# ਭਾਈ ਗੁਰਦਾਸ

## ਸਿੱਖੀ ਦੇ ਪਹਿਲੇ ਵਿਆਖਿਆਕਾਰ

ਦਰਸ਼ਨ ਸਿੰਘ






ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਭਾਈ ਗੁਰਦਾਸ

## ਸਿੱਖੀ ਦੇ ਪਹਿਲੇ ਵਿਆਖਿਆਕਾਰ

ਦਰਸ਼ਨ ਸਿੰਘ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ





*BHAI GURDAS SIKHI DE PAHILE VIAKHIYAKAR (Panjabi)*

*by*

DARSHAN SINGH
*Guru Gobind Singh Department of Religious Studies*

ISBN—81-7380-387-0

1997
ਦੂਜੀ ਵਾਰ : 1100
ਮੁੱਲ : 130/-

ਸ. ਰਣਬੀਰ ਸਿੰਘ ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦੁਆਰਾ ਪ੍ਰਕਾਸ਼ਿਤ ਕੀਤਾ
ਗਿਆ ਅਤੇ ਪੰਜਾਬੀ ਯੂਨੀਵਰਸਿਟੀ ਪ੍ਰੈਸ ਵਿਚ ਛਪਿਆ ।

# ਮੁਖਬੰਧ

ਸੰਸਾਰ ਦੇ ਹਰ ਧਰਮ ਵਿੱਚ ਉਸ ਦੇ ਮੂਲ-ਪ੍ਰੇਰਕਾਂ, ਪੈਗ਼ੰਬਰਾਂ ਤੇ ਗੁਰੂਆਂ ਦੀ ਦੇਣ ਅਵੱਸ਼ ਹੁੰਦੀ ਹੈ, ਜੋ ਆਪਣੇ ਦੈਵੀ ਆਵੇਸ਼ ਦੇ ਆਧਾਰ ਉੱਤੇ ਧਰਮ ਦਾ ਸੰਚਾਲਨ ਕਰਦੇ ਹਨ । ਨਾਲ ਹੀ ਧਰਮ ਦੇ ਉਨ੍ਹਾਂ ਬੁੱਧੀਮਾਨ ਵਿਆਖਿਆਕਾਰਾਂ ਦੀ ਦੇਣ ਵੀ ਮਹਾਨ ਹੁੰਦੀ ਹੈ ਜੋ ਅਧਿਆਤਮਿਕ ਰਾਹਬਰਾਂ ਵਲੋਂ ਉਲੀਕੇ ਮਾਰਗ ਨੂੰ ਵਧੇਰੇ ਸਪੱਸ਼ਟ ਰੂਪ ਵਿੱਚ ਜਨ-ਸਾਧਾਰਨ ਦੇ ਸਨਮੁੱਖ ਪੇਸ਼ ਕਰਦੇ ਹਨ । ਸਿੱਖ ਧਰਮ ਵਿੱਚ ਇਹ ਕਾਰਜ ਸਭ ਤੋਂ ਪਹਿਲਾਂ ਭਾਈ ਗੁਰਦਾਸ ਜੀ ਨੇ ਨਿਭਾਇਆ । ਪਹਿਲੇ ਪੰਜ ਗੁਰੂ ਸਾਹਿਬਾਨ ਦੀ ਬਾਣੀ ਵਿੱਚ ਪ੍ਰਸਤੁਤ ਵਿਚਾਰਧਾਰਾ ਦੀ ਜੋ ਵਿਆਖਿਆ ਭਾਈ ਗੁਰਦਾਸ ਦੀ ਕਾਵਿ-ਰਚਨਾ ਵਿੱਚ ਮਿਲਦੀ ਹੈ, ਉਸ ਦੀ ਕੋਈ ਮਿਸਾਲ ਨਹੀਂ । ਸਿੱਖੀ ਦੀ ਪ੍ਰਫੁੱਲਤਾ ਵਿੱਚ ਭਾਈ ਸਾਹਿਬ ਵਲੋਂ ਪਾਇਆ ਯੋਗਦਾਨ ਉੱਤਮ ਵੀ ਹੈ ਤੇ ਪ੍ਰਮਾਣਿਕ ਵੀ ।

ਭਾਈ ਗੁਰਦਾਸ ਦੀ ਰਚਨਾ ਦਾ ਵਿਦਵਾਨਾਂ ਨੇ ਸਾਹਿਤਕ ਤੇ ਸਿਧਾਂਤਕ ਮੁਲੰਕਣ ਭਰਪੂਰ ਰੂਪ ਵਿੱਚ ਕੀਤਾ ਹੈ । ਫਿਰ ਵੀ ਭਾਈ ਸਾਹਿਬ ਦੇ ਜੀਵਨ, ਕਾਵਿ–ਰਚਨਾ ਤੇ ਵਿਆਖਿਆਕਾਰੀ ਦੇ ਨਿਯਮਿਤ, ਖੋਜ-ਪੂਰਨ ਅਧਿਐਨ ਦੀ ਅਜੇ ਵੀ ਲੋੜ ਸੀ । ਧਰਮ-ਅਧਿਐਨ ਵਿਭਾਗ ਦੇ ਸ. ਦਰਸ਼ਨ ਸਿੰਘ ਨੇ ਹੱਥਲੀ ਪੁਸਤਕ ਵਿੱਚ ਇਹ ਕਾਰਜ ਬੜੀ ਯੋਗਤਾ ਨਾਲ ਨਿਭਾਇਆ ਹੈ । ਉਨ੍ਹਾਂ ਨੇ ਭਾਈ ਗੁਰਦਾਸ ਜੀ ਨੂੰ ਸਿੱਖੀ ਦੇ ਪਹਿਲੇ ਵਿਆਖਿਆਕਾਰ ਦੇ ਰੂਪ ਵਿੱਚ ਬੜੀ ਸੁਚੱਜਤਾ ਤੇ ਬਾਰੀਕੀ ਨਾਲ ਉਘਾੜਿਆ ਹੈ । ਲੇਖਕ ਨੇ ਭਾਈ ਗੁਰਦਾਸ ਦੀਆਂ ਵਾਰਾਂ ਤੇ ਕਬਿੱਤ-ਸਵੱਈਆਂ ਨੂੰ ਆਧਾਰ ਬਣਾ ਕੇ, ਗੁਰਸਿੱਖੀ ਦੀ ਵਿਆਖਿਆ ਤੇ ਸਿੱਖੀ ਜੀਵਨ ਦੇ ਆਦਰਸ਼ਾਂ ਦੀ ਭਰਪੂਰ ਚਰਚਾ ਕੀਤੀ ਹੈ ।

ਮੈਨੂੰ ਪੂਰਨ ਆਸ ਹੈ ਕਿ ਪੰਜਾਬੀ ਯੂਨੀਵਰਸਿਟੀ ਵਲੋਂ ਪ੍ਰਕਾਸ਼ਿਤ ਇਹ ਪੁਸਤਕ ਸਾਰੇ ਪੰਜਾਬੀ ਪ੍ਰੇਮੀਆਂ ਤੇ ਸਿੱਖ-ਧਰਮ ਦਾ ਅਧਿਐਨ ਕਰਨ ਵਾਲੇ ਵਿਦਵਾਨਾਂ, ਅਧਿਆਪਕਾਂ ਤੇ ਵਿਦਿਆਰਥੀਆਂ ਲਈ ਅਤਿਅੰਤ ਲਾਹੇਵੰਦ ਸਿੱਧ ਹੋਵੇਗੀ ।

ਪੰਜਾਬੀ ਯੂਨੀਵਰਸਿਟੀ<br>ਪਟਿਆਲਾ ।

ਭਗਤ ਸਿੰਘ<br>ਵਾਈਸ-ਚਾਂਸਲਰ

## ਵਿਸ਼ਾ-ਸੂਚੀ

**ਅਧਿਆਇ ਤੀਜਾ**

# ਭੂਮਿਕਾ

ਭਾਈ ਗੁਰਦਾਸ ਜੀ ਅਤੇ ਉਨ੍ਹਾਂ ਦੀ ਰਚਨਾ ਦਾ ਸਿੱਖ ਇਤਿਹਾਸ ਅਤੇ ਸਿੱਖ ਧਰਮ ਵਿਚ ਬਹੁਤ ਹੀ ਮਹੱਤਵਪੂਰਨ ਸਥਾਨ ਹੈ। ਉਤਨਾ ਹੀ ਮਹੱਤਵਪੂਰਨ ਜਿਤਨਾ ਕਿ ਹਿੰਦੂ ਧਰਮ ਵਿਚ ਵੇਦ ਵਿਆਸ ਜੀ ਦਾ, ਬੁੱਧ ਧਰਮ ਵਿਚ ਆਨੰਦ ਜੀ ਦਾ ਅਤੇ ਈਸਾਈ ਧਰਮ ਵਿਚ ਸੰਤ ਪਾਲ ਜੀ ਦਾ। ਭਾਈ ਗੁਰਦਾਸ ਜੀ ਦੀ ਮਹਾਨਤਾ ਉਨ੍ਹਾਂ ਦੀ ਪੁਰਾਤਨਤਾ ਕਰਕੇ ਵੀ ਹੈ, ਸਿੱਖੀ ਦੀ ਪ੍ਰਫੁੱਲਤਾ ਵਿਚ ਪਾਏ ਯੋਗਦਾਨ ਦੀ ਉੱਤਮਤਾ ਕਰਕੇ ਵੀ ਅਤੇ ਉਨ੍ਹਾਂ ਦੀ ਰਚਨਾ ਦੀ ਪ੍ਰਮਾਣਿਕਤਾ ਕਰਕੇ ਵੀ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਮੁਖਵਾਕ ਬਾਣੀ ਤੋਂ ਪਿਛੋਂ ਜੇਕਰ ਕਿਸੇ ਰਚਨਾ ਨੂੰ ਸਿੱਖੀ ਵਿਚ ਪ੍ਰਮਾਣਿਕਤਾ ਦਾ ਮਾਣ ਪ੍ਰਾਪਤ ਹੋਇਆ ਹੈ ਤਾਂ ਉਹ ਭਾਈ ਗੁਰਦਾਸ ਜੀ ਦੀ ਰਚਨਾ ਹੀ ਹੈ। ਸਿੱਖ ਧਰਮ, ਦਰਸ਼ਨ, ਇਤਿਹਾਸ ਸੰਬੰਧੀ ਲਿਖੀ ਕੋਈ ਵੀ ਮਿਆਰੀ ਪੁਸਤਕ ਚੁੱਕ ਲਵੋ, ਉਥੇ ਭਾਈ ਗੁਰਦਾਸ ਜੀ ਨੂੰ ਗੁਰਬਾਣੀ ਦੇ ਨਾਲ ਨਾਲ ਸਿੱਖ ਵਿਸ਼ਵਾਸ਼ ਅਤੇ ਪਰੰਪਰਾ ਸੰਬੰਧੀ ਪ੍ਰਮਾਣਿਕ ਸ੍ਰੋਤ ਦੀ ਤਰ੍ਹਾਂ ਹੀ ਸਭ ਨੇ ਵਰਤਿਆ ਹੈ। ਇਥੇ ਹੀ ਬਸ ਨਹੀਂ ਭਾਈ ਗੁਰਦਾਸ ਜੀ ਦੇ ਉੱਦਮ ਨੂੰ ਮੁੱਢ ਤੋਂ ਹੀ ਸਿੱਖ ਧਰਮ ਦੀ ਪ੍ਰਮਾਣਿਕ ਵਿਆਖਿਆ ਦੇ ਤੌਰ ਤੇ ਪ੍ਰਵਾਨ ਕੀਤਾ ਗਿਆ ਹੈ ਤਾਂ ਹੀ ਤਾਂ ਉਨ੍ਹਾਂ ਦੀਆਂ ਰਚਨਾਵਾਂ ਨੂੰ 'ਗੁਰਬਾਣੀ ਦੀ ਕੁੰਜੀ' ਕਹਿਣ ਦੀ ਰਵਾਇਤ ਮੁੱਢ ਤੋਂ ਚਲੀ ਆਈ ਅਤੇ ਅੱਜ ਤੱਕ ਉਸੇ ਤਰ੍ਹਾਂ ਪ੍ਰਵਾਨ ਕੀਤੀ ਜਾਂਦੀ ਹੈ। ਭਾਈ ਗੁਰਦਾਸ ਜੀ ਦੀ ਰਚਨਾ ਦਾ ਸਿੱਖੀ ਦੀ ਉੱਚਤਮ ਗੁਣਾਂ ਵਾਲੀ ਬੌਧਿਕ ਭਾਂਤ ਦੀ ਵਿਆਖਿਆ ਮਾਤਰ ਤੋਂ ਵੀ ਬਹੁਤ ਉੱਚਾ ਦਰਜਾ ਪ੍ਰਵਾਨ ਕੀਤਾ ਗਿਆ ਹੈ, ਭਾਵੇਂ ਵਿਆਖਿਆ ਇਸ ਦਾ ਬਹੁਤ ਹੀ ਮਹੱਤਵਪੂਰਨ ਲੱਛਣ ਹੈ। ਭਾਈ ਗੁਰਦਾਸ ਜੀ ਦੀ ਰਚਨਾ ਨੂੰ ਇਹ ਵੀ ਮਾਣ ਪ੍ਰਾਪਤ ਹੈ ਕਿ ਸਿੱਖ ਸੰਗਤਾਂ ਅਤੇ ਗੁਰਦੁਆਰਿਆਂ ਵਿਚ ਬਾਣੀ ਦੀ ਤਰ੍ਹਾਂ ਹੀ ਇਸ ਦਾ ਕੀਰਤਨ, ਗਾਇਨ ਕਰਨ ਦੀ ਪ੍ਰਥਾ ਵੀ ਮੁੱਢ ਤੋਂ ਹੀ ਹੈ।

ਪਿਛਲੇ 13-14 ਸਾਲਾਂ ਤੋਂ, ਜਦੋਂ ਤੋਂ ਸਿੱਖ ਅਧਿਐਨ ਅਤੇ ਤੁਲਨਾਤਮਿਕ ਧਰਮ ਅਧਿਐਨ ਮੇਰੇ ਲਈ ਜੀਵਨ ਆਹਰ ਬਣ ਗਿਆ, ਉਦੋਂ ਤੋਂ ਹੀ 'ਭਾਈ ਗੁਰਦਾਸ ਗੁਰਬਾਣੀ ਦੀ ਕੁੰਜੀ' ਸੰਬੰਧੀ ਧਾਰਨਾ ਮੁੜ ਮੁੜ ਪੜ੍ਹਨ ਨੂੰ ਮਿਲਦੀ ਰਹੀ ਪਰ ਉਹ ਗੁਰਬਾਣੀ ਦੀ ਕੁੰਜੀ ਕਿਵੇਂ ਹਨ ? ਇਸ ਪ੍ਰਸ਼ਨ ਨੂੰ ਕਿਤੇ ਵੀ ਬਹੁਤਾ ਵਿਸਥਾਰ ਵਿਚ ਪੜ੍ਹਨ ਨੂੰ ਨਾ ਮਿਲਿਆ। ਇੱਕ ਤਰ੍ਹਾਂ ਨਾਲ ਬਗ਼ੈਰ ਵਿਆਖਿਆ ਭਾਈ ਗੁਰਦਾਸ ਜੀ ਸੰਬੰਧੀ ਇਸ ਧਾਰਨਾ ਦੀ ਮੁੜ ਮੁੜ ਪ੍ਰੋੜ੍ਹਤਾ ਪੜ੍ਹਦਿਆਂ ਇਹ ਇੱਕ ਬੁਝਾਰਤ ਦੀ ਤਰ੍ਹਾਂ ਬਣਦੀ ਗਈ। ਕਈ ਵਾਰੀ ਇਸ ਸੰਬੰਧੀ ਵਿਸਥਾਰ ਵਿਚ ਜਾਨਣ ਦੀ ਇੱਛਾ ਹੋਈ ਪਰ ਕਿਧਰੋਂ ਕੋਈ ਸਮੱਗਰੀ ਪ੍ਰਾਪਤ ਨਾ ਹੋਈ; ਹੋਈ ਤਾਂ ਸਿਰਫ ਇਤਨੀ ਕਿ ਉਹ ਬਾਣੀ ਦੇ ਵਿਆਖਿਆਕਾਰ ਹਨ, ਉਨ੍ਹਾਂ ਦੀ ਰਚਨਾ ਬਾਣੀ ਦੀ ਕੁੰਜੀ ਹੈ ਆਦਿ ਆਦਿ। ਭਾਈ ਗੁਰਦਾਸ ਜੀ ਸੰਬੰਧੀ ਜਾਂ ਤਾ ਉਨ੍ਹਾਂ ਦੀ ਆਪਣੀ ਰਚਨਾ ਮਿਲਦੀ ਹੈ ਅਤੇ ਜਾਂ ਉਨ੍ਹਾਂ

ਸੰਬੰਧੀ ਸਿੱਖ ਪਰੰਪਰਾ ਨੂੰ ਅਗਾਂਹ ਤੋਰਨ ਦਾ ਯਤਨ ਕੀਤਾ ਹੈ। ਇਸ ਲਈ ਪਰੰਪਰਾ ਨੂੰ ਤਿਆਗਿਆ ਨਹੀਂ, ਪਰੰਪਰਾ ਦਾ ਕੁਝ ਨਵੇਂ ਪ੍ਰਸ਼ਨਾਂ ਦੇ ਪ੍ਰਕਾਸ਼ ਵਿਚ ਪੁਨਰ ਵਿਚਾਰ ਕਰਨ ਦਾ ਯਤਨ ਕੀਤਾ ਹੈ।

ਮੈਂ ਉਨ੍ਹਾਂ ਸਭ ਵਿਦਵਾਨਾਂ ਦਾ ਧੰਨਵਾਦ ਕਰਨਾ ਵੀ ਆਪਣਾ ਪਵਿੱਤਰ ਫ਼ਰਜ਼ ਸਮਝਦਾ ਹਾਂ ਜਿਨ੍ਹਾਂ ਤੋਂ ਇਸ ਅਧਿਐਨ ਲਈ ਸਮੱਗਰੀ ਲਈ ਹੈ। ਇਸ ਦੇ ਨਾਲ ਹੀ ਮੈਂ ਪ੍ਰੋਫ਼ੈਸਰ ਹਰਬੰਸ ਸਿੰਘ ਜੀ, ਐਡੀਟਰ-ਇਨ-ਚੀਫ਼, ਸਿੱਖ-ਧਰਮ ਵਿਸ਼ਵਕੋਸ਼, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦਾ ਉਹਨਾਂ ਦੀ ਇਸ ਖੋਜ ਕਾਰਜ ਵਿਚ ਸ਼ੁਰੂ ਤੋਂ ਲੈ ਕੇ ਅਖੀਰ ਤੱਕ ਅਗਵਾਈ ਅਤੇ ਪ੍ਰੇਰਨਾ ਲਈ ਰਿਣੀ ਹਾਂ। ਵਿਭਾਗ ਦੇ ਵਰਤਮਾਨ ਮੁਖੀ ਪ੍ਰੋਫ਼ੈਸਰ ਵਜ਼ੀਰ ਸਿੰਘ ਜੀ ਦਾ ਵੀ ਉਹਨਾਂ ਦੀ ਅਗਵਾਈ ਅਤੇ ਇਸ ਖੋਜ ਕਾਰਜ ਵਿਚ ਦਿਲਚਸਪੀ ਲਈ ਬਹੁਤ ਧੰਨਵਾਦੀ ਹਾਂ। ਮੈਂ ਆਪਣੇ ਮਿੱਤਰ ਸਹਿਯੋਗੀਆਂ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਤੋਂ ਮੈਨੂੰ ਕਈ ਮੌਕਿਆਂ ਤੇ ਸੁਯੋਗ ਸੇਧ ਮਿਲਦੀ ਰਹੀ ਹੈ। ਮੈਂ ਆਪਣੇ ਮਿਹਰਵਾਨ ਮਿੱਤਰ ਸਰਦਾਰ ਗੁਰਮੁਖ ਸਿੰਘ ਜੀ ਦਾ ਵਿਸ਼ੇਸ਼ ਤੌਰ ਤੇ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਅਧਿਐਨ ਦੇ ਮੁਖ ਭਾਗਾਂ ਨੂੰ ਵਾਚ ਕੇ ਮੈਨੂੰ ਬਹੁਤ ਹੀ ਕੀਮਤੀ ਸੁਝਾਅ ਦਿੱਤੇ ਹਨ। ਪਰ ਇਸ ਵਿਚ ਰਹਿ ਗਈਆਂ ਤਰੁਟੀਆਂ ਸੀਮਾਵਾਂ ਲਈ ਤਾਂ ਮੇਰੇ ਬਿਨਾਂ ਹੋਰ ਕੋਈ ਵੀ ਜ਼ਿੰਮੇਵਾਰ ਨਹੀਂ। ਪੁਸਤਕ ਦੀ ਛਪਾਈ ਸਮੇਂ ਸ੍ਰ. ਸੁਰਿੰਦਰ ਸਿੰਘ ਸੇਠੀਆ ਮੈਨੇਜਰ ਪ੍ਰੈਸ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਅਤੇ ਉਹਨਾਂ ਦੇ ਸਹਿਯੋਗੀ ਕਰਮਚਾਰੀਆਂ ਦੇ ਬਹੁਤ ਹੀ ਉਤਸ਼ਾਹ ਪੂਰਣ ਸਹਿਯੋਗ ਲਈ ਉਹਨਾਂ ਸਭ ਦਾ ਧੰਨਵਾਦੀ ਹਾਂ।

ਅਖੀਰ ਤੇ ਮੈਂ ਆਸ ਕਰਦਾ ਹਾਂ ਕਿ ਇਹ ਅਧਿਐਨ ਨਿਕਟ ਭਵਿੱਖ ਵਿਚ ਸਿੱਖ ਅਧਿਐਨ ਦੇ ਹੋਰ ਸੁਲਝੇ ਵਿਦਵਾਨਾਂ ਦਾ ਧਿਆਨ ਭਾਈ ਗੁਰਦਾਸ ਜੀ ਦੀ ਸਿੱਖੀ ਵਿਆਖਿਆ ਦੀ ਸੇਵਾ ਵੱਲ ਖਿਚੇਗਾ ਅਤੇ ਉਨ੍ਹਾਂ ਦੀ ਇਸ ਸੇਵਾ ਦਾ ਹੋਰ ਗਹਿਰਾਈ ਅਤੇ ਵਿਸਥਾਰ ਵਿਚ ਅਧਿਐਨ ਹੋਵੇਗਾ।

ਦਰਸ਼ਨ ਸਿੰਘ

ਅਧਿਆਇ ਪਹਿਲਾ

# ਜੀਵਨ ਤੇ ਰਚਨਾ

## ਮੁੱਢਲੀ ਵਿਚਾਰ

ਭਾਈ ਗੁਰਦਾਸ਼ ਜੀ ਦੇ ਜੀਵਨ, ਖ਼ਾਸ ਕਰਕੇ ਉਨ੍ਹਾਂ ਦੇ ਮੁੱਢਲੇ ਜੀਵਨ ਸੰਬੰਧੀ ਤੱਥਾਂ ਤੇ ਘਟਨਾਵਾਂ ਨਾਲ ਸੰਬੰਧਿਤ ਭਰੋਸੇ ਯੋਗ ਸਮੱਗਰੀ ਕਿਧਰੋਂ ਨਹੀਂ ਲੱਭਦੀ। ਇਸ ਦਾ ਮੁਖ ਕਾਰਨ ਉਨ੍ਹਾਂ ਦੇ ਸਮੇਂ ਦੇ ਵਿਦਵਾਨਾਂ ਜਾਂ ਇਤਿਹਾਸਕ ਤੱਥਾਂ ਦੀ ਸੰਭਾਲ ਕਰਨ ਵਾਲੇ ਹੋਰ ਲੋਕਾਂ ਦਾ ਭਾਈ ਸਾਹਿਬ ਦੇ ਜੀਵਨ ਨੂੰ ਮਹੱਤਵਹੀਣ ਜਾਣ ਕੇ ਅਣਗੌਲਿਆ ਕਰ ਛੱਡਣਾ ਨਹੀਂ ਸੀ, ਸਗੋਂ ਇਸ ਤਰ੍ਹਾਂ ਦੇ ਜੀਵਨ ਨਾਲ ਸੰਬੰਧਿਤ ਇਤਿਹਾਸਕ ਤੱਥਾਂ ਨੂੰ ਸੰਭਾਲ ਲੈਣ ਦੀ ਸਾਡੇ ਬਹੁਤੀ ਰਵਾਇਤ ਹੀ ਨਹੀਂ ਸੀ।[1] ਹੋਰ ਤਾਂ ਹੋਰ ਭਾਈ ਗੁਰਦਾਸ ਜੀ ਨੇ ਆਪਣੀ ਪੰਜਾਬੀ, ਬ੍ਰਜ ਅਤੇ ਸੰਸਕ੍ਰਿਤ ਵਿਚ ਰਚੀ ਸਾਰੀ ਦੀ ਸਾਰੀ ਰਚਨਾ ਵਿਚ ਆਪਣਾ ਨਾਂ ਵੀ ਕੁਝ ਥਾਵਾਂ ਤੋਂ ਬਿਨਾਂ ਕਿਧਰੇ ਨਹੀਂ ਵਰਤਿਆ। ਜਿੱਥੇ ਵਰਤਿਆ ਵੀ ਹੈ, ਉਥੇ ਵੀ ਅਲੰਕਾਰਕ ਉਕਤੀ ਦੇ ਰੂਪ ਵਿਚ ਵਰਤਿਆ ਹੈ। ਇਸ ਤੋਂ ਅਗਾਂਹ ਉਨ੍ਹਾਂ ਆਪਣੇ ਨਾਮ ਦੀ ਸੰਭਾਲ ਦੀ ਪ੍ਰਵਾਹ ਵੀ ਨਹੀਂ ਕੀਤੀ।[2] ਪਰ ਇਸ ਦਾ ਇਹ ਭਾਵ ਨਹੀਂ ਕਿ ਭਾਈ ਗੁਰਦਾਸ ਜੀ ਦੀ ਸਿੱਖੀ ਜੀਵਨ ਪ੍ਰਤੀ ਸੇਵਾ, ਸਿੱਖੀ ਲਹਿਰ ਦੀ ਉਸਾਰੀ ਵਿਚ ਪਾਇਆ ਯੋਗਦਾਨ, ਉਨ੍ਹਾਂ ਦਾ ਸਿੱਖੀ ਦੇ ਆਦਰਸ਼ਾਂ ਤੇ ਪੂਰਨ ਉਤਰਨ ਵਾਲਾ ਜੀਵਨ ਅਤੇ ਗੁਰਬਾਣੀ ਤੋਂ ਉਪਰੰਤ ਸਿੱਖ ਧਰਮ ਵਿਚ ਸ਼੍ਰੋਮਣੀ ਦਰਜਾ ਪ੍ਰਾਪਤ ਉਨ੍ਹਾਂ ਦੀ ਸਾਹਿੱਤ ਰਚਨਾ ਨੂੰ ਸੰਭਾਲਿਆ ਨਹੀਂ ਗਿਆ। ਇਨ੍ਹਾਂ ਤੱਥਾਂ ਨੂੰ ਮੁੱਢ ਤੋਂ ਹੀ ਸੰਭਾਲਿਆ ਗਿਆ ਹੈ, ਅਤੇ ਇਤਨੀ ਸਾਵਧਾਨੀ ਨਾਲ ਸੰਭਾਲਿਆ ਗਿਆ ਹੈ, ਕਿ ਇਨ੍ਹਾਂ ਦੇ ਜੀਵਨ ਅਤੇ ਸਾਹਿੱਤ ਦੇ ਵਿਰੋਧੀਆਂ ਦੀਆਂ ਗੰਭੀਰ ਚੁਨੌਤੀਆਂ ਦੇ ਬਾਵਜੂਦ ਵੀ ਉਨ੍ਹਾਂ ਦੀ ਦੇਣ ਨੂੰ ਛੁਟਕਾਣ ਨਹੀਂ ਦਿੱਤਾ ਗਿਆ ਅਤੇ ਨਾ ਹੀ ਇਨ੍ਹਾਂ ਦੀ ਸਾਹਿੱਤ ਰਚਨਾ ਵਿਚ ਗੰਧਾਲ ਪਾਉਣ ਦੀ ਕਿਸੇ ਨੂੰ ਆਗਿਆ ਦਿੱਤੀ ਗਈ ਹੈ। ਇਨ੍ਹਾਂ ਦੇ ਜੀਵਨ ਦੇ ਪੱਖਾਂ ਨੂੰ ਅਤੇ ਤੱਥਾਂ ਨੂੰ ਸੰਭਾਲਿਆ ਹੀ ਨਹੀਂ ਗਿਆ ਸਗੋਂ ਇਹ ਹੁਣ ਤਕ ਅਣਗਿਣਤ ਲੋਕਾਂ ਦੇ ਲਈ ਸਿੱਖੀ ਜੀਵਨ ਲਈ ਪ੍ਰੇਰਨਾ ਅਤੇ ਸਿੱਖੀ ਦੇ ਸਿਧਾਂਤਾਂ ਦੀ ਸਮਝ ਲਈ ਸੁਯੋਗ ਅਗਵਾਈ ਬਣਿਆ ਰਿਹਾ ਹੈ। ਅੱਜ ਵੀ ਇਸ ਦਾ ਇਤਨਾ ਹੀ ਮਹੱਤਵ ਹੈ ਜਿਤਨਾ ਬੀਤੇ ਇਤਿਹਾਸਕ ਸਮਿਆਂ ਵਿਚ ਰਿਹਾ ਹੈ। ਨਾ ਉਨ੍ਹਾਂ ਦੀ ਬੋਲੀ ਪੁਰਾਤਨ ਲਗਦੀ ਹੈ ਅਤੇ ਨਾ ਹੀ ਉਨ੍ਹਾਂ ਦੀ ਗੁਰਬਾਣੀ ਦੀ ਵਿਆਖਿਆ ਵਿਚ ਕਿਤੇ ਸਿਧਾਂਤਕ ਅਸਪਸ਼ਟਤਾ ਹੈ। ਇਥੇ ਹੀ ਬਸ ਨਹੀਂ, ਗੁਰਬਾਣੀ ਤੋਂ ਬਿਨਾਂ ਜੇਕਰ ਸਿੱਖ ਧਰਮ ਵਿਚ ਵਿਸ਼ਵਾਸ ਰਖਣ ਵਾਲੇ ਸ਼ਰਧਾਲੂ ਸਿੱਖਾਂ ਨੇ ਕਿਸੇ ਰਚਨਾ ਨੂੰ ਸਭ ਤੋਂ ਵਧ ਪੜ੍ਹਿਆ, ਗਾਵਿਆ, ਵਿਚਾਰਿਆ ਹੈ ਤਾਂ ਉਹ ਭਾਈ ਸਾਹਿਬ ਜੀ ਦੀ ਸਾਹਿੱਤ ਰਚਨਾ ਹੀ ਹੈ।

ਪਰ ਇਸ ਤੋਂ ਇਹ ਅਰਥ ਨਹੀਂ ਲੈ ਲਿਆ ਜਾਣਾ ਚਾਹੀਦਾ ਕਿ ਭਾਈ ਗੁਰਦਾਸ ਸੰਬੰਧੀ ਜੋ ਕੁਝ ਵੀ ਬਚਿਆ ਸੰਭਾਲਿਆ ਰਿਹਾ ਹੈ, ਇਸ ਸਭ ਕੁਝ ਦਾ ਇਤਿਹਾਸ ਨਾਲ

ਕੋਈ ਵਾਸਤਾ ਨਹੀਂ ਜਾਂ ਕਦੇ ਇਹ ਸਮੇਂ ਸਥਾਨ ਦੇ ਹੱਦ-ਬੰਨਿਆਂ ਵਿਚ ਵਾਪਰਿਆ ਹੀ ਨਹੀਂ। ਇਹ ਸਭ ਕੁਝ ਬਹੁਤ ਹੀ ਨੇੜੇ ਦੇ ਇਤਿਹਾਸ ਵਿਚ ਹੋ ਬੀਤੇ ਅਤੇ ਅਮਲੀ ਜੀਵਨ ਵਿਚ ਹੋ ਵਾਪਰੇ ਤੱਥ ਹੀ ਹਨ। ਸੰਭਾਲੇ ਉਹੀ ਪੱਖ ਗਏ ਹਨ, ਜਿਨ੍ਹਾਂ ਵਿਚ ਹੋ ਬੀਤੀਆਂ ਅਤੇ ਆਉਣ ਵਾਲੀਆਂ ਨਸਲਾਂ ਲਈ ਆਦਰਸ਼ਕ ਸਿੱਖੀ ਜੀਵਨ ਲਈ ਪ੍ਰੇਰਨਾ ਅਤੇ ਅਗਵਾਈ ਸੀ। ਪ੍ਰੇਰਨਾ ਰਹਿਤ ਤੱਥਾਂ ਨੂੰ ਤੱਥਾਂ ਦੀ ਸੰਭਾਲ ਲਈ ਹੀ ਇਕੱਠਾ ਕਰਨ ਦਾ ਬਹੁਤਾ ਆਹਰ ਨਹੀਂ ਹੋਇਆ।[3]

ਭਾਵੇਂ ਪੂਰਨ ਤਾਂ ਨਹੀਂ, ਫਿਰ ਵੀ ਉਪਰੋਕਤ ਪ੍ਰਕਾਰ ਦੀ ਸਮੱਗਰੀ ਤੋਂ ਭਾਈ ਗੁਰਦਾਸ ਜੀ ਦੇ ਜੀਵਨ ਦਾ ਖਾਕਾ ਤਿਆਰ ਕੀਤਾ ਜਾ ਸਕਦਾ ਹੈ। ਇਹੀ ਯਤਨ ਅਸੀਂ ਹੇਠਲੇ ਕੁਝ ਪੰਨਿਆਂ ਵਿਚ ਕਰਾਂਗੇ। ਇਸ ਕਿਸਮ ਦਾ ਇਹ ਪਹਿਲਾ ਯਤਨ ਹੋਣ ਦਾ ਦਾਅਵਾ ਨਹੀਂ। ਪਹਿਲਾਂ ਹੀ ਇਸ ਪ੍ਰਕਾਰ ਦੇ ਕਈ ਬਹੁਤ ਹੀ ਸੁਲਝੇ ਅਤੇ ਇਸ ਵਿਸ਼ੇ ਦੇ ਅਧਿਕਾਰੀ ਵਿਦਵਾਨਾਂ ਵੱਲੋਂ ਸ਼ਲਾਘਾਯੋਗ ਯਤਨ ਹੋਏ ਹਨ। ਇਥੇ ਸਿਰਫ਼ ਇਸ ਪ੍ਰਕਾਰ ਦੇ ਪਹਿਲਾਂ ਹੋਏ. ਜਿੰਨੇ ਕੁ ਪ੍ਰਾਪਤ ਹੋ ਸਕੇ ਹਨ, ਯਤਨਾਂ ਨੂੰ ਇਕੱਠਿਆਂ ਵਾਚ ਕੇ ਇਕ ਵਾਰ ਫਿਰ ਦੁਬਾਰਾ ਬਿਆਨ ਕਰਨ ਅਤੇ ਵਿਚਾਰ ਕਰਨ ਦਾ ਹੀ ਯਤਨ ਹੈ। ਇਤਨੀ ਬੇਨਤੀ ਜ਼ਰੂਰ ਹੈ ਕਿ ਸਮੇਂ ਸਮੇਂ ਅਜਿਹੇ ਯਤਨ ਵੀ ਸਾਰਥਿਕਤਾ ਰਹਿਤ ਨਹੀਂ ਹੁੰਦੇ। ਇਨ੍ਹਾਂ ਦਾ ਆਪਣਾ ਹੀ ਇਤਿਹਾਸਕ ਮਹੱਤਵ ਹੋ ਸਕਦਾ ਹੈ। ਇਸ ਆਸ਼ੇ ਅਨੁਸਾਰ ਅਤੇ ਇਨ੍ਹਾਂ ਸੀਮਾਵਾਂ ਵਿਚ, ਭਾਈ ਗੁਰਦਾਸ ਦੇ ਜੀਵਨ ਨੂੰ ਪੁਨਰ ਵਿਚਾਰਨ ਤੇ ਬਿਆਨ ਕਰਨ ਦਾ ਹੀ ਇਹ ਯਤਨ ਹੈ।

## ਕੁਲ ਪਰੰਪਰਾ

ਭਾਈ ਗੁਰਦਾਸ ਜੀ ਭੱਲਾ ਪਰਿਵਾਰ ਨਾਲ ਸੰਬੰਧਿਤ ਸਨ। ਭਾਈ ਰਣਧੀਰ ਸਿੰਘ ਜੀ ਨੇ ਰਵਾਇਤੀ ਤੌਰ ਤੇ ਭੱਲਾ ਪਰਿਵਾਰ ਦਾ ਸੰਬੰਧ ਸੂਰਜਬੰਸੀ ਖਤ੍ਰੀਆਂ ਵਿਚੋਂ ਦਸਰਥ ਦੇ ਪੁੱਤਰ ਭਰਤ ਦੇ ਪਰਿਵਾਰ ਨਾਲ ਜੋੜਿਆ ਹੈ।[4] ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਭੱਲੇ ਸਰੀਣ ਖਤ੍ਰੀਆਂ ਦੀ ਇਕ ਜਾਤ ਹਨ।[5] ਐਚ. ਏ. ਰੋਜ਼ ਮੁਤਾਬਕ ਵੀ ਭੱਲੇ ਖਤ੍ਰੀਆਂ ਦਾ ਹੀ ਇਕ ਭਾਗ ਹਨ।[6] ਕੇਸਰ ਸਿੰਘ ਛਿੱਬਰ ਅਨੁਸਾਰ ਭਾਈ ਗੁਰਦਾਸ ਜੀ ਈਸ਼ਰ ਦਾਸ ਭੱਲੇ ਦੇ ਪੁੱਤਰ ਸਨ ਅਤੇ ਈਸ਼ਰ ਦਾਸ ਭੱਲਾ ਵਿਸ਼ਨ ਦਾਸ ਭੱਲੇ ਖਤ੍ਰੀ ਦੇ ਪਰਿਵਾਰ ਵਿਚੋਂ ਸੀ।[7] ਵਿਸ਼ਨ ਦਾਸ ਭੱਲੇ ਦੇ ਪਰਿਵਾਰ ਬਾਰੇ ਕੇਸਰ ਸਿੰਘ ਛਿੱਬਰ ਨੇ ਇਸ ਤਰ੍ਹਾਂ ਲਿਖਿਆ ਹੈ ਕਿ ਵਿਸ਼ਨ ਦਾਸ ਭੱਲਾ ਬਾਸਰਕੇ ਪਿੰਡ ਵਿਚ ਰਹਿੰਦੇ ਸਨ। 1520 ਸੰਮਤ (1463 ਈ.) ਵਿਚ ਉਹਨਾਂ ਦੇ ਘਰ ਹਰਿ ਜੀ ਨਾਮੇ ਪੁੱਤਰ ਪੈਦਾ ਹੋਏ ਜਿਨ੍ਹਾਂ ਦਾ 1538 ਸੰਮਤ (1481 ਈ.) ਵਿਚ ਮਰਵਾਹੇ ਜਾਤ ਦੇ ਖਤ੍ਰੀਆਂ ਦੇ ਘਰ ਵਿਆਹ ਕੀਤਾ ਗਿਆ। ਉਥੋਂ ਫਿਰ ਉਠ ਕੇ ਇਹੋ ਪਰਿਵਾਰ ਗਿਲਵਾਲੀ ਪਿੰਡ ਆ ਗਿਆ। ਇਥੇ ਹੀ 1545 ਸੰਮਤ (1488 ਈ.) ਵਿਚ ਤੇਜੋ ਜੀ ਦਾ ਜਨਮ ਹੋਇਆ, ਜਿਨ੍ਹਾਂ ਦਾ 12 ਕੁ ਸਾਲ ਦੀ ਉਮਰ ਵਿਚ ਦੁੱਗਲ ਖਤ੍ਰੀਆਂ ਦੇ ਘਰ ਵਿਆਹ ਕੀਤਾ ਗਿਆ। ਇਸੇ ਸਾਲ ਹੀ ਇਹ ਪਰਿਵਾਰ ਵਾਪਸ ਬਾਸਰਕੇ ਪਿੰਡ ਵਿਚ ਆ ਗਿਆ। ਇਧਰ ਵਿਸ਼ਨ ਦਾਸ ਜੀ ਚੜ੍ਹਾਈ ਕਰ ਗਏ ਅਤੇ ਉਨ੍ਹਾਂ ਦੇ ਫੁਲ ਹਰਿਸਰ (ਹਰਿਦੁਆਰ) ਪਾਉਣ ਗਏ ਹਰਿ ਜੀ ਵੀ ਹਰਿਸਰ ਹੀ ਚਲਾਣਾ ਕਰ ਗਏ। ਕੇਸਰ ਸਿੰਘ ਛਿੱਬਰ ਨੇ ਗੁਰੂ ਰਾਮਦਾਸ ਜੀ ਦਾ ਜਨਮ ਇਥੇ 1568 ਸੰਮਤ (1511 ਈ.) ਵਿਚ ਲਿਖਿਆ ਹੈ।[8] ਰਣਧੀਰ ਸਿੰਘ ਅਨੁਸਾਰ ਤੇਜੋ

ਜਾਂ ਤੇਜ ਭਾਨ ਤੋਂ ਬਾਦ ਹਰਿ ਜੀ ਦੇ ਦੋ ਹੋਰ ਪੁਤਰ ਚੰਦੂਭਾਨ ਤੇ ਭਾਨ ਚੰਦ ਪੈਦਾ ਹੋਏ। ਅਗੇ ਚੰਦੂ ਭਾਨ ਜੀ ਦੇ ਘਰ ਦੋ ਪੁੱਤਰ ਦਾਤਾਰ ਚੰਦ ਅਤੇ ਈਸਰ ਦਾਸ ਪੈਦਾ ਹੋਏ। ਇਸੇ ਈਸਰ ਦਾਸ ਜੀ ਦੇ ਇਕਲੌਤੇ ਪੁੱਤਰ ਭਾਈ ਗੁਰਦਾਸ ਜੀ ਸਨ।[9] ਭੱਟ ਵਹੀ ਤਲੌਂਡਾ ਪਰਗਨਾ ਜੀਂਦ ਵਿਚ ਵੀ ਭਾਈ ਗੁਰਦਾਸ ਜੀ ਦੇ ਪਿਤਾ ਦਾ ਨਾਮ ਈਸਰ ਦਾਸ ਹੀ ਲਿਖਿਆ ਹੈ।[10] ਇਸ ਤਰ੍ਹਾਂ ਭਾਈ ਗੁਰਦਾਸ ਜੀ ਗੁਰੂ ਅਮਰਦਾਸ ਜੀ ਦੇ ਭਤੀਜੇ ਅਤੇ ਈਸਰ ਦਾਸ ਭੱਲਾ ਜੀ ਦੇ ਪੁੱਤਰ ਸਨ। ਡਾ. ਜੱਗੀ ਨੇ ਵੀ ਇਨ੍ਹਾਂ ਹੀ ਤੱਥਾਂ ਨੂੰ ਠੀਕ ਮੰਨਿਆ ਹੈ।[11] ਅਸੀਂ ਵੀ ਕੇਸਰ ਸਿੰਘ ਛਿੱਬਰ, ਭੱਟ ਵਹੀ ਅਤੇ ਰਣਧੀਰ ਸਿੰਘ ਦੇ ਆਧਾਰ ਤੇ ਉਪਰੋਕਤ ਤੱਥਾਂ ਨੂੰ ਹੀ ਉਚਿੱਤ ਪ੍ਰਵਾਨ ਕਰ ਸਕਦੇ ਹਾਂ। ਇਨ੍ਹਾਂ ਸ੍ਰੋਤਾਂ ਤੋਂ ਭਾਈ ਗੁਰਦਾਸ ਜੀ ਦੇ ਮਾਤਾ ਜੀ ਦੇ ਨਾਮ ਦਾ ਕੋਈ ਵੇਰਵਾ ਨਹੀਂ ਮਿਲਦਾ।

ਹੁਣ ਇਸ ਭੱਲੇ ਪਰਿਵਾਰ ਦੇ ਜੀਵਨ ਵਿਚ ਇਕ ਹੋਰ ਮਹੱਤਵਪੂਰਣ ਤੇ ਭਾਗਸ਼ਾਲੀ ਮੋੜ ਆਇਆ। ਇਹ ਸੀ ਸ੍ਰੀ ਅਮਰਦਾਸ ਜੀ ਦਾ ਗੁਰੂ ਅੰਗਦ ਦੇਵ ਜੀ ਦੀ ਸੇਵਾ ਵਿਚ ਹਾਜ਼ਰ ਹੋਣਾ। ਕੇਸਰ ਸਿੰਘ ਛਿੱਬਰ,[12] ਸਰੂਪ ਦਾਸ ਭੱਲਾ[13] ਅਤੇ ਗਿਆਨੀ ਗਿਆਨ ਸਿੰਘ[14] ਅਨੁਸਾਰ ਅਮਰਦਾਸ ਦੇ ਮਨ ਵਿਚ ਗੁਰੂ ਨਾਨਕ ਦੀ ਗੱਦੀ ਤੇ ਵਿਰਾਜਮਾਨ ਗੁਰੂ ਅੰਗਦ ਦੇਵ ਨੂੰ ਮਿਲਣ ਦੀ ਸਭ ਤੋਂ ਅੰਤਿਮ ਤੇ ਤੀਬਰ ਪ੍ਰੇਰਨਾ ਗੁਰੂ ਅੰਗਦ ਦੇਵ ਜੀ ਦੀ ਪੁੱਤਰੀ ਬੀਬੀ ਅਮਰੋ ਤੋਂ ਗੁਰੂ ਨਾਨਕ ਦੇਵ ਦੀ ਬਾਣੀ ਪੜ੍ਹਦਿਆਂ ਸੁਣਕੇ ਹੋਈ। ਬੀਬੀ ਅਮਰੋ ਦਾ ਜਨਮ 1589 ਸੰਮਤ (1532 ਈ.) ਦਾ ਲਿਖਿਆ ਹੈ।[15] ਕੇਸਰ ਸਿੰਘ ਛਿੱਬਰ ਨੇ ਬੀਬੀ ਦਾ ਵਿਆਹ 1598 ਸੰਮਤ (1541 ਈ.) ਲਿਖਿਆ ਹੈ ਜੋ ਉਚਿੱਤ ਹੀ ਜਾਪਦਾ ਹੈ ਕਿਉਂਕਿ ਉਸ ਸਮੇਂ ਇਸ ਉਮਰ ਵਿਚ ਹੀ ਲੜਕੀਆਂ ਦੇ ਵਿਆਹ ਕਰ ਦੇਣ ਦਾ ਆਮ ਰਿਵਾਜ ਸੀ। 8-9 ਕੁ ਸਾਲ ਦੀ ਬੀਬੀ ਲਈ ਬਾਣੀ ਕੰਠ ਕਰਨਾ ਤੇ ਪਾਠ ਕਰਨਾ ਵੀ ਕੋਈ ਮੁਸ਼ਕਿਲ ਗੱਲ ਨਹੀਂ ਸੀ। ਇਹ ਵੀ ਠੀਕ ਹੀ ਜਾਪਦਾ ਹੈ ਕਿ ਅਮਰਦਾਸ ਜੀ ਨੂੰ ਗੁਰੂ ਅੰਗਦ ਦੇਵ ਨਾਲ ਮਿਲਣ ਦੀ ਅੰਤਿਮ ਪ੍ਰੇਰਨਾ ਬੀਬੀ ਅਮਰੋ ਤੋਂ ਹੀ ਮਿਲੀ ਹੋਵੇ ਪਰ ਇਹ ਸੰਭਵ ਨਹੀਂ ਜਾਪਦਾ ਕਿ ਇਸ ਤੋਂ ਪਹਿਲਾਂ ਉਨ੍ਹਾਂ ਨੂੰ ਗੁਰੂ ਨਾਨਕ ਦੇਵ ਦੀ ਗੁਰਗੱਦੀ ਦਾ ਸੂਰਤ ਪਤਾ ਹੀ ਨਾ ਹੋਵੇ। ਗੁਰੂ ਅੰਗਦ ਦੇਵ ਨਾਲ ਮਿਲਾਪ ਦਾ ਸੰਮਤ ਵੀ 1598 (1541 ਈ.) ਹੀ ਠੀਕ ਜਾਪਦਾ ਹੈ। ਇਹ ਸੰਭਵ ਨਹੀਂ ਕਿ ਮਿਲਣ ਦੀ ਤੀਬਰ ਇੱਛਾ ਜਾਗਣ ਦੇ ਬਾਵਜੂਦ ਵੀ ਇਤਨੇ ਨੇੜੇ ਬੈਠੇ ਗੁਰੂ ਦੇ ਮਿਲਾਪ ਲਈ ਤਿੰਨ ਸਾਲ ਤੱਕ ਉਡੀਕਦੇ ਰਹੇ ਹੋਣ। ਸਰੂਪ ਦਾਸ ਭੱਲਾ ਤੇ ਗਿਆਨੀ ਗਿਆਨ ਸਿੰਘ ਦੀ ਲਿਖਤ ਤੋਂ ਪਤਾ ਲਗਦਾ ਹੈ ਕਿ ਅਮਰਦਾਸ ਗੁਰੂ ਅੰਗਦ ਦੇਵ ਜੀ ਦੇ ਚਰਨਾਂ ਵਿਚ ਐਸੇ ਗਏ ਕਿ ਹਮੇਸ਼ਾ ਹਮੇਸ਼ਾ ਲਈ ਉਥੋਂ ਦੇ ਹੀ ਹੋ ਗਏ। ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿਚ, ਲੋਕਾਂ ਦੀਆਂ ਨਜ਼ਰਾਂ ਵਿਚ ਨਿਥਾਵੇਂ ਤੇ ਨਿਹਓਟ ਬਣ ਕੇ ਲਗਨ ਨਾਲ ਉਹ ਸੇਵਾ ਅਤੇ ਘਾਲਣਾ ਕੀਤੀ ਕਿ ਗੁਰੂ ਅੰਗਦ ਦੇਵ ਦੇ ਦਰਬਾਰ ਵਿਚ ਇਹ ਰੁਤਬਾ ਤੇ ਮਾਣ ਪ੍ਰਾਪਤ ਕਰ ਲਿਆ :

ਤੁਮ ਹੋ ਨਿਥਾਵੇ ਥਾਉ ॥ ਦੇਹੋ ਨਿਮਾਨੇ ਮਾਨ ॥
ਨਿਹ-ਓਟ ਓਟ ਤੁਮਾਰ ॥ ਨਿਧਰਿਆ ਧਿਰ ਸੁਖ-ਸਾਰ ॥88॥[16]

ਗਿਆਨੀ ਗਿਆਨ ਸਿੰਘ[17] ਅਨੁਸਾਰ ਸੰਮਤ 1603 ਬਿ. (1546 ਈ.) ਵਿਚ ਗੋਇੰਦ ਨਾਮ ਦੇ ਮਰਵਾਹੇ ਖੱਤਰੀ ਨੇ ਗੁਰੂ ਅੰਗਦ ਦੇਵ ਜੀ ਦੇ ਪਾਸ ਆ ਕੇ ਨਗਰ ਵਸਾਉਣ

ਵਿਚ ਮੱਦਦ ਤੇ ਅਸ਼ੀਰਵਾਦ ਲਈ ਬੇਨਤੀ ਕੀਤੀ। ਗੁਰੂ ਅੰਗਦ ਦੇਵ ਜੀ ਨੇ ਸ੍ਰੀ ਅਮਰਦਾਸ ਜੀ ਨੂੰ ਗੋਂਦੇ (ਗੋਇੰਦ) ਨਾਲ ਨਗਰ ਵਸਾਉਣ ਲਈ ਆਪਣੀ ਛੜੀ ਦੇ ਕੇ ਭੇਜ ਦਿੱਤਾ। ਛੇਤੀ ਹੀ ਨਗਰ ਵਸ ਗਿਆ। ਗੁਰੂ ਅੰਗਦ ਦੇਵ ਜੀ ਨੂੰ ਇਸ ਦੀ ਬਹੁਤ ਖ਼ੁਸ਼ੀ ਹੋਈ ਅਤੇ ਉਨ੍ਹਾਂ ਨੇ ਸ੍ਰੀ ਅਮਰਦਾਸ ਜੀ ਨੂੰ ਸਾਰੇ ਪਰਿਵਾਰ ਸਮੇਤ ਉਥੇ ਵੱਸ ਜਾਣ ਦੀ ਆਗਿਆ ਕੀਤੀ। ਮਹਾਂ-ਕਵੀ ਸੰਤੋਖ ਸਿੰਘ ਅਨੁਸਾਰ ਛੇਤੀ ਹੀ ਅਮਰਦਾਸ ਜੀ ਦਾ ਸਾਰਾ ਪਰਿਵਾਰ ਇਥੇ ਵੱਸ ਗਿਆ :

ਸ੍ਰੀ ਗੁਰ ਅਮਰਦਾਸ ਕੇ ਭ੍ਰਾਤਾ ॥ ਆਯੋ ਰਾਮਾ ਤਹਾਂ ਜਮਾਤਾ ॥
ਜਿਤਿਕ ਭਤੀਜੇ ਸੋ ਸਭਿ ਆਏ ॥ ਗੋਇੰਦਵਾਲ ਬਸੇ ਘਰ ਪਾਏ ॥45॥[18]

ਇਸ ਤਰ੍ਹਾਂ ਗੋਇੰਦਵਾਲ ਨਾਮ ਦਾ ਨਵਾਂ ਨਗਰ ਆਬਾਦ ਹੋ ਗਿਆ ਅਤੇ (ਗੁਰੂ) ਅਮਰਦਾਸ ਜੀ ਦਾ ਭੱਲਾ ਪਰਿਵਾਰ ਬਾਸਰਕੇ ਤੋਂ ਇਕ ਵਾਰ ਫਿਰ ਉਠ ਕੇ ਇਸ ਨਵੇਂ ਵੱਸੇ ਨਗਰ ਵਿਚ ਆ ਆਬਾਦ ਹੋਇਆ ਜਾਪਦਾ ਹੈ। ਭਾਈ ਗੁਰਦਾਸ ਜੀ ਦੇ ਪਿਤਾ ਈਸ਼ਰ ਦਾਸ ਜੀ ਵੀ ਇਸੇ ਸਮੇਂ ਹੀ ਇਸ ਨਵੇਂ ਨਗਰ ਵਿਚ ਆ ਵਸੇ ਹੋਣਗੇ। ਸੰਮਤ 1609 ਬਿ. 22 ਚੇਤਰ ਸੁਦੀ (18 ਮਾਰਚ 1553 ਈ.) ਸਨਿਚਰਵਾਰ ਨੂੰ ਗੁਰੂ ਅਮਰਦਾਸ ਜੀ ਗੁਰੂ ਨਾਨਕ ਦੀ ਗੱਦੀ ਤੇ ਬਿਰਾਜੇ।[19] ਅਤੇ ਇਸ ਤੋਂ ਬਾਅਦ ਆਪ ਜੀ ਪੱਕੇ ਤੌਰ ਤੇ ਗੋਇੰਦਵਾਲ ਹੀ ਆ ਵਸੇ।

## ਜਨਮ, ਮੁੱਢਲਾ ਜੀਵਨ ਅਤੇ ਵਿਦਿਆ

ਜਿਵੇਂ ਕਿ ਉੱਪਰ ਵੀ ਕਿਹਾ ਗਿਆ ਹੈ ਕਿ ਭਾਈ ਗੁਰਦਾਸ ਜੀ ਦੇ ਜਨਮ, ਵਿਦਿਆ ਅਤੇ ਮੁੱਢਲੇ ਜੀਵਨ ਸੰਬੰਧੀ, ਰਵਾਇਤੀ ਸਿੱਖ ਇਤਿਹਾਸ ਦੇ ਲੇਖਾਂ ਵਿਚ ਕੋਈ ਵੇਰਵੇ ਨਹੀਂ ਮਿਲਦੇ। 'ਗੁਰ ਬਿਲਾਸ ਪਾਤਸ਼ਾਹੀ ਛੇਵੀਂ', 'ਮਹਿਮਾ ਪ੍ਰਕਾਸ਼', 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', 'ਤਵਾਰੀਖ ਗੁਰੂ ਖਾਲਸਾ', 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' ਆਦਿ ਲਿਖਤਾਂ ਵਿਚ ਭਾਈ ਗੁਰਦਾਸ ਜੀ ਦੇ ਜਨਮ ਅਤੇ ਜਨਮ ਸਥਾਨ ਬਾਰੇ ਕੋਈ ਸੰਕੇਤ ਨਹੀਂ ਮਿਲਦੇ। 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' ਵਿਚ ਆਪ ਜੀ ਦੇ ਪਿਤਾ ਦਾ ਨਾਮ ਈਸ਼ਰ ਦਾਸ ਜ਼ਰੂਰ ਮਿਲਦਾ ਹੈ। ਇਸ ਤੋਂ ਅਗਾਂਹ ਹੋਰ ਬਚਪਨ ਦੇ ਹਾਲਾਤ, ਜਨਮ ਸਥਾਨ, ਵਿਦਿਆ, ਵਿਆਹ ਬਾਰੇ ਕੁਝ ਨਹੀਂ ਲਿਖਿਆ ਗਿਆ। ਅਜਿਹੀ ਹਾਲਤ ਵਿਚ ਪਿਛਲੇਰੇ ਕਾਲ ਦੇ ਲਿਖਾਰੀਆਂ ਵਲੋਂ ਜੋ ਕੁਝ ਵੀ ਜਨਮ ਅਤੇ ਬਚਪਨ ਸੰਬੰਧੀ ਕਿਹਾ ਗਿਆ ਹੈ ਉਹ ਬਹੁਤਾ ਕਲਪਨਾ ਅਨੁਮਾਨਾ ਉਤੇ ਹੀ ਆਧਾਰਿਤ ਹੈ, ਤੱਥਾਂ ਤੇ ਨਹੀਂ। ਇਨ੍ਹਾਂ ਅਨੁਮਾਨਾਂ ਵਿਚੋਂ ਕੁਝ ਕੁ ਦਾ ਲੇਖਾ ਜੋਖਾ ਅਸੀਂ ਇਥੇ ਦੇ ਸਕਦੇ ਹਾਂ।

ਈਸਵੀ ਸੰਨ 1930-31 ਵਿਚ ਭਾਈ ਗੁਰਦਾਸ ਜੀ ਸੰਬੰਧੀ ਪੰਜਾਬੀ ਤੇ ਅੰਗ੍ਰੇਜ਼ੀ ਵਿਚ ਸੰਤ ਸੰਪੂਰਨ ਸਿੰਘ[20] ਤੇ ਗੰਡਾ ਸਿੰਘ ਕੇਵਲ[21] ਵਲੋਂ ਭਾਈ ਗੁਰਦਾਸ ਦਾ ਸੰਪੂਰਨ ਜੀਵਨ ਲਿਖਣ ਦਾ ਉੱਦਮ ਹੋਇਆ। ਸੰਤ ਸੰਪੂਰਨ ਸਿੰਘ ਨੇ ਭਾਈ ਗੁਰਦਾਸ ਜੀ ਨੂੰ ਬੀਬੀ ਭਾਨੀ ਜੀ ਤੋਂ ਵੱਡੀ ਉਮਰ ਦੇ ਚਚੇਰੇ ਭਾਈ ਦਸਿਆ ਹੈ।[22]

ਗੰਡਾ ਸਿੰਘ[23] ਨੇ ਆਪ ਜੀ ਦੇ ਪਿਤਾ ਮਾਤਾ ਦਾ ਨਾਮ ਭਾਵੇਂ ਦਾਤਾਰ ਚੰਦ ਤੇ ਸੁਖਦੇਈ ਦਿੱਤਾ ਹੈ ਪਰ ਆਪ ਜੀ ਦਾ ਜਨਮ 2 ਕੱਤਕ ਬਿਕ੍ਰਮੀ ਸੰਮਤ 1608 (ਈਸਵੀਂ ਸੰਨ 1551 ਅਕਤੂਬਰ ਮਹੀਨੇ ਦੇ ਅੱਧ ਦੇ ਲਗਭਗ) ਵਿਚ ਗੋਇੰਦਵਾਲ ਵਿਖੇ ਲਿਖਿਆ ਹੈ।

ਲਗਦਾ ਹੈ ਕਿ ਗੰਡਾ ਸਿੰਘ ਜੀ ਨੇ ਇਹ ਸੰਮਤ ਕਿਸੇ ਪੁਰਾਣੇ ਸ੍ਰੋਤ ਦੇ ਆਧਾਰ ਤੇ ਦਿੱਤਾ ਹੈ ਪਰ ਸ੍ਰੋਤ ਦਾ ਨਾਂ ਨਹੀਂ ਦੱਸਿਆ। ਸੰਤ ਸੰਪੂਰਨ ਸਿੰਘ ਜੀ ਨੇ ਆਪਣੇ ਅਨੁਮਾਨ ਦੇ ਕੋਈ ਠੋਸ ਆਧਾਰ ਨਹੀਂ ਦੱਸੇ। ਉਨ੍ਹਾਂ ਦੇ ਐਨ ਉਲਟ ਭਾਈ ਵੀਰ ਸਿੰਘ[24] ਨੇ ਬੀਬੀ ਭਾਨੀ ਜੀ ਨੂੰ ਭਾਈ ਗੁਰਦਾਸ ਤੋਂ ਵੱਡੀ ਉਮਰ ਦੇ ਲਿਖਿਆ ਹੈ ਅਤੇ ਆਪਣੇ ਅਨੁਮਾਨ ਦੀ ਪੁਸ਼ਟੀ ਕਰਨ ਲਈ ਦੋ ਆਧਾਰ ਲਿਖੇ ਹਨ। ਪਹਿਲਾ ਤਾ ਉਨ੍ਹਾਂ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਦੇ ਰਾਸਿ 2, ਅੰਸੂ 27 ਅੰਕ 17 ਦੇ ਆਧਾਰ ਤੇ ਜਿੱਥੇ ਭਾਈ ਗੁਰਦਾਸ ਜੀ ਗੁਰੂ ਅਰਜਨ ਦੇਵ ਜੀ ਦੇ ਗੱਦੀ ਤੇ ਵਿਰਾਜਨ ਤੋਂ ਬਾਅਦ ਆਗਰੇ ਤੋਂ ਆ ਕੇ ਆਪਣੀ ਭੈਣ ਭਾਨੀ ਜੀ ਨੂੰ ਮਿਲਦੇ ਹਨ ਤਾਂ ਮੱਥਾ ਟੇਕਦੇ ਹਨ। ਜਥਾ 'ਦੇਖੀ ਸੁਸਾ ਪ੍ਰਣਾਮ ਸੁ ਕਯੋ'। ਮੱਥਾ ਵੱਡਿਆਂ ਨੂੰ ਹੀ ਟੇਕਿਆ ਜਾਂਦਾ ਹੈ। ਇਸ ਲਈ ਭਾਈ ਗੁਰਦਾਸ ਜੀ ਬੀਬੀ ਭਾਨੀ ਤੋਂ ਛੋਟੇ ਸਨ। ਇਹ ਗੱਲ ਠੀਕ ਵੀ ਜਾਪਦੀ ਹੈ, ਕਿਉਂਕਿ ਇਸੇ ਰਾਸਿ ਦੇ ਇਸੇ ਅੰਸੂ ਦੇ ਅੰਕ 23 ਵਿਚ ਭਾਈ ਗੁਰਦਾਸ ਜੀ ਦੇ ਸ਼ਬਦਾਂ ਤੋਂ ਵੀ ਇਹੀ ਸੱਚ ਪ੍ਰਗਟ ਹੁੰਦਾ ਹੈ :

ਮਾਨਨੀਯ ਹਮ ਕੋ ਸਭ ਭਾਂਤੀ ॥ ਬਡਿ ਭਾਗਨ ਜਗ ਮਹਿ ਬਖਿਆਤੀ ॥[25]

ਬੀਬੀ ਭਾਨੀ ਦਾ ਜਨਮ 1590–91 ਬਿਕ੍ਰਮੀ (1533-34 ਈ.) ਦਾ ਲਿਖਿਆ ਮਿਲਦਾ ਹੈ। ਇਸ ਤੋਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਭਾਈ ਗੁਰਦਾਸ ਜੀ ਦਾ ਜਨਮ 1590-91 ਬਿ. (1533-34 ਈ.) ਤੋਂ ਬਾਅਦ ਹੀ ਕਦੇ ਹੋਇਆ। ਭਾਈ ਵੀਰ ਸਿੰਘ ਜੀ ਨੇ ਆਪਣੇ ਅਨੁਮਾਨ ਦਾ ਦੂਜਾ ਆਧਾਰ ਭਾਈ ਗੁਰਦਾਸ ਜੀ ਦਾ 'ਗੁਰਦਾਸ (ਗੁਰ+ਦਾਸ)' ਨਾਮ ਰਖਣ ਤੋਂ ਲਿਆ ਹੈ ਜਿਹੜਾ ਕਿ ਗੁਰੂ ਘਰ ਵਿਚ ਇਸ ਪਰਿਵਾਰ ਦੀ ਸ਼ਰਧਾ ਵੱਧ ਜਾਣ ਤੋਂ ਪਿੱਛੋਂ ਹੀ ਕਿਆਸ ਕੀਤਾ ਜਾ ਸਕਦਾ ਹੈ। ਭਾਈ ਵੀਰ ਸਿੰਘ ਜੀ ਦਾ ਇਹ ਕਿਆਸ ਵੀ ਠੀਕ ਜਾਪਦਾ ਹੈ ਕਿਉਂਕਿ ਅਮਰਦਾਸ ਜੀ 1597-98 ਸੰਮਤ (1540-41 ਈ.) ਵਿਚ ਹੀ ਗੁਰੂ ਅੰਗਦ ਦੇਵ ਜੀ ਦੀ ਸ਼ਰਨ ਜਾਂਦੇ ਹਨ ਅਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਆਧਾਰ ਤੇ ਹੀ ਬਹੁਤ ਸਾਲ ਤੱਕ ਵਾਪਸ ਘਰ ਨਹੀਂ ਜਾਂਦੇ, ਉਦੋਂ ਜਾਂਦੇ ਹਨ ਜਦੋਂ ਗੋਂਦੇ (ਗੋਇੰਦੇ) ਵਲੋਂ ਗੁਰੂ ਅੰਗਦ ਦੇਵ ਜੀ ਨੂੰ ਨਵਾਂ ਨਗਰ ਵਸਾਉਣ ਲਈ ਅਸ਼ੀਰਵਾਦ ਤੇ ਮਦਦ ਦੇਣ ਲਈ ਬੇਨਤੀ ਕੀਤੀ ਜਾਂਦੀ ਹੈ ਅਤੇ ਗੁਰੂ ਅੰਗਦ ਦੇਵ ਜੀ ਇਹ ਕੰਮ ਆਪਣੇ ਭਰੋਸੇ ਯੋਗ ਸਿੱਖ ਅਮਰਦਾਸ ਜੀ ਦੇ ਜ਼ਿੰਮੇ ਲਾਉਂਦੇ ਹਨ, ਨਗਰ ਵਸ ਜਾਂਦਾ ਹੈ ਤਾਂ ਫਿਰ ਗੁਰੂ ਅੰਗਦ ਦੇਵ ਜੀ ਅਮਰਦਾਸ ਜੀ ਨੂੰ ਪਰਿਵਾਰ ਲਿਆ ਕੇ ਇਥੇ ਵਸ ਜਾਣ ਲਈ ਭੇਜਦੇ ਹਨ :

ਚਿਰੰਕਾਲ ਬੀਤਾ ਤੁਝ ਆਏ ॥ ਨਹਿ ਕੁਟੰਬ ਸੋ ਮਿਲਯੋ ਸਿਧਾਏ ॥
ਲੇ ਆਵਹੁ, ਜਾਵਹੁ ਤਤਕਾਲ ॥ ਕਰਹੁ ਵਾਸ ਅਬਿ ਗੋਇੰਦਵਾਲ ॥[26]

ਗੋਇੰਦਵਾਲ ਜਿਵੇਂ ਕਿ ਗਿਆਨੀ ਗਿਆਨ ਸਿੰਘ ਜੀ ਦੀ ਗਵਾਹੀ ਤੇ ਆਧਾਰਿਤ ਅਸੀਂ ਪਿੱਛੇ ਵੇਖ ਚੁੱਕੇ ਹਾਂ, ਸੰਮਤ 1603 (1546 ਈ.) ਨੂੰ ਵਸਾਇਆ ਗਿਆ ਅਤੇ (ਗੁਰੂ) ਅਮਰਦਾਸ ਜੀ ਦਾ ਸਾਰਾ ਪਰਿਵਾਰ ਬਾਸਰਕੇ ਤੋਂ ਇਥੇ ਆ ਕੇ ਵੱਸ ਗਿਆ। ਗੁਰੂ ਅਮਰਦਾਸ ਜੀ ਸੰਮਤ 1609 ਬਿ. (1552 ਈ.) ਵਿਚ ਗੁਰੂ ਨਾਨਕ ਦੀ ਗੱਦੀ ਤੇ ਬਿਰਾਜਮਾਨ ਹੋ ਕੇ ਗੋਇੰਦਵਾਲ ਹੀ ਪੱਕੇ ਤੌਰ ਤੇ ਆਪਣਾ ਟਿਕਾਣਾ ਤੇ ਕੇਂਦਰ ਬਣਾ

ਲੈਂਦੇ ਹਨ । ਸੋ ਭਾਈ ਵੀਰ ਸਿੰਘ ਜੀ ਦਾ ਅਨੁਮਾਨ ਠੀਕ ਹੀ ਜਾਪਦਾ ਹੈ ਕਿ ਅਜਿਹੇ ਸਮੇਂ (1603 ਬਿ. ਤੇ 1609 ਬਿ.—1546 ਤੇ 1552 ਈ.) ਹੀ ਪਰਿਵਾਰ ਵਿਚ ਕਿਸੇ ਨਵੇਂ ਪੈਦਾ ਹੋਏ ਬੱਚੇ ਦਾ ਨਾਮ ਗੁਰਦਾਸ ਰਖਿਆ ਜਾਣਾ ਸੰਭਵ ਜਾਪਦਾ ਹੈ। ਇਸ ਤਰ੍ਹਾਂ ਭਾਈ ਵੀਰ ਸਿੰਘ ਜੀ ਭਾਈ ਗੁਰਦਾਸ ਜੀ ਦਾ ਜਨਮ 1600 ਬਿ. (1543 ਈ.) ਤੋਂ 1610 ਬਿ. (1553 ਈ.) ਦੇ ਵਿਚਕਾਰ ਕਿਧਰੇ ਗੋਇੰਦਵਾਲ ਹੀ ਹੋਣਾ ਅਨੁਮਾਨ ਕਰਦੇ ਹਨ । ਇਹ ਤਾਂ ਠੀਕ ਹੈ ਕਿ ਇਹ ਅਨੁਮਾਨ ਹੀ ਹੈ ਕਿਉਂਕਿ ਸੰਤੋਖ ਸਿੰਘ ਸਮਕਾਲੀ ਨਹੀਂ । ਪਰ ਇਸ ਤੋਂ ਹੋਰ ਨੇੜੇ ਦਾ ਅਨੁਮਾਨ ਮੰਨਣ ਯੋਗ ਤੱਥਾਂ ਦੇ ਆਧਾਰ ਤੇ ਹੋਰ ਕਿਸੇ ਵਿਦਵਾਨ ਨੇ ਕੀਤਾ ਨਹੀਂ । ਭਾਈ ਰਣਧੀਰ ਸਿੰਘ ਦੇ ਲੇਖ ਅਨੁਸਾਰ ਇਕ 'ਸਰਦਾਰ ਉਜਾਗਰ ਸਿੰਘ ਸਦਾਅਨੰਦ' ਨੇ ਪੂਰੀ ਤਰ੍ਹਾਂ ਨਿੱਠ ਕੇ ਜਨਮ ਸੰਮਤ 1608 ਬਿ. (1551 ਈ.) ਮੰਨਿਆ ਹੈ ।[27] ਭਾਈ ਰਣਧੀਰ ਸਿੰਘ ਨੇ ਉਜਾਗਰ ਸਿੰਘ ਦੀ ਲਿਖਤ ਦਾ ਹਵਾਲਾ ਨਹੀਂ ਦੱਸਿਆ ਕਿ ਉਹ ਕਿਥੇ ਹੈ । ਆਪ ਵੀ ਭਾਈ ਰਣਧੀਰ ਸਿੰਘ ਲਿਖਦੇ ਹਨ ਕਿ "ਭਾਈ ਸਾਹਿਬ ਦਾ ਜਨਮ, ਇਸ ਪਰਵਿਰ ਦੇ ਸਿੱਖ ਸਜਣ ਤੇ ਗੋਇੰਦਵਾਲ ਆ ਵਸਣ ਤੋਂ ਬਾਅਦ ਸੰਮਤ 1608 ਬਿ. (1551 ਈ.) ਵਿਚ ਯਾਨੀ ਗੁਰੂ ਅਰਜਨ ਸਾਹਿਬ ਤੋਂ ਬਾਰਾਂ ਕੁ ਵਰ੍ਹੇ ਪਹਿਲਾਂ ਹੋਇਆ ।"[28] ਡਾ. ਜੱਗੀ[29] ਅਤੇ ਸੰਤ ਸਿੰਘ ਸੇਖੋਂ[30] ਵੀ 1608 ਬਿ. (1551 ਈ.) ਦੇ ਉਚਿੱਤ ਹੋਣ ਨਾਲ ਆਪਣੀ ਸੰਮਤੀ ਰਖਦੇ ਹਨ । ਇਥੇ ਸੰਤ ਸਿੰਘ ਸੇਖੋਂ ਦੀ ਇਹ ਗੱਲ ਮੰਨਣੀ ਔਖੀ ਲਗਦੀ ਹੈ ਕਿ ਜਨਮ ਪਿੰਡ ਗਿਲਵਾਲੀ ਵਿਚ ਹੋਇਆ, ਕਿਉਂਕਿ ਇਸ ਸਮੇਂ ਤੱਕ ਗੁਰੂ ਅਮਰਦਾਸ ਜੀ ਦਾ ਸਾਰਾ ਪਰਿਵਾਰ ਭਾਈ ਭਤੀਜਿਆਂ ਅਤੇ ਵੱਡੇ ਜਵਾਈ ਰਾਮਾ ਜੀ ਸਮੇਤ ਗੋਇੰਦਵਾਲ ਵੱਸ ਚੁੱਕਿਆ ਸੀ । ਸੰਮਤ 1608 ਬਿ. (1551 ਈ.) ਭਾਈ ਸਾਹਿਬ ਦਾ ਜਨਮ ਸੰਮਤ ਨਾ ਮੰਨਣ ਦੇ ਦੋ ਕੁ ਵਿਸ਼ੇਸ਼ ਅਪਵਾਦ ਹਨ । ਪਹਿਲਾ ਹੈ ਗਿਆਨੀ ਲਾਲ ਸਿੰਘ ਸੰਗਰੂਰ[31] ਜਿਹੜੇ ਭਾਈ ਗੁਰਦਾਸ ਜੀ ਨੂੰ ਗੁਰੂ ਨਾਨਕ ਦਾ ਸਮਕਾਲੀ ਹੀ ਮੰਨਦੇ ਹਨ ਅਤੇ ਉਨ੍ਹਾਂ ਦੀ ਕੁਲ ਉਮਰ 133 ਕੁ ਸਾਲ ਬਣਾਈ ਹੈ । ਇਹ ਵਿਦਵਾਨ ਸੱਜਣ ਪੜ੍ਹੇ ਲਿਖੇ ਤਾਂ ਕਾਫ਼ੀ ਜਾਪਦੇ ਹਨ ਪਰ ਇਨ੍ਹਾਂ ਦੇ ਖੋਜ ਦੇ ਆਪਣੇ ਹੀ ਮਾਨ ਹਨ ਜਿਹੜੇ ਮੈਨੂੰ ਬਹੁਤੇ ਸਮਝ ਨਹੀਂ ਪਏ । ਕਿਉਂਕਿ ਹੋਰ ਇਕ ਵੀ ਵਿਦਵਾਨ ਇਨ੍ਹਾਂ ਨਾਲ ਸੰਮਤੀ ਨਹੀਂ ਰਖਦਾ । ਇਸ ਲਈ ਜਾਪਦਾ ਹੈ ਕਿ ਹੋਰ ਵੀ ਕਿਸੇ ਦੇ ਇਨ੍ਹਾਂ ਦੀ ਖੋਜ ਪੱਲੇ ਨਹੀਂ ਪਈ । ਉਪਰੋਕਤ 1608 ਬਿ. (1551 ਈ.) ਵਾਲੇ ਮਤ ਦਾ ਦੂਜਾ ਅਪਵਾਦ ਪ੍ਰੋਫ਼ੈਸਰ ਸਰਦੂਲ ਸਿੰਘ ਜੀ ਹਨ ।[32] ਇਹ ਵਿਦਵਾਨ ਭਾਈ ਗੁਰਦਾਸ ਜੀ ਦੇ ਮਾਤਾ ਪਿਤਾ ਦਾ ਨਾਮ ਬੀਬੀ ਜੀਵਨੀ ਤੇ ਦਾਤਾਰ ਚੰਦ ਜੀ ਲਿਖਦੇ ਹਨ । ਗੁਰੂ ਅਮਰ ਦਾਸ ਜੀ ਦੇ ਬਖਸ਼ੇ 52 ਪੀੜ੍ਹਿਆਂ ਅਤੇ 22 ਮੰਜੀਆਂ ਵਿਚੋਂ ਇਕ ਪੀੜੀ ਬੀਬੀ ਜੀਵਨੀ ਨੂੰ ਬਖ਼ਸ਼ਿਆ ਲਿਖਦੇ ਹਨ ਅਤੇ ਗੁਰੂ ਅਮਰਦਾਸ ਜੀ ਦੇ ਅਸ਼ੀਰਵਾਦ ਨਾਲ ਸੰਮਤ 1615 ਬਿ. (1558 ਈ.) ਵਿਚ ਮਾਤਾ ਜੀਵਨੀ ਦੀ ਕੁੱਖੋਂ ਗੋਇੰਦਵਾਲ ਵਿਚ ਭਾਈ ਸਾਹਿਬ ਦਾ ਜਨਮ ਮੰਨਦੇ ਹਨ । ਆਪ ਜੀ ਨੇ ਆਪਣੀ ਇਸ ਮਨੌਤ ਦਾ ਕੋਈ ਵਿਸ਼ੇਸ਼ ਆਧਾਰ ਜਾਂ ਤੱਥ ਬਿਆਨ ਨਹੀਂ ਕੀਤਾ । ਭਾਈ ਗੁਰਦਾਸ ਜੀ ਦੀ ਜਨਮ ਮਿਤੀ ਸੰਬੰਧੀ ਉਪਰੋਕਤ ਸਥਿਤੀ ਵਿਚ ਜਿਤਨੀ ਦੇਰ ਤੱਕ ਕੋਈ ਹੋਰ ਠੋਸ ਤੱਥ ਲੱਭ ਨਹੀਂ ਪੈਂਦੇ । ਅਸੀਂ ਵੀ ਡਾ. ਗੰਡਾ ਸਿੰਘ, ਭਾਈ ਵੀਰ ਸਿੰਘ, ਭਾਈ ਰਣਧੀਰ ਸਿੰਘ, ਡਾ. ਰਤਨ ਸਿੰਘ ਜੱਗੀ ਅਤੇ

ਸੰਤ ਸਿਘ ਸੇਖੋਂ ਦੇ ਵਿਚਾਰਾਂ ਨਾਲ ਹੀ ਸੰਮਤੀ ਰਖਦੇ ਹਾਂ, ਕਿ ਭਾਈ ਗੁਰਦਾਸ ਜੀ ਦਾ ਜਨਮ 1610 ਬਿ. (1553 ਈ.) ਦੇ ਆਸ ਪਾਸ ਗੋਇੰਦਵਾਲ ਵਿਚ ਹੀ ਹੋਇਆ ।

ਜਾਪਦਾ ਹੈ ਕਿ ਭਾਈ ਗੁਰਦਾਸ ਜੀ ਦਾ ਬਚਪਨ ਤੇ ਮੁੱਢਲਾ ਜੀਵਨ ਗੋਇੰਦਵਾਲ ਹੀ ਬੀਤਿਆ । ਗੋਇੰਦਵਾਲ ਨੂੰ ਵਸਿਆਂ ਤਾਂ ਭਾਵੇਂ ਬਹੁਤ ਸਮਾਂ ਨਹੀਂ ਹੋਇਆ ਸੀ, ਪਰ ਸ਼ਾਹਰਾਹ ਤੇ ਹੋਣ ਕਰਕੇ ਅਤੇ ਗੁਰੂ ਅਮਰਦਾਸ ਜੀ ਦੇ ਇਥੇ ਆਉਣ ਤੇ ਸਿੱਖੀ ਦਾ ਕੇਂਦਰ ਬਣ ਜਾਣ ਕਰਕੇ, ਛੇਤੀ ਹੀ ਧਾਰਮਿਕ, ਵਿਦਿਅਕ ਅਤੇ ਸਭਿਆਚਾਰਕ ਸਰਗਰ-ਮੀਆਂ ਅਤੇ ਗਤੀਵਿਧੀਆਂ ਦਾ ਕੇਂਦਰ ਬਣ ਗਿਆ ਸੀ । ਸਿੱਖ ਸੰਗਤਾਂ ਨੇ ਤਾਂ ਆਉਣਾ ਹੀ ਸੀ, ਹੋਰ ਵੀ ਕਈ ਪ੍ਰਕਾਰ ਦੇ ਧਾਰਮਿਕ ਅਕੀਦਿਆਂ ਵਾਲੇ ਮਹਾਂਪੁਰਖਾਂ ਲਈ ਵੀ ਖਿੱਚ ਦਾ ਕੇਂਦਰ ਹੋਣਾ ਹੈ । ਅਜਿਹੀ ਸਥਿਤੀ ਵਿਚ ਸੁਭਾਵਿਕ ਹੀ ਸੀ ਅਤੇ ਚੰਗੇ ਆਲਿਮਾਂ ਪੰਡਿਤਾਂ ਦਾ ਮਿਲ ਜਾਣਾ ਵੀ ਮੁਸ਼ਕਿਲ ਨਹੀਂ ਸੀ । ਸ਼ਾਹਰਾਹ ਤੇ ਤਾਂ ਪਹਿਲਾਂ ਹੀ ਸੀ, ਪਰ 1540 ਈ. ਵਿਚ ਬਾਦਸ਼ਾਹ ਸ਼ੇਰਸ਼ਾਹ ਸੂਰੀ ਨੇ ਪੱਕਾ ਮਾਰਗ ਵੀ ਬਣਾ ਦਿੱਤਾ ਸੀ । ਭਾਈ ਵੀਰ ਸਿੰਘ ਜੀ ਲਿਖਦੇ ਹਨ ਕਿ, "ਗੋਇੰਦਵਾਲ ਸ਼ਾਹਰਾਹ ਦਾ ਪੱਤਣ ਸੀ, ਉਸ ਸਮੇਂ ਸ਼ਾਹੀ ਸੜਕ ਗੋਇੰਦਵਾਲ ਹੋਕੇ (ਹੁਣ ਵਾਲੇ ਨੂਰੰਗਾਬਾਦ ਤੇ ਤਰਨ ਤਾਰਨ ਦੇ ਉਪਰੋਂ) ਝਬਾਲ ਥਾਣੀਂ ਲਾਹੌਰ ਨੂੰ ਜਾਂਦੀ ਸੀ ਐਉਂ ਗੋਇੰਦਵਾਲ ਤੋਂ ਆਮ ਲੋਕੀਂ ਲੰਘਦੇ ਸਨ ਤੇ ਵਿਚ ਵਿਚ ਗੁਣੀ ਜਨ ਭੀ ਲੰਘਦੇ ਤੇ ਟਿਕਦੇ ਸਨ ।[33] ਇਸ ਤਰ੍ਹਾਂ ਗੋਇੰਦਵਾਲ ਇਕ ਮਹਾਨ ਧਾਰਮਿਕ ਕੇਂਦਰ ਹੋਣ ਦੇ ਨਾਲ ਨਾਲ ਵਿਦਿਆ ਦਾ ਵੀ ਮਹਾਨ ਕੇਂਦਰ ਬਣ ਗਿਆ । ਭਾਈ ਗੁਰਦਾਸ ਜੀ ਨੇ ਮੁੱਢਲੀ ਵਿਦਿਆ ਇਥੇ ਹੀ ਰਹਿ ਕੇ ਪ੍ਰਾਪਤ ਕੀਤੀ ਜਾਪਦੀ ਹੈ । ਭਾਈ ਸਾਹਿਬ ਦੀ ਵਿਦਿਆ ਸੰਬੰਧੀ ਭਾਈ ਵੀਰ ਸਿੰਘ ਜੀ ਅਗੇ ਲਿਖਦੇ ਹਨ, "ਇਥੇ ਇਹ ਹੋਣਹਾਰ ਬਿਰਵਾ ਫੁਟਦੀ ਮਸ ਭੇਦੀ ਉਮਰੇ ਗੁਰਮੁਖੀ, ਹਿੰਦੀ, ਸੰਸਕ੍ਰਿਤ ਤੇ ਫ਼ਾਰਸੀ ਆਦਿ ਵਿਦਿਆ ਨਾਲ ਹਰਿਆਵਲਾ ਹੋ ਗਿਆ ਤੇ ਸ਼ਾਸ਼ਤ੍ਰਾਂ, ਉਪਨਿਸ਼ਦਾਂ, ਪੁਰਾਣਾਂ ਦੀ ਚੋਖੀ ਵਾਕਫੀਅਤ ਨਾਲ ਪ੍ਰਫੁਲਤ ਹੋ ਗਿਆ । ਨਾਲ ਹੀ ਘਰ ਵਿਚ ਦੇ ਸਚੇ ਸਤਿਸੰਗ ਕਰਕੇ ਰੂਹਾਨੀ ਫਲਾਂ ਨਾਲ ਸਫ਼ਲ ਹੋ ਗਿਆ । ਇਕ ਪਾਸੇ ਸੀ ਵਿਦਯਾ ਨੂੰ ਦਿਮਾਗ ਦੀ ਖੈਂਚ ਨਾਲ ਜੀਊਰੀ ਜਾਣ ਦਾ ਸ਼ੌਕ ਦੂਜੇ, ਪਾਸੇ ਸੀ ਗੁਰ ਰਹਸਯ ਵਿਚ ਨਿਮਗਨਤਾ ਤੇ ਗੁਰਮਤ ਦੀ ਰਹੁਰੀਤ ਨਾਲ ਗਿਆਨ ਪ੍ਰਾਪਤੀ । ਐਂਉ ਆਪ ਦਾ ਇਲਮੀ ਤੇ ਅਮਲੀ ਜੀਵਨ ਦਰੁਸਤ ਲੀਹਾਂ ਤੇ ਟੁਰਦਾ ਰਿਹਾ । ਗੁਰਦੀਪਕ ਨਾਲ ਛੁਹਣੇ ਦੀ ਲੋੜ ਸੀ ਕਿ ਅਨੁਭਵ ਦਾ ਚਰਾਗ ਬਲ ਉਠਿਆ । ਵਿਦਯਾ ਵਿਗਯਾਨ ਤੇ ਪੁਸਤਕੀ ਵਾਕਫੀਅਤ ਐਸੇ ਪ੍ਰਬੁਧ ਮਨਾਂ ਨੂੰ ਸੁੱਤੇ ਸਿੱਧ ਮਿਲ ਜਾਂਦੀਆਂ ਹਨ । ਇਨ੍ਹਾਂ ਦੀ ਪ੍ਰਾਪਤੀ ਉਨ੍ਹਾਂ ਦਾ ਮੂਲ ਧਨ ਨਹੀਂ ਹੁੰਦਾ । ਮੂਲਧਨ ਉਹਨਾਂ ਦਾ ਅਨੁਭਵ ਹੁੰਦਾ ਹੈ ਅਤੇ ਇਹ ਦ੍ਰਿਸ਼ਟਮਾਨੀ ਵਿਦਯਾ ਵਿਗਯਾਨ ਉਹਨਾਂ ਦਾ ਅਨੁਭਵੀ ਗਯਾਨ ਨਿਰੇ ਮਾਨਸਿਕ ਗਯਾਨੀਆਂ ਨੂੰ ਅਨੁਭਵ ਦੇ ਦੇਸ਼ ਤੇ ਰਹਸਯ ਦੀ ਵਲੈਤ ਵਿਚ ਲੈ ਜਾਂਦਾ ਹੈ । ਇਸ ਦਾ ਇਹ ਮਤਲਬ ਨਹੀਂ ਕਿ ਭਾਈ ਗੁਰਦਾਸ ਜੀ ਇਕ ਨਿਰੇ ਵਿਦਯਾਵਾਨ ਪੰਡਿਤ ਸੇ । ਉਹਨਾਂ ਦਾ ਅੰਦਰਲਾ ਸੁਤੇ ਸਿੱਧ ਉਸ ਢਾਲ ਦਾ ਸੀ ਜਿਸ ਦੀ ਬਨਾਵਟ ਹੀ ਪ੍ਰੇਮ ਮਈ ਤੇ ਗਿਆਨਮਈ ਹੁੰਦੀ ਹੈ ।"[34] ਕਈ ਵਿਦਵਾਨਾਂ ਨੇ ਭਾਈ ਸਾਹਿਬ ਦੀ ਮਹਾਨ ਵਿਦਵਤਾ ਅਤੇ ਬਹੁ-ਪੱਖੀ ਗਿਆਨ ਨੂੰ ਦੇਖ ਕੇ ਬਿਆਨ ਕੀਤਾ ਹੈ ਕਿ ਉਹ ਸ਼ਾਇਦ ਆਪਣੇ ਸਮੇਂ ਦੀ ਸਭ ਤੋਂ ਪ੍ਰਸਿੱਧ ਇਸਲਾਮੀ[35] ਤੇ ਭਾਰਤੀ ਵਿਦਿਆ[36] ਦੇ ਕੇਂਦਰਾਂ ਤੇ ਜਾ ਕੇ ਪੜ੍ਹੇ ਹੋਣਗੇ । ਪਰ

ਅਜਿਹੇ ਅਨੁਮਾਨ ਅਨੁਮਾਨ ਹੀ ਜ਼ਿਆਦਾ ਲਗਦੇ ਹਨ ਅਸਲੀਅਤ ਉਹੀ ਜਾਪਦੀ ਹੈ ਜੋ ਕਿ ਭਾਈ ਵੀਰ ਸਿੰਘ ਜੀ ਹੋਰਾਂ ਉਪਰ ਦਿੱਤੇ ਹਵਾਲੇ ਵਿਚ ਬਿਆਨ ਕੀਤੀ ਹੈ। ਜਿਥੋਂ ਤੱਕ ਮੁੱਢਲੀ ਵਿਦਿਆ ਤੇ ਸਾਧਨਾ ਦਾ ਸੰਬੰਧ ਹੈ ਅਜਿਹੇ ਪ੍ਰਬੰਧ ਗੋਇੰਦਵਾਲ ਹੋਣਗੇ। ਜਿਥੋਂ ਤੱਕ ਪਕਿਆਈ ਤੇ ਪੂਰਨਤਾ ਦੇ ਆ ਜਾਣ ਦੀ ਗੱਲ ਹੈ ਇਹ ਮੌਲਿਕ ਪ੍ਰਤਿਭਾ, ਅੰਤਰਦ੍ਰਿਸ਼ਟੀ, ਅੰਦਰਲੀ ਲਗਨ ਤੇ ਨਿਰੰਤਰ ਸਾਧਨਾ ਕਰਕੇ ਆਪ ਹੀ ਆ ਜਾਂਦੀ ਹੈ। ਗੁਰੂ ਅਮਰਦਾਸ ਜੀ ਦੀ ਦੇਖ ਰੇਖ ਹੇਠਾਂ ਵਿਦਿਆ ਪ੍ਰਾਪਤੀ ਕੀ ਘੱਟ ਮਹੱਤਵ ਪੂਰਨ ਸੀ ? ਕਾਸ਼ੀ ਦੀ ਵਿਦਿਆ ਬਾਰੇ ਗੁਰੂ ਅਮਰਦਾਸ ਜੀ ਦਾ ਹੀ ਫੁਰਮਾਨ ਹੈ :

ਨਾ ਕਾਸੀ ਮਤਿ ਊਪਜੈ ਨਾ ਕਾਸੀ ਮਤਿ ਜਾਇ ॥
ਸਤਿਗੁਰ ਮਿਲਿਐ ਮਤਿ ਊਪਜੈ ਤਾ ਇਹ ਸੋਝੀ ਪਾਇ ॥ 1 ॥ [37]

ਹਰਿੰਦਰ ਸਿੰਘ 'ਰੂਪ' ਵੀ ਇਸੇ ਵਿਚਾਰ ਨਾਲ ਸਹਿਮਤ ਜਾਪਦੇ ਹਨ।[38]

ਪ੍ਰੋਫ਼ੈਸਰ ਸਰਦੂਲ ਸਿੰਘ ਜੀ ਨੇ ਲਿਖਿਆ ਹੈ ਕਿ ਆਪ ਅਜੇ ਤਿੰਨ ਵਰ੍ਹਿਆਂ ਦੇ ਸਨ ਜਦੋਂ ਆਪਦੇ ਪਿਤਾ ਜੀ ਚਲਾਣਾ ਕਰ ਗਏ ਅਤੇ 12 ਸਾਲ ਦੀ ਉਮਰ ਵਿਚ ਮਾਤਾ ਜੀ ਵੀ ਚਲ ਵਸੇ।[39] ਪਰ ਸਰਦਾਰ ਰਣਧੀਰ ਸਿੰਘ ਜੀ ਨੇ ਲਿਖਿਆ ਹੈ ਕਿ 1623 ਸੰਮਤ (1566 ਈ.) ਵਿਚ ਜਦੋਂ ਅਕਬਰ ਗੋਇੰਦਵਾਲ ਆਇਆ ਤਾਂ ਸਤਿਗੁਰਾਂ ਪਾਸੋਂ ਮੰਗਕੇ ਈਸ਼ਰਦਾਸ ਭੱਲੇ ਨੂੰ ਗੁਰਮਤਿ ਦੀ ਹੋਰ ਜਾਣਕਾਰੀ ਲਈ ਲੈ ਗਿਆ ਸੀ।[40] ਅਸਲੀਅਤ ਇਹ ਜਾਪਦੀ ਹੈ ਕਿ ਭਾਈ ਗੁਰਦਾਸ ਜੀ ਦੇ ਮਾਤਾ-ਪਿਤਾ ਸੰਬੰਧੀ ਵਿਸ਼ੇਸ਼ ਜਾਣਕਾਰੀ ਕਿਤੋਂ ਵੀ ਪ੍ਰਾਪਤ ਨਹੀਂ ਹੁੰਦੀ। ਸਿਰਫ਼ ਭਾਈ ਗੁਰਦਾਸ ਜੀ ਦੇ ਪਿਤਾ ਦਾ ਨਾਮ ਈਸ਼ਰ ਦਾਸ ਭੱਲਾ ਸਹੀ ਜਾਪਦਾ ਹੈ। ਪਰ ਰਵਾਇਤੀ ਸਿੱਖ ਇਤਿਹਾਸ ਇਸ ਤੋਂ ਅਗਾਂਹ ਈਸ਼ਰ ਦਾਸ ਭੱਲੇ ਬਾਰੇ ਵੀ ਕੁਝ ਨਹੀਂ ਦਸਦਾ।

ਇਤਨਾ ਕੁ ਜ਼ਰੂਰ ਸੰਭਵ ਜਾਪਦਾ ਹੈ ਕਿ ਛੋਟੀ ਉਮਰ ਵਿਚ ਹੀ ਭਾਈ ਸਾਹਿਬ ਨੂੰ ਬਾਹਰ ਕੁਝ ਥਾਵਾਂ ਤੇ ਜਾਣ ਦਾ ਮੌਕਾ ਮਿਲਿਆ ਹੋਵੇ। ਸੰਮਤ 1614-15[41] (1557-58 ਈ.) ਵਿਚ ਜਦੋਂ ਗੁਰੂ ਜੀ ਕੁਰਕਸ਼ੇਤ੍ਰ ਆਦਿ ਤੀਰਥਾਂ ਤੇ ਪਰਿਵਾਰ ਸਹਿਤ ਗਏ ਹਨ ਤਾਂ ਭਾਈ ਗੁਰਦਾਸ ਜੀ ਦਾ ਉਨ੍ਹਾਂ ਦੇ ਨਾਲ ਹੀ ਹੋਣਾ ਅਸੰਭਵ ਨਹੀਂ ਕਿਉਂਕਿ ਸਾਰਾ ਪਰਿਵਾਰ ਨਾਲ ਸੀ। ਉਂਜ ਵੀ ਗੁਰੂ ਅਮਰਦਾਸ ਜੀ ਨੇ ਗੱਦੀ ਤੇ ਆਉਂਦਿਆਂ ਹੀ ਸਿੱਖੀ ਦੇ ਪ੍ਰਚਾਰ ਦਾ ਕੰਮ ਬਹੁਤ ਤੇਜ ਕਰ ਦਿੱਤਾ ਅਤੇ ਪ੍ਰਚਾਰ ਲਈ 22 ਮੰਜੀਆਂ ਦੀ ਸਥਾਪਨਾ ਕੀਤੀ। ਹੋ ਸਕਦਾ ਹੈ ਪ੍ਰਚਾਰ ਦੇ ਕੰਮਾਂ ਲਈ ਭਾਈ ਗੁਰਦਾਸ ਬਚਪਨ ਤੋਂ ਹੀ ਸਿਆਣੇ ਆਦਮੀਆਂ ਨਾਲ ਨੇੜੇ-ਨੇੜੇ ਪ੍ਰਚਾਰ ਦੌਰਿਆਂ ਦੇ ਸਮੇਂ ਜਾਂਦੇ ਹੋਣ ਕਿਉਂਕਿ ਬਾਅਦ ਵਿਚ ਗੁਰੂ ਰਾਮਦਾਸ ਜੀ ਦੇ ਸਮੇਂ ਉਨ੍ਹਾਂ ਨੂੰ ਜਿਤਨੀ ਵੱਡੀ ਪ੍ਰਚਾਰ ਦੀ ਸੇਵਾ ਸੌਂਪੀ ਗਈ ਸੀ ਅਰਥਾਤ ਉਸ ਸਮੇਂ ਦੀ ਰਾਜਧਾਨੀ ਦੇ ਪ੍ਰਚਾਰ ਕੇਂਦਰ ਦਾ ਮੁਖੀ ਬਣਾ ਕੇ ਭੇਜਿਆ ਗਿਆ ਸੀ—ਅਜਿਹੀ ਜ਼ਿੰਮੇਵਾਰੀ ਇਸ ਕੰਮ ਵਿਚ ਪ੍ਰਤਾਏ ਹੋਏ ਗੁਰਸਿੱਖ ਦੇ ਜ਼ਿੰਮੇ ਹੀ ਆਈ ਹੋਣੀ ਹੈ। ਭਾਈ ਵੀਰ ਸਿੰਘ ਜੀ ਨੇ ਇੱਕ ਰਵਾਇਤ ਦਾ ਜ਼ਿਕਰ ਕੀਤਾ ਹੈ ਜਿਸ ਅਨੁਸਾਰ ਗੁਰੂ ਅਮਰਦਾਸ ਜੀ ਨੇ ਆਪ ਨੂੰ ਚੰਬੇ ਅਤੇ ਜੰਮੂ ਦੇ ਪਹਾੜੀ ਇਲਾਕੇ ਵਿਚ ਸਿੱਖੀ ਦੇ ਪ੍ਰਚਾਰ ਲਈ ਘਲਿਆ ਸੀ।[42] ਰਣਧੀਰ ਸਿੰਘ ਨੇ ਵੀ ਆਪ ਜੀ ਨੂੰ ਕਸ਼ਮੀਰ ਪ੍ਰਚਾਰ ਕਰਨ ਲਈ ਭੇਜਿਆ ਲਿਖਿਆ ਹੈ, ਪਰ ਉਨ੍ਹਾਂ ਨੇ ਇਹ ਘਟਨਾ ਸੰਮਤ 1634-35 (1577-78 ਈ.) ਗੁਰੂ ਰਾਮਦਾਸ ਜੀ ਦੇ ਵੇਲੇ ਦੀ ਲਿਖੀ

ਹੈ ਅਤੇ ਨਾਲ ਇਹ ਵੀ ਲਿਖਿਆ ਹੈ ਕਿ ਆਪ ਸਾਲ ਕੁ ਭਰ ਪ੍ਰਚਾਰ ਕਰਕੇ ਉਥੇ ਦੀ ਪ੍ਰਚਾਰ-ਮੰਜੀ ਦੇ ਮੁਖੀ ਭਾਈ ਮਾਧਉ ਜੀ ਨੂੰ ਬਣਾ ਕੇ ਵਾਪਸ ਗੁਰੂ ਚਰਨਾਂ ਵਿਚ ਆ ਗਏ ਜਿਥੋਂ ਕਿ ਉਨ੍ਹਾਂ ਨੂੰ ਸੰਮਤ 1635 (1578 ਈ.) ਵਿਚ ਆਗਰੇ ਭੇਜਿਆ।[43] ਰਣਧੀਰ ਸਿੰਘ ਜੀ ਨੇ ਇਸ ਘਟਨਾ ਦਾ ਸ੍ਰੋਤ ਕੋਈ ਨਹੀਂ ਦਸਿਆ ਅਤੇ ਜਿਵੇਂ ਕਿ ਅਸੀਂ ਅੱਗੇ ਜਾ ਕੇ ਵੇਖਾਂਗੇ ਕਿ ਇਹ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਤੱਥਾਂ ਨਾਲ ਮੇਲ ਨਹੀਂ ਖਾਂਦੀ। ਇਸ ਸੰਖੇਪ ਵਿਚਾਰ ਦਾ ਸਾਰ ਇਹ ਹੈ ਕਿ ਗੁਰੂ ਅਮਰਦਾਸ ਵੇਲੇ ਹੀ ਭਾਈ ਗੁਰਦਾਸ ਜੀ ਮੁਖੀ ਸਿੱਖਾਂ ਵਿਚੋਂ ਸਨ ਅਤੇ ਛੋਟੀਆਂ ਛੋਟੀਆਂ ਪ੍ਰਚਾਰ ਮੁਹਿੰਮਾਂ ਤੇ ਭੇਜੇ ਜਾਣ ਲੱਗ ਪਏ ਸਨ। ਜਿਥੇ ਨਿਰਸੰਦੇਹ ਉਨ੍ਹਾਂ ਨੂੰ ਬਹੁਤ ਸਫਲਤਾ ਮਿਲੀ ਹੋਵੇਗੀ।

ਭਾਈ ਗੁਰਦਾਸ ਦੇ ਵਿਆਹ ਬਾਰੇ ਅਤੇ ਗ੍ਰਿਹਸਥੀ ਜੀਵਨ ਵਿਚ ਪ੍ਰਵੇਸ਼ ਬਾਰੇ ਵੀ ਕਿਸੇ ਭਰੋਸੇ ਯੋਗ ਸ੍ਰੋਤ ਤੋਂ ਕੁਝ ਪਤਾ ਨਹੀਂ ਚਲਦਾ। ਜਿਥੋਂ ਤਕ ਉਨ੍ਹਾਂ ਦੇ ਗ੍ਰਿਹਸਤ ਜੀਵਨ ਸੰਬੰਧੀ ਵਿਚਾਰਾਂ ਦਾ ਸੰਬੰਧ ਹੈ ਉਹ ਤਾਂ ਉਨ੍ਹਾਂ ਦੀ ਰਚਨਾ ਤੋਂ ਭਲੀ-ਭਾਂਤ ਸਪਸ਼ਟ ਹੈ ਕਿ ਉਹ ਗ੍ਰਿਹਸਥ ਮਾਰਗ ਨੂੰ ਬਾਕੀ ਸਭ ਮਾਰਗਾਂ ਤੋਂ ਉੱਤਮ ਜਾਣਦੇ ਸਨ।[44] ਪ੍ਰੋਫੈਸਰ ਜੱਗੀ[45] ਅਤੇ ਪ੍ਰੋਫੈਸਰ ਸੇਖੋਂ[46] ਹੋਰਾਂ ਦੇ ਵਿਚਾਰ ਅਨੁਸਾਰ ਆਪ ਜੀ ਸਾਰੀ ਉਮਰ ਬ੍ਰਹਮਚਾਰੀ ਹੀ ਰਹੇ ਅਤੇ ਆਪ ਨੇ ਆਪਣਾ ਸਾਰਾ ਜੀਵਨ ਸਿੱਖੀ ਦੀ ਸੇਵਾ ਵਿੱਚ ਅਰਪਿਤ ਕਰ ਦਿੱਤਾ। ਬਹੁ-ਸੰਮਤੀ ਵਿਦਵਾਨਾਂ ਦਾ ਮਤ ਤਾਂ ਇਹੀ ਹੈ ਕਿ ਆਪ ਜੀ ਨੇ ਕਦੇ ਗ੍ਰਿਹਸਥ ਆਸ਼ਰਮ ਵਿਚ ਪ੍ਰਵੇਸ਼ ਨਹੀਂ ਕੀਤਾ, ਪਰ ਇਸ ਮਤ ਦਾ ਇਕ ਅਪਵਾਦ ਜ਼ਰੂਰ ਉਪਲੱਬਧ ਹੈ। ਕੇਸਰ ਸਿੰਘ ਛਿੱਬਰ ਲਿਖਦੇ ਹਨ :

ਭਾਈ ਗੁਰਦਾਸ ਬਾਣੀ ਮੀਣਿਆਂ ਪ੍ਰਥਾਇ ਬਹੁਤ ਕੀਤੀ।  
ਪ੍ਰਿਥੀਆ ਤਮਕ ਖਾਇ ਕੇ ਲਹੌਰ ਆਇਆ ਉਸ ਹੈਸੀ ਸੁਣ ਲੀਤੀ।  
ਕਰਿ ਕੇ ਆਦਰਿ ਵਡਾ ਜਾਣ ਕੇ ਪਾਸ ਬਹਾਇਆ।  
ਅਤੇ ਭਾਈ ਗੁਰਦਾਸ ਨੂੰ ਸਾਹਿਬ ਆਖ ਸੁਨਾਇਆ। 95।  
ਭਾਈ ਗੁਰਦਾਸ ਤੁਧੁ ਅਸਾਡਿਆਂ ਭਿਰਾਵਾਂ ਦੀ ਕੀਤੀ ਹੈ ਨਿੰਦ।  
ਤੂੰ ਹੋਸੀ ਨਿਰਅੰਸ ਸੁਤ ਨ ਰਹਿਸੀ ਬਿੰਦ।[47]

ਹੁਣ ਜੇਕਰ ਪ੍ਰਿਥੀ ਚੰਦ ਦੇ ਇਸ ਸਰਾਪ ਦੇਣ ਦੇ ਪਿਛੇ ਕੋਈ ਸਚਾਈ ਹੈ ਤਾਂ ਕੀ ਉਨ੍ਹਾਂ ਨੇ ਅਜਿਹਾ ਸਰਾਪ ਬਿਹੰਗਮ ਭਾਈ ਗੁਰਦਾਸ ਜੀ ਨੂੰ ਦਿੱਤਾ? ਗਿਆਨੀ ਲਾਲ ਸਿੰਘ ਸੰਗਰੂਰ ਨੇ ਵੀ ਇਸੇ ਭਾਵ ਦੇ ਵਿਚਾਰ ਲਿਖੇ ਹਨ ਜੋ ਗਲਤ ਸਾਖੀ ਨਾਲ ਜੁੜੇ ਹੋਣ ਕਰਕੇ ਠੀਕ ਨਹੀਂ।[48]

ਦੂਜੇ ਮਹਾਂਕਵੀ ਸੰਤੋਖ ਸਿੰਘ ਦੀ ਗਵਾਹੀ ਅਨੁਸਾਰ ਜਦੋਂ ਚੌਥੇ ਗੁਰੂ ਰਾਮਦਾਸ ਜੀ ਦੇ ਚਲਾਣੇ ਦੀ ਖ਼ਬਰ ਆਪ ਨੂੰ ਆਗਰੇ ਪੁਜਦੀ ਹੈ ਤਾਂ ਉਥੋਂ ਸੰਗਤ ਨਾਲ ਗੋਇੰਦਵਾਲ ਹੁੰਦੇ ਹੋਏ ਅੰਮ੍ਰਿਤਸਰ ਗੁਰੂ ਅਰਜਨ ਦੇ ਦਰਸ਼ਨਾਂ ਲਈ ਪੁਜਦੇ ਹਨ ਅਤੇ ਦਰਸ਼ਨ ਕਰਕੇ ਨਿਰਸੰਸਾ ਹੋ ਜਾਂਦੇ ਹਨ ਕਿ ਨਾਨਕ ਜੋਤਿ ਦਾ ਪ੍ਰਕਾਸ਼ ਗੁਰੂ ਅਰਜਨ ਵਿਚ ਹੀ ਹੋ ਰਿਹਾ ਹੈ। ਗੁਰੂ ਅਰਜਨ ਜੀ ਵੀ ਆਪ ਨੂੰ ਮਿਲ ਕੇ ਬਹੁਤ ਖੁਸ਼ ਹੁੰਦੇ ਹਨ ਅਤੇ ਭਾਈ ਗੁਰਦਾਸ ਜੀ ਨੂੰ ਉਥੇ ਹੀ ਟਿਕ ਜਾਣ ਅਤੇ ਗੁਰੂ ਘਰ ਦੀ ਪੜ੍ਹਨ ਲਿਖਣ ਦੀ ਸੇਵਾ-ਸੰਭਾਲ ਸੰਭਾਲਣ ਦੀ ਆਗਿਆ ਕਰਦੇ ਹਨ। ਭਾਈ ਗੁਰਦਾਸ ਜੀ ਖਿੜੇ ਮੱਥੇ ਆਗਿਆ

ਤਾਂ ਪ੍ਰਵਾਨ ਕਰ ਲੈਂਦੇ ਹਨ ਪਰ ਬੇਨਤੀ ਕਰਦੇ ਹਨ :

ਅਬਿ ਤੁਮ ਮੋ ਕਹੁ ਆਗਿਆ ਦੀਜੈ ॥ ਗੋਇੰਦਵਾਲ ਹੋਇ ਆਵੀਜੈ ॥ 51 ॥
ਸੁਨਿ ਕੇ ਸਤਿਗੁਰ ਭਏ ਦਯਾਲੂ ॥ ਜਾਵਉ ਫਿਰ ਅਵਉ ਤਤਕਾਲੂ ॥
ਐਸੇ ਸੁਨਤਿ ਗਯੋ ਤਤਕਾਲ ॥ ਰਹਯੋ ਸਮਾ ਤਿਹਠਾਂ ਕੁਝ ਕਾਲ ॥ 52 ॥[49]

ਕੀ ਅਸੀਂ ਇਸ ਸੰਕੇਤ ਤੋਂ ਵੀ ਅੰਦਾਜ਼ਾ ਕਰ ਸਕਦੇ ਹਾਂ ਕਿ ਗੋਇੰਦਵਾਲ ਭਾਈ ਜੀ ਦਾ ਆਪਣਾ ਪਰਿਵਾਰ ਵੀ ਸੀ ? ਇਥੇ ਉਹ ਕੁਝ ਸਮਾਂ ਰਹੇ ਪਰ ਇਨ੍ਹਾਂ ਕੁਝ ਕੁ ਸੰਕੇਤਾਂ ਤੋਂ ਅਗਾਂਹ ਭਾਈ ਸਾਹਿਬ ਜੀ ਦੇ ਗ੍ਰਿਹਸਥ ਜੀਵਨ ਬਾਰੇ ਕੁਝ ਪਤਾ ਨਹੀਂ ਚਲਦਾ । ਇਤਨਾ ਜ਼ਰੂਰ ਹੈ ਕਿ ਜੇਕਰ ਉਨ੍ਹਾਂ ਦੀ ਵੰਸ ਚਲੀ ਹੁੰਦੀ ਤਾਂ ਰਵਾਇਤੀ ਸਿੱਖ ਇਤਿਹਾਸ ਵਿਚ ਉਸ ਦਾ ਇਸ਼ਾਰਾ ਤੱਕ ਵੀ ਨਾ ਹੋਣਾ ਸੰਭਵ ਨਹੀਂ ਸੀ ।

ਇਸ ਤੋਂ ਬਾਅਦ ਗੁਰੂ ਅਮਰਦਾਸ ਜੀ ਦੇ ਗੁਰਗੱਦੀ ਦੇ ਸਮੇਂ ਇਕ ਹੋਰ ਇਸ਼ਾਰਾ ਸਿੱਖ ਇਤਿਹਾਸ ਵਿਚ ਭਾਈ ਗੁਰਦਾਸ ਜੀ ਸੰਬੰਧੀ ਮਿਲਦਾ ਹੈ । ਇਹ ਹੈ 'ਤਵਾਰੀਖ ਗੁਰੂ ਖਾਲਸਾ'[50] ਅਨੁਸਾਰ 1627 ਬਿ. (1570 ਈ.) ਵਿਚ, ਗੁਰੂ ਨਾਨਕ ਦੇ 1559 ਬਿ. (1502 ਈ.) ਦੇ ਬਚਨਾਂ ਅਨੁਸਾਰ ਅਤੇ ਗੁਰੂ ਰਾਮਦਾਸ ਜੀ ਦੇ ਜੇਠਾ ਜੀ ਨੂੰ ਰਾਮਦਾਸ-ਪੁਰ ਦੀ ਨੀਂਹ ਰਖਣ ਦੀ ਆਗਿਆ ਕਰਨ ਦਾ । ਗਿਆਨੀ ਗਿਆਨ ਸਿੰਘ ਜੀ ਅਨੁਸਾਰ ਰਾਮਦਾਸਪੁਰ ਦੀ ਮੋੜੀ 5 ਹਾੜ ਵਦੀ 13 ਸੰਮਤ 1627 ਬਿ. (1570 ਈ.) ਨੂੰ ਰਖੀ ਗਈ । ਗਿਆਨੀ ਜੀ ਅਨੁਸਾਰ ਨਗਰ ਵਸਾਉਣ ਸਮੇਂ ਭਾਈ ਸਾਲੋ, ਰੂਪਰਾਮ, ਗੁਰੀਆ, ਗੁਰਦਾਸ, ਉਦਮ ਆਦਿਕ ਸਿੱਖਾਂ ਨੇ 52 ਜਾਤਾਂ ਦੇ ਲੋਕ ਗੁਰੂ ਜੀ ਦੇ ਮਹਿਲਾਂ ਦੇ ਗਿਰਦ ਵਸਾ ਦਿੱਤੇ ਜੋ ਹੁਣ ਤੱਕ ਹਨ । ਗੁਰੂ ਅਮਰਦਾਸ ਜੀ ਦੇ ਰਾਮਦਾਸ ਜੀ ਨੂੰ ਤਲਾਬ ਲਗਾਣ ਦੀ ਆਗਿਆ ਦੇਣ ਦੀ ਪੁਸ਼ਟੀ ਮਹਾਂਕਵੀ ਸੰਤੋਖ ਸਿੰਘ ਜੀ ਦੇ ਰਾਸਿ 2, ਅੰਸੂ 39 ਅੰਕ 1-5 ਤੋਂ ਵੀ ਹੋ ਜਾਂਦੀ ਹੈ ।[51] ਇਸ ਪ੍ਰਕਾਰ ਭਾਈ ਗੁਰਦਾਸ ਜੀ ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਹੀ ਮੁਖੀ ਸਿੱਖਾਂ ਵਿਚੋਂ ਸਨ । ਇਸ ਸਮੇਂ ਤੋਂ ਬਾਅਦ ਤਾਂ ਭਾਈ ਸਾਹਿਬ ਦੀ ਪ੍ਰਤਿਭਾ ਤੇ ਸਖਸ਼ੀਅਤ ਦੀ ਛਾਪ ਸਿੱਖ ਇਤਿਹਾਸ ਤੇ ਪ੍ਰਗਟ ਹੋਣੀ ਸ਼ੁਰੂ ਹੋ ਗਈ ਸੀ । ਇਸ ਸਮੇਂ ਤੋਂ ਪਿਛੋਂ ਦੇ ਸਮੇਂ ਦੇ ਜਿਤਨੇ ਸਿੱਖੀ ਜੀਵਨ ਤੇ ਇਤਿਹਾਸ ਦੇ ਹਾਲ ਰਵਾਇਤੀ ਇਤਿਹਾਸ ਵਿਚ ਸਾਂਭੇ ਹੋਏ ਹਨ, ਉਨ੍ਹਾਂ ਵਿਚ ਭਾਈ ਗੁਰਦਾਸ ਜੀ ਦੀ ਸੇਵਾ ਤੇ ਯੋਗਦਾਨ ਦੇ ਲੇਖ ਤਕਰੀਬਨ ਸਭ ਲਿਖਾਰੀਆਂ ਨੇ ਸਾਂਭੇ ਹਨ ।

## ਪ੍ਰਚਾਰ ਦੀ ਸੇਵਾ

'ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ' ਦੇ ਲਿਖੇ ਮਗਰ ਜਾਈਏ ਤਾਂ ਪਤਾ ਲਗਦਾ ਹੈ ਕਿ ਭਾਈ ਗੁਰਦਾਸ ਜੀ ਗੁਰੂ ਅਮਰਦਾਸ ਜੀ ਦੇ ਚਲਾਣੇ ਸਮੇਂ 1631 ਬਿ, (1574 ਈ.) ਵਿਚ ਗੋਇੰਦਵਾਲ ਨਹੀਂ ਸਨ ਅਤੇ ਉਹ ਚੌਥੇ ਗੁਰੂ ਰਾਮਦਾਸ ਜੀ ਨੂੰ ਪਿੱਛੋਂ ਅੰਮ੍ਰਿਤਸਰ ਆ ਕੇ ਮਿਲਦੇ ਹਨ ਅਤੇ ਉਸੇ ਸਮੇਂ ਹੀ ਆਗਰੇ ਪ੍ਰਚਾਰ ਲਈ ਭੇਜੇ ਜਾਣ ਦੀ ਸੇਵਾ ਲਾਈ ਜਾਂਦੀ ਹੈ :

॥ ਚੌਪਈ ॥

ਇਕ ਦਿਨ ਬੈਠੇ ਸਤਿਗੁਰ ਦਯਾਲੂ ॥ ਅਯੋ ਗੁਰਦਾਸ ਸੁ ਪ੍ਰੇਮ ਬਿਸਾਲੂ ॥
ਹਾਥ ਜੋੜਿਕੇ ਬਿਨੈ ਬਖਾਨੀ ॥ ਮੋ ਕਉ ਸਿਖੀ ਦੇਹੁ ਮਹਾਨੀ ॥68॥

ਦੇਖੀ ਸਰਧਾ ਤਿਨ ਕੀ ਪੂਰੀ ॥ ਸਤਿਗੁਰ ਬੋਲੇ ਵਾਕ ਗਰੂਰੀ ॥
ਸਿਮਰਹੁ ਵਾਹਿਗੁਰੂ ਸਤਿਨਾਮੁ ॥ ਜਾ ਤੇ ਪਾਵਹੁ ਸੁਖ ਬਿਸਰਾਮ ॥69॥
ਅਬ ਤੁਮ ਆਗ੍ਰੇ ਮਾਹਿ ਸਿਧਾਵਹੁ ॥ ਤਾਹਿ ਕੀ ਸੰਗਤਿ ਪ੍ਰੇਰ ਲਗਾਵਹੁ ॥
ਸਮੇਂ ਪਾਇ ਬਾਣੀ ਤੁਮ ਕਰਨੀ ॥ ਗੁਰ ਸਿਖਨ ਕੇ ਮਨ ਕਉ ਹਰਨੀ ॥70॥

॥ ਦੋਹਰਾ ॥
ਸੁਨਿ ਕਰਿ ਬਚਨ ਦਯਾਲ ਕੇ ਚਰਨ ਨਿਵਾਯੋ ਸੀਸ ॥
ਆਗ੍ਰੇ ਕੋ ਪਯਾਨਾ ਕਰਯੋ ਜਾਨਿ ਗੁਰੂ ਜਗਦੀਸ ॥71॥[52]

ਇਥੇ 'ਮੋ ਕਉ ਸਿਖੀ ਦੇਹੁ ਮਹਾਨੀ' ਦੇ ਇਹ ਅਰਥ ਬਿਲਕੁਲ ਨਹੀਂ ਲੈਣੇ ਕਿ ਭਾਈ ਸਾਹਿਬ ਹੁਣ ਸਿੱਖੀ ਮੰਡਲ ਵਿਚ ਪ੍ਰਵੇਸ਼ ਕਰਨ ਲਈ ਬੇਨਤੀ ਕਰਦੇ ਹਨ। ਇਥੇ ਤਾਂ ਉਸੇ ਤਰ੍ਹਾਂ ਦੇ ਅਰਥ ਜਾਪਦੇ ਹਨ ਜਿਸ ਤਰ੍ਹਾਂ ਅੱਜਕਲ੍ਹ ਅਰਦਾਸ ਸਮੇਂ ਹਰ ਰੋਜ਼ ਸਿੱਖ 'ਸਿੱਖਾਂ ਨੂੰ ਸਿੱਖੀ ਦਾਨ' ਦੀ ਅਰਦਾਸ ਕਰਦੇ ਹਨ। ਜੇਕਰ ਭਾਈ ਸਾਹਿਬ ਹੁਣੇ ਹੀ ਸਿੱਖੀ ਮੰਡਲ ਵਿਚ ਆਏ ਹੁੰਦੇ ਤਾਂ ਉਨ੍ਹਾਂ ਨੂੰ ਤੁਰਤ ਆਗਰੇ ਪ੍ਰਚਾਰ ਕਰਨ ਭੇਜ ਦੇਣਾ ਜਿਹੜਾ ਉਸ ਸਮੇਂ ਭਾਰਤ ਦੀ ਰਾਜਧਾਨੀ ਸੀ, ਸੰਭਵ ਨਹੀਂ ਜਾਪਦਾ।[53] ਆਗਰੇ ਕਿਸ ਸਾਲ ਗਏ ਇਸ ਬਾਰੇ ਪੂਰਾ ਪਤਾ ਨਹੀਂ ਚਲਦਾ। ਰਣਧੀਰ ਸਿੰਘ ਨੇ 1635 ਬਿ. (1578 ਈ.) ਵਿਚ ਗੁਰੂ ਰਾਮਦਾਸ ਜੀ ਵੱਲੋਂ ਮੁਖ ਰੂਪ ਵਿਚ ਅਕਬਰ ਬਾਦਸ਼ਾਹ ਦੇ 1578 ਈ. ਵਿਚ ਹੋਏ ਸਰਬ-ਧਰਮ ਸੰਮੇਲਨ ਵਿਚ ਸਿੱਖਾਂ ਦੇ ਪ੍ਰਤਿਨਿਧ ਵਜੋਂ ਭੇਜਣਾ ਲਿਖਿਆ ਹੈ।[54] ਇਹ ਬਹੁਤਾ ਮੰਨਣਯੋਗ ਨਹੀਂ ਲਗਦਾ। ਭਾਈ ਸਾਹਿਬ ਨੂੰ ਮੁਖ ਰੂਪ ਵਿਚ ਸਿੱਖੀ ਦੇ ਪ੍ਰਚਾਰ ਲਈ ਭੇਜਿਆ ਗਿਆ ਸੀ। ਇਹ ਦੂਜੀ ਗੱਲ ਹੈ ਕਿ ਭਾਈ ਗੁਰਦਾਸ ਜੀ 'ਸਰਬ ਧਰਮ ਸੰਮੇਲਨ' ਦੇ ਸਮੇਂ ਆਗਰੇ ਦੇ ਆਸ-ਪਾਸ ਹੀ ਸਨ ਤੇ ਐਨ ਸੰਭਵ ਹੈ ਕਿ ਉਹ ਵੀ ਇਸ ਸੰਮੇਲਨ ਵਿਚ ਸ਼ਾਮਲ ਹੋਏ ਹੋਣ। ਗੰਡਾ ਸਿੰਘ ਨੇ ਤਾਂ ਭਾਈ ਸਾਹਿਬ ਦਾ ਆਗਰੇ ਬਾਬਾ ਮੌਜਪ੍ਰਕਾਸ਼ ਦੀ ਧਰਮਸਾਲ ਵਿਚ ਅਕਬਰ ਬਾਦਸ਼ਾਹ ਨੂੰ ਮਿਲਣਾ ਵੀ ਲਿਖਿਆ ਹੈ ਜਿਸ ਵਿਚ ਕਿ ਅਕਬਰ ਭਾਈ ਗੁਰਦਾਸ ਜੀ ਦੇ ਵਿਅਕਤਿਤਵ ਤੇ ਉਨ੍ਹਾਂ ਦੁਆਰਾ ਪ੍ਰੇਰਨਾਮਈ ਢੰਗ ਨਾਲ ਬਿਆਨ ਕੀਤੇ ਸਿੱਖੀ ਦੇ ਅਸੂਲਾਂ ਤੋਂ ਬਹੁਤ ਪ੍ਰਭਾਵਿਤ ਹੋਇਆ।[55] ਭਾਈ ਵੀਰ ਸਿੰਘ ਜੀ ਵੀ ਲਿਖਦੇ ਹਨ ਕਿ ਅਕਬਰ ਪਹਿਲਾ ਹੀ ਗੋਇੰਦਵਾਲ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਕੇ ਪ੍ਰਭਾਵਿਤ ਹੋਇਆ ਸੀ ਅਤੇ ਉਹ ਇਸਲਾਮੀ ਦੀਨ ਮਜ਼ਹਬ ਦੀਆਂ ਤੰਗੀਆਂ ਤੋਂ ਵੀ ਉਦਾਸ ਸੀ। ਸੰਭਵ ਹੈ ਕਿ ਅਕਬਰ ਨੇ ਧਾਰਮਿਕ ਸਹਿਨਸ਼ੀਲਤਾ ਦੀ ਬੁਨਿਆਦ ਤੇ ਆਧਾਰਿਤ ਜਿਹੜਾ ਨਵਾਂ ਮੱਤ ਦੀਨੇ ਇਲਾਹੀ ਤੋਰਿਆ ਸੀ ਉਸ ਦੇ ਲਈ ਅਕਬਰ ਦੇ ਵਜ਼ੀਰ ਅਬੁੱਲ ਫ਼ਜ਼ਲ ਨੇ ਬੁਨਿਆਦੀ ਖ਼ਿਆਲ ਸਿੱਖ ਧਰਮ ਤੋਂ ਹੀ ਲਿਆ ਹੋਵੇ।[56] ਇਸ ਪ੍ਰਸੰਗ ਵਿਚ ਅਕਬਰ ਬਾਦਸ਼ਾਹ ਦੇ ਵਜ਼ੀਰ ਅਬੁੱਲ ਫ਼ਜ਼ਲ ਦਾ ਭਾਈ ਗੁਰਦਾਸ ਜੀ ਨੂੰ ਆਗਰੇ ਵਿਚ ਇਕ ਤੋਂ ਵੱਧ ਵਾਰ ਮਿਲਣਾ ਅਤੇ ਉਨ੍ਹਾਂ ਨੂੰ ਅਕਬਰ ਬਾਦਸ਼ਾਹ ਦੀ ਮੌਜੂਦਗੀ ਵਿਚ ਹਰ ਹਫ਼ਤੇ ਕੀਤੇ ਜਾਂਦੇ ਵੱਖ ਵੱਖ ਮੱਤਾਂ ਦੇ ਵਿਦਵਾਨਾਂ ਦੇ ਸੰਮੇਲਨ ਵਿਚ ਵੀ ਬੁਲਾਣਾ ਅਸੰਭਵ ਨਹੀਂ ਜਾਪਦਾ।

ਹੁਣ ਆਗਰੇ ਨੂੰ ਕੇਂਦਰ ਬਣਾ ਕੇ ਭਾਈ ਸਾਹਿਬ ਨੇ ਆਸ-ਪਾਸ ਦੇ ਰਾਜਾਂ ਵਿਚ ਦੂਰ ਦੂਰ ਤੱਕ ਸਿੱਖੀ ਦਾ ਪ੍ਰਚਾਰ ਅਤੇ ਸਿੱਖ ਸੰਗਤਾਂ ਦੀ ਸਥਾਪਨਾ ਕਰਨੀ ਸ਼ੁਰੂ ਕੀਤੀ। ਗੰਡਾ ਸਿੰਘ ਜੀ ਅਨੁਸਾਰ ਉਨ੍ਹਾਂ ਆਗਰਾ, ਅਵਧ, ਮਧ ਭਾਰਤ ਤੇ ਹੋਰ ਨਾਲ ਲਗਦੇ

ਇਲਾਕੇ ਵਿਚ ਬਹੁਤ ਸਫਲਤਾ ਪੂਰਬਕ ਸਿੱਖੀ ਦਾ ਪ੍ਰਚਾਰ ਕੀਤਾ ਅਤੇ ਫਤਹਿਪੁਰ ਸੀਕਰੀ, ਗਵਾਲੀਅਰ, ਉਜੈਨ, ਬੁਰਹਾਨਪੁਰ, ਲਖਨਊ ਅਤੇ ਜੌਨਪੁਰ ਆਦਿ ਥਾਵਾਂ ਤੇ ਸਿੱਖ ਸੰਗਤਾਂ ਦੀ ਸਥਾਪਨਾ ਕੀਤੀ ।[57] ਭਾਈ ਗੁਰਦਾਸ ਜੀ ਕਿਤਨਾ ਸਮਾਂ ਆਗਰੇ ਵੱਲ ਸਿੱਖੀ ਦਾ ਪ੍ਰਚਾਰ ਕਰਦੇ ਰਹੇ ਇਸ ਬਾਰੇ ਵੀ ਸਿੱਖ ਰਵਾਇਤਾਂ ਅਤੇ ਵਿਦਵਾਨਾਂ ਵਿਚ ਕਾਫ਼ੀ ਮਤਭੇਦ ਹੈ । 'ਗੁਰ ਬਿਲਾਸ ਪਾਤਸ਼ਾਹੀ ਛੇਵੀਂ' ਅਨੁਸਾਰ ਭਾਈ ਗੁਰਦਾਸ ਜੀ ਗੁਰੂ ਸਾਹਿਬ ਜੀ ਦੇ ਸਚਖੰਡ ਪਯਾਨੇ ਵੇਲੇ ਗੋਇੰਦਵਾਲ ਸਨ ।[58] ਕਰਤਾਰ ਸਿੰਘ ਅਨੁਸਾਰ ਸੰਮਤ 1638 ਬਿ. (1581 ਈ.) ਚੜ੍ਹਨ ਤੋਂ ਪਹਿਲੋਂ ਗੁਰੂ ਰਾਮਦਾਸ ਜੀ ਨੇ ਆਪ ਨੂੰ ਵਾਪਸ ਅੰਮ੍ਰਿਤਸਰ ਆਉਣ ਦਾ ਹੁਕਮ ਕੀਤਾ । ਨਾਲੇ ਆਗਰੇ ਵਿਚ ਕੰਮ ਮੁੱਕ ਚੁੱਕਾ ਸੀ । ਆਪ ਸੰਗਤਾਂ ਸਮੇਤ ਵਾਪਸ ਆਏ, ਉਹਨੀਂ ਦਿਨੀਂ ਗੁਰੂ ਰਾਮਦਾਸ ਜੀ ਜੋਤੀ ਜੋਤਿ ਸਮਾਏ ।[59] 'ਮਹਿਮਾ ਪ੍ਰਕਾਸ਼'[60] ਦੀ ਸਾਖੀ ਮੁਤਾਬਕ ਵੀ ਭਾਈ ਗੁਰਦਾਸ ਆਗਰੇ ਤੋਂ ਵਾਪਸ ਮੁੜ ਕੇ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿਚ ਹੀ ਪੁੱਜਦੇ ਹਨ ਅਤੇ ਬਿਆਸ ਦਰਿਆ ਬੇੜੀ ਦੇ ਬਗੈਰ ਹੀ ਤਰ ਕੇ ਪਾਰ ਕਰਨ ਲਈ ਜਿਹੜੇ ਸ਼ਬਦ ਤੋਂ ਪ੍ਰੇਰਨਾ ਮਿਲੀ ਲਿਖੀ ਹੈ—"ਗੁਰ ਕਾ ਬਚਨ ਬਸੈ ਜੀਅ ਨਾਲੇ । ਜਲ ਨਹੀ ਡੂਬੈ ਤਸਕਰੁ ਨਹੀਂ ਲੇਵੈ ਭਾਹਿ ਨ ਸਾਕੈ ਜਾਲੇ" (ਧਨਾਸਰੀ ਮ. 5, ਪੰਨਾ 679) । ਇਸ ਤੋਂ ਵੀ ਇਹ ਸਿੱਧ ਹੁੰਦਾ ਹੈ ਕਿ ਆਪ ਸੰਮਤ 1638 ਬਿ. (1581 ਈ.) ਤੋਂ ਕੁਝ ਸਮਾਂ ਪਿੱਛੋਂ ਹੀ ਜਦੋਂ ਕਿ ਗੁਰੂ ਅਰਜਨ ਦੇਵ ਜੀ ਦੀ ਬਾਣੀ ਦਾ ਵੀ ਸੰਗਤਾਂ ਵਿਚ ਪ੍ਰਚਾਰ ਹੋਣਾ ਸ਼ੁਰੂ ਹੋ ਗਿਆ ਸੀ, ਆਏ ਸਨ ।[61] ਮਹਾਂ ਕਵੀ ਸੰਤੋਖ ਸਿੰਘ ਨੇ ਵੀ ਲਿਖਿਆ ਹੈ ਕਿ ਆਪ ਗੁਰੂ ਰਾਮਦਾਸ ਜੀ ਦੇ ਚਲਾਣੇ ਦੀ ਖ਼ਬਰ ਸੁਣ ਕੇ ਹੀ ਆਗਰੇ ਤੋਂ ਵਾਪਸ ਪਰਤੇ ਸਨ :

ਸ੍ਰੀ ਗੁਰੂ ਰਾਮਦਾਸ ਗੁਰਦਾਸ ।। ਪਠਯੋ ਆਗਰੇ ਸੰਗਤਿ ਪਾਸ ।।
ਸੋ ਭੀ ਤਯਾਰ ਹੋਇ ਚਲਿ ਪਰਯੋ ।। ਸੁਨਿ ਪਰਲੋਕ ਪਿਆਨਾ ਕਰਿਯੋ ।।[62]

ਇਨ੍ਹਾਂ ਨੇ ਵੀ ਬਿਆਸ ਦਰਿਆ ਗੋਇੰਦਵਾਲ ਕੋਲ ਪਾਰ ਕਰਨ ਲਈ ਉਪਰੋਕਤ ਸ਼ਬਦ ਤੋਂ ਹੀ ਪ੍ਰੇਰਨਾ ਮਿਲੀ ਲਿਖੀ ਹੈ । ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ, "ਸੰਮਤ 1643 ਬਿ. (1586 ਈ.) ਨੂੰ ਭਾਈ ਗੁਰਦਾਸ ਜੀ (ਜੋ ਬਹੁਤ ਚਿਰ ਦੇ ਆਗਰੇ ਵੱਲ ਗੁਰੂ ਜੀ ਦੀ ਸਿਖੀ ਬ੍ਰਿਧਾਵਨ ਗਏ ਹੋਏ ਸੇ) ਗੁਰੂ ਚੱਕ ਆਏ ਤੇ ਗੁਰੂ ਜੀ ਨੂੰ ਆਪਣੇ ਨਿੱਤ ਨਮਿਤ ਭਜਨ ਪਾਠ ਵਿਚ ਲਗੇ ਹੋਏ ਸ਼ਾਂਤਿ ਚਿਤ ਦੇਖ ਕੇ ਬਹੁਤ ਖੁਸ਼ ਹੋਏ ।"[63] ਗੰਡਾ ਸਿੰਘ ਜੀ ਨੇ ਵੀ ਗਿਆਨੀ ਜੀ ਵਾਲੀ ਤਿੱਥ ਨੂੰ ਹੀ ਆਗਰੇ ਤੋਂ 12 ਵਰ੍ਹੇ ਬਾਅਦ ਆਉਣ ਦਾ ਸਮਾਂ ਪ੍ਰਵਾਨ ਕੀਤਾ ਹੈ ।[64] ਇਨ੍ਹਾਂ ਵਿਦਵਾਨਾਂ ਦੇ ਮੱਤ ਅਤੇ ਤੱਥਾਂ ਦੇ ਪ੍ਰਕਾਸ਼ ਵਿਚ ਰਣਧੀਰ ਸਿੰਘ ਜੀ ਦਾ[65] ਆਗਰੇ ਵੱਲ ਕੇਵਲ ਚਾਰ ਸਾਲ ਦੇ ਪ੍ਰਚਾਰ ਦਾ ਸਮਾਂ ਪ੍ਰਵਾਨ ਕਰਨਾ ਔਖਾ ਲੱਗਦਾ ਹੈ । ਠੀਕ ਇਹੀ ਜਾਪਦਾ ਹੈ ਕਿ ਭਾਈ ਗੁਰਦਾਸ ਜੀ ਆਗਰੇ ਵਲੋਂ ਗੁਰੂ ਰਾਮਦਾਸ ਜੀ ਦੇ ਚਲਾਣੇ ਦੀ ਖ਼ਬਰ ਸੁਣ ਕੇ ਜਿਹੜੀ ਉਨ੍ਹਾਂ ਨੂੰ ਪ੍ਰਚਾਰ ਮੁਹਿੰਮ ਤੇ ਚੜ੍ਹਿਆਂ ਨੂੰ ਕਾਫੀ ਪਛੜ ਕੇ ਮਿਲੀ ਹੋਣੀ ਹੈ, ਪਿਛੋਂ ਹੀ ਕੁਝ ਸੰਗਤ ਨੂੰ ਨਾਲ ਲੈ ਕੇ ਨਵੇਂ ਸਤਿਗੁਰਾਂ ਦੇ ਦਰਸ਼ਨਾਂ ਲਈ ਆਏ ਹੋਣਗੇ । ਇਕ ਵਾਰ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿਚ ਆ ਕੇ ਪ੍ਰਿਥੀ ਦੇ ਵਿਰੋਧ ਕਾਰਨ ਬਦਲੇ ਹਾਲਾਤ ਕਰਕੇ ਅਤੇ ਗੁਰੂ ਅਰਜਨ ਦੇਵ ਜੀ ਦੀ ਆਗਿਆ ਕਰਕੇ ਫਿਰ ਉਨ੍ਹਾਂ ਦੇ ਸਮੇਂ ਬਾਹਰ ਕਿਤੇ ਪ੍ਰਚਾਰ ਲਈ ਨਹੀਂ ਗਏ । ਇਸ ਵਿਚਾਰ ਸੰਬੰਧੀ ਸਰੂਪ ਦਾਸ ਜੀ ਭੱਲਾ ਅਤੇ ਮਹਾਂ ਕਵਿ ਸੰਤੋਖ ਸਿੰਘ

ਇੱਕਮਤ ਹਨ :

ਤੁਮ ਅਭੇਦ ਜਾਨਾ ਮੁਝੇ ਅਬ ਰਹੋ ਹਮਾਰੇ ਪਾਸ ॥
ਬਡੇ ਭਾਗ ਅਪਨੇ ਸਮਝ ਗੁਰ ਚਰਨਨ ਕਰਾ ਨਿਵਾਸ ॥16॥[66]

ਅਤੇ

ਤੁਮ ਅਭੇਦ ਕਰਿ ਮੋ ਕਹੁ ਜਾਨਯੋ ॥ ਸਰਧਾ ਤੇ ਨਿਸਚਾ ਦਿਢ ਠਾਨਯੋ ॥
ਰਹੁ ਹਮ ਪਾਸ ਸਦਾ ਮਮ ਪਯਾਰੇ ॥ ਬੜੇ ਭਾਗ ਅਬਿ ਉਦੇ ਤਿਹਾਰੇ ॥49॥
ਗੁਰ ਘਰ ਕੀ ਸੇਵਾ ਹਿਤ ਧਾਰਹੁ ॥ ਪਠਨ ਲਿਖਨਿ ਕੀ ਕਾਰ ਸੰਭਾਰਹੁ ॥
ਸੰਗਤ ਮਹਿ ਮਸੰਦ ਹੁਇੰ ਔਰ ॥ ਤੁਮ ਨਿਤ ਰਹਹੁ ਹਮਾਰੀ ਠੌਰ ॥50॥[67]

## ਗੁਰੂ ਅਰਜਨ ਸਾਹਿਬ ਦੀ ਹਜ਼ੂਰੀ ਵਿਚ

ਇਸ ਸਮੇਂ ਤੋਂ ਬਾਅਦ ਭਾਈ ਗੁਰਦਾਸ ਜੀ ਦਾ ਸਿੱਖੀ ਲਹਿਰ ਵਿਚ ਸਭ ਤੋਂ ਮਹੱਤਵਪੂਰਨ ਅਮਲ ਸ਼ੁਰੂ ਹੁੰਦਾ ਹੈ। ਇਹ ਸਮਾਂ ਸਿੱਖੀ ਲਹਿਰ ਵਿਚ ਬਹੁਤ ਹੀ ਘਟਨਾ-ਮਈ ਅਤੇ ਚਨੌਤੀਆਂ ਭਰਪੂਰ ਸਮਾਂ ਹੈ। ਅੰਦਰਲੇ ਤੇ ਬਾਹਰੀ ਵਿਰੋਧਾਂ ਕਰਕੇ ਸਿੱਖੀ ਲਹਿਰ ਜੀਵਨ-ਮੌਤ ਦੇ ਸੰਘਰਸ਼ ਵਿਚੋਂ ਲੰਘਦੀ ਹੈ। ਇਸ ਸਮੇਂ ਸਿੱਖੀ ਨੂੰ ਖ਼ਤਮ ਕਰਨ ਦੇ ਯਤਨ ਹੋਏ ਹਨ। ('ਝੂਠ ਦੀ ਦੁਕਾਨ' ਨੂੰ ਜਹਾਂਗੀਰ ਦੇ ਬੰਦ ਕਰਨ ਦੇ ਮਨਸੂਬੇ) ਪਰ ਇਹ ਇਸੇ ਸਮੇਂ ਹੀ ਹੋਇਆ ਹੈ ਕਿ ਸਿੱਖੀ ਲਹਿਰ ਇਕ ਸੰਸਥਾ ਦੇ ਰੂਪ ਵਿਚ ਖੜੀ ਹੁੰਦੀ ਹੈ। ਸਿੱਖੀ ਦੀ ਹਰ ਪੱਖ ਸੰਬੰਧੀ ਮਰਯਾਦਾ ਬਝਦੀ ਹੈ। ਸਿੱਖੀ ਦਾ ਕੇਂਦਰ ਦਰਬਾਰ ਸਾਹਿਬ ਅਬਚਲ ਨੀਹਾਂ ਤੇ ਉਸਰ ਪੈਂਦਾ ਹੈ। ਸਿੱਖੀ ਦਾ ਧਰਮ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਿਆਰ ਹੋ ਜਾਂਦਾ ਹੈ। ਇਸ ਸੰਘਰਸ਼ ਵਿਚ ਪੰਜਵੇਂ ਸਤਿਗੁਰੂ ਜੀ ਨੂੰ ਭਾਵੇਂ ਆਪਣੇ ਪ੍ਰਾਣਾ ਦੀ ਅਹੂਤੀ ਦੇਣੀ ਪੈਂਦੀ ਹੈ ਅਤੇ ਛੇਵੇਂ ਸਤਿਗੁਰੂ ਨੂੰ ਵੀ ਕਸ਼ਟਾਂ ਵਿਚ ਪਾਇਆ ਜਾਂਦਾ ਹੈ ਪਰ ਇਹ ਇਸੇ ਸਮੇਂ ਹੀ ਹੁੰਦਾ ਹੈ ਕਿ ਅਕਾਲ ਬੁੰਗੇ ਦੀ ਉਸਾਰੀ ਹੋ ਜਾਂਦੀ ਹੈ। ਬੀਰ ਰਸੀ ਜੀਵਨ ਤੇ ਸ਼ਾਹੀ ਠਾਠ-ਬਾਠ ਦੀ ਮਰਯਾਦਾ ਨਾਲ ਨਾਲ ਤੁਰ ਪੈਂਦੀ ਹੈ। ਮੀਰੀ ਪੀਰੀ ਦੇ ਸਿੱਧਾਂਤ ਪ੍ਰਗਟ ਰੂਪ ਵਿਚ ਸਿੱਖੀ ਅਮਲ ਦਾ ਅੰਗ ਬਣ ਜਾਂਦੇ ਹਨ— ਪਰਿਵਰਤਨ ਦੇਖ ਕੇ ਕੁਝ ਸਮੇਂ ਤਾਂਈ ਕੁਝ ਸ਼ਰਧਾਲੂ ਸਿੱਖ ਵੀ ਭਰਮ ਵਿਚ ਪੈ ਜਾਂਦੇ ਹਨ। ਪਰ ਛੇਤੀ ਹੀ ਨਿਰਸੰਸੇ ਹੋ ਜਾਂਦੇ ਹਨ। ਇਨ੍ਹਾਂ ਸਾਰੀਆਂ ਘਟਨਾਵਾਂ ਦੇ ਪ੍ਰਸੰਗ ਵਿਚ ਸਿੱਖੀ ਦੇ ਜੀਵਨ ਵਿਚ ਭਾਈ ਗੁਰਦਾਸ ਜੀ ਦਾ ਬਹੁਤ ਹੀ ਅਹਿਮ ਤੇ ਕੇਂਦਰੀ ਰੋਲ ਰਿਹਾ ਹੈ। ਭਾਈ ਸਾਹਿਬ ਦੇ ਇਸ ਸਮੇਂ ਨਾਲ ਸੰਬੰਧਿਤ ਜੀਵਨ ਹਾਲਤਾਂ ਤੇ ਸੇਵਾ ਨੂੰ ਤਿੱਥ ਕ੍ਰਮ ਅਨੁਸਾਰ ਤਾਂ ਭਾਵੇਂ ਲੱਭਣ ਵਿਚ ਔਕੜਾਂ ਹਨ ਪਰ ਇਨ੍ਹਾਂ ਸਾਰੀਆਂ ਘਟਨਾਵਾਂ ਵਿਚ ਭਾਈ ਜੀ ਦਾ ਵਿਅਕਤਿਤਵ ਤੇ ਸੇਵਾ ਨੂੰ ਕਿਆਸਾਂ ਅਨੁਮਾਨਾਂ ਤੇ ਆਧਾਰਿਤ ਤੇ ਨਿਰਧਾਰਿਤ ਕਰਨ ਦੀ ਕੋਈ ਲੋੜ ਨਹੀਂ ਪੈਂਦੀ ਕਿਉਂਕਿ ਹਰੇਕ ਘਟਨਾਂ ਵਿਚ ਉਨ੍ਹਾਂ ਦਾ ਰੋਲ ਮੋਹਰੀ ਦਾ ਰਿਹਾ ਹੈ ਅਤੇ ਇਸ ਸਮੇਂ ਦੀ ਹਰੇਕ ਸੱਟ ਨੂੰ ਉਨ੍ਹਾਂ ਦੇ ਦਿਲ ਦਿਮਾਗ ਨੇ ਸਨਮੁਖ ਸਿੱਖ ਦੀ ਤਰ੍ਹਾਂ ਝੱਲਿਆ ਹੈ। ਇਸ ਸਮੇਂ ਨਾਲ ਸੰਬੰਧਿਤ ਸਾਰੇ ਰਵਾਇਤੀ ਇਤਿਹਾਸਕ ਲੇਖਾਂ ਨੇ ਭਾਈ ਗੁਰਦਾਸ ਜੀ ਦੀ ਸੇਵਾ ਤੇ ਯੋਗਦਾਨ ਨੂੰ ਸੰਭਾਲਿਆ ਵੀ ਹੈ ਅਤੇ ਦੱਬ ਕੇ ਸਲਾਹਿਆ ਵੀ ਹੈ। ਹੁਣ ਅਸੀਂ ਘਟਨਾ ਵਾਰ ਹੀ ਭਾਈ ਗੁਰਦਾਸ ਜੀ ਦੇ ਜੀਵਨ ਤੇ ਉਨ੍ਹਾਂ ਦੀ ਸੇਵਾ ਨੂੰ ਕੁਝ ਵਿਸਥਾਰ ਨਾਲ ਵੇਖ ਸਕਦੇ ਹਾਂ।

ਆਗਰੇ ਤੋਂ ਵਾਪਸ ਆ ਕੇ ਜਦੋਂ ਭਾਈ ਗੁਰਦਾਸ ਪੱਕੇ ਤੌਰ ਤੇ ਗੁਰੂ ਅਰਜਨ ਦੇਵ ਜੀ ਦੀ ਹਜ਼ੂਰੀ ਵਿਚ ਰਹਿਣ ਲਈ ਅੰਮ੍ਰਿਤਸਰ ਆਉਂਦੇ ਹਨ ਤਾਂ ਗੁਰੂ ਘਰ ਦੀ ਆਰਥਿਕ ਮੰਦਹਾਲੀ ਤੇ ਪਰਿਵਾਰਕ ਝਗੜਿਆਂ ਦਾ ਪਹਿਲੇ ਦਿਨ ਹੀ ਪਤਾ ਚਲ ਜਾਂਦਾ ਹੈ। ਜਦੋਂ ਭਾਈ ਸਾਹਿਬ ਨੂੰ ਲੰਗਰ ਵਿਚ ਮਿੱਸੇ ਪਰਸ਼ਾਦੇ ਹੀ ਮਿਲਦੇ ਹਨ ਤਾਂ ਉਹ ਇਸ ਦਾ ਕਾਰਣ ਗੁਰੂ ਅਰਜਨ ਦੇਵ ਜੀ ਤੋਂ ਪੁੱਛਦੇ ਹਨ। ਗੁਰੂ ਜੀ ਭਾਈ ਗੁਰਦਾਸ ਨੂੰ ਮਾਤਾ ਜੀ ਕੋਲ ਭੇਜ ਦਿੰਦ ਹਨ। ਮਾਤਾ ਭਾਨੀ ਜੀ ਕਾਫੀ ਵਿਸਥਾਰ ਸਹਿਤ ਲੰਗਰ ਦੀ ਇਸ ਦਸ਼ਾ ਦੇ ਕਾਰਨ ਦਸਦੇ ਹਨ। ਗੁਰੂ ਅਮਰਦਾਸ ਜੀ ਸਮੇਂ ਲੰਗਰ ਦੀ ਹਾਲਤ ਬਹੁਤ ਚੰਗੀ ਸੀ। ਇਥੋਂ ਤੱਕ ਚੰਗੀ ਸੀ ਕਿ ਅਗਲੇ ਦਿਨ ਲਈ ਕੁਝ ਨਹੀਂ ਬਚਾਇਆ ਜਾਂਦਾ ਸੀ। ਸ਼ਾਮ ਨੂੰ ਬਚਦਾ ਅੰਨ ਆਦਿ ਪਸ਼ੂਆਂ ਨੂੰ ਖੁਆ ਦਿੱਤਾ ਜਾਂਦਾ ਸੀ ਅਤੇ ਦਰਿਆ ਵਿਚ ਰੋੜ ਦਿੱਤਾ ਜਾਂਦਾ ਸੀ। ਗੁਰੂ ਰਾਮਦਾਸ ਜੀ ਵੇਲੇ ਵੀ ਲੰਗਰ ਦੀ ਦਸ਼ਾ ਬਹੁਤ ਸੋਹਣੀ ਚਲਦੀ ਸੀ। ਪਰ ਉਨ੍ਹਾਂ ਦੇ ਬਾਅਦ ਜਦੋਂ ਉਹ ਗੁਰੂ ਅਰਜਨ ਦੇਵ ਜੀ ਨੂੰ ਗੁਰਗੱਦੀ ਦੇ ਕੇ ਚਲਾਣਾ ਕਰ ਗਏ ਤਾਂ ਵੱਡੇ ਭਰਾਵਾਂ ਦੇ ਵਿਰੋਧ ਅਤੇ ਈਰਖਾ ਕਰ ਕੇ ਇਹ ਸਾਰੀ ਮੰਦਹਾਲੀ ਦੀ ਦਸ਼ਾ ਵਾਪਰੀ ਹੈ। ਗੁਰੂ ਅਰਜਨ ਦੇਵ ਜੀ ਤਾਂ ਸੰਤ ਸੁਭਾਅ ਆਪਣੇ ਆਪ ਵਿਚ ਹੀ ਮਸਤ ਰਹਿੰਦੇ ਹਨ, ਪਰ ਵੱਡੇ ਭਰਾਤਾ ਫਿਰ ਕੇ ਗੁਰੂ ਘਰ ਦੀ ਭੇਟਾ ਇਕੱਠੀ ਕਰ ਲੈਂਦੇ ਹਨ ਅਤੇ ਗੁਰੂ ਅਰਜਨ ਦੇਵ ਜੀ ਨੂੰ ਆਪਣੇ ਬਰਾਬਰ ਦਾ ਵੀ ਨਾ ਸਮਝ ਕੇ ਕੋਈ ਹਿੱਸਾ ਨਹੀਂ ਦਿੰਦੇ।[68] ਪ੍ਰਿਥੀ ਚੰਦ ਸ਼ੁਰੂ ਤੋਂ ਹੀ ਲਾਲਚੀ ਈਰਖਾਲੂ ਅਤੇ ਗੁਰੂ ਰਾਮਦਾਸ ਜੀ ਦਾ ਜੇਠਾ ਪੁੱਤਰ ਹੋਣ ਕਰਕੇ ਆਪਣੇ ਆਪ ਨੂੰ ਗੁਰਗੱਦੀ ਦਾ ਹੱਕਦਾਰ ਜਾਣ ਕੇ ਹੰਕਾਰੀ ਸੁਭਾਅ ਸੀ ਅਤੇ ਪਹਿਲਾਂ ਹੀ ਗੁਰੂ ਰਾਮਦਾਸ ਜੀ ਵਲੋਂ 'ਮੀਣਾ' ਕਹਿਕੇ ਤ੍ਰਿਸਕਾਰਿਆ ਜਾ ਚੁੱਕਾ ਸੀ।[69] ਗੁਰਗੱਦੀ ਤਾਂ ਗੁਰੂ ਰਾਮਦਾਸ ਜੀ ਗੁਰੂ ਅਰਜਨ ਦੇਵ ਨੂੰ ਯੋਗ ਤੇ ਅਧਿਕਾਰੀ ਜਾਣ ਕੇ ਦੇ ਗਏ, ਪਰ ਇਸ ਨਾਲ ਪ੍ਰਿਥੀ ਦਾ ਵਿਰੋਧ ਤੇ ਈਰਖਾ ਹੋਰ ਵੀ ਤੇਜ਼ ਹੋ ਗਈ। ਇਹ ਪ੍ਰਿਥੀ ਚੰਦ ਦੇ ਵਿਰੋਧ ਅਤੇ ਮੰਦਚਾਲਾਂ ਕਰਕੇ ਹੀ ਸੀ ਕਿ ਗੁਰੂ ਕੇ ਲੰਗਰ ਦੀ ਹਾਲਤ ਇਥੋਂ ਤਕ ਭੈੜੀ ਹੋ ਚੁੱਕੀ ਸੀ।

ਇਸ ਸਭ ਕੁਝ ਦੀ ਜਾਣਕਾਰੀ ਨੇ ਭਾਈ ਗੁਰਦਾਸ ਜੀ ਨੂੰ ਸੋਚਾਂ ਦੇ ਸਮੁੰਦਰ ਵਿਚ ਡੋਬ ਦਿੱਤਾ। ਭਾਈ ਗੁਰਦਾਸ ਜੀ ਨੇ ਇਹ ਸੋਚ ਕੇ, ਕਿ ਜੇਕਰ ਗੁਰੂ ਘਰ ਦੀ ਭੇਟ ਇਸੇ ਤਰ੍ਹਾਂ ਹੀ ਪ੍ਰਿਥੀ ਚੰਦ ਉਗਰਾਹੀ ਗਿਆ ਤਾਂ ਇਸ ਨਾਲ ਸਿੱਖੀ ਦਾ ਨੁਕਸਾਨ ਹੋਵੇਗਾ ਕਿਉਂਕਿ ਉਹ ਅਸਲੀ ਗੁਰੂ ਤਾਂ ਹੈ ਨਹੀਂ ਅਤੇ ਲਾਲਚ ਕਰਕੇ ਭੇਟਾ ਇਕੱਠੀ ਕਰ ਰਿਹਾ ਹੈ, ਇਸ ਨਾਲ ਲੋਕਾਂ ਦੀ ਸ਼ਰਧਾ ਤੇ ਸੱਟ ਲੱਗੇਗੀ ਅਤੇ ਦੂਜਾ ਜੇਕਰ ਗੁਰੂ ਅਰਜਨ ਦੇਵ ਜੀ ਪ੍ਰਗਟ ਹੋ ਕੇ ਸਿੱਖੀ ਦਾ ਪ੍ਰਚਾਰ ਤੇ ਸੰਗਤਾਂ ਦੀ ਅਗਵਾਈ ਨਹੀਂ ਕਰਦੇ ਤਾਂ ਸਿੱਖੀ ਦਾ ਵਿਕਾਸ ਕਿਵੇਂ ਹੋਵੇਗਾ ਅਤੇ ਗੁਰੂ ਰਾਮਦਾਸ ਜੀ ਵਲੋਂ ਸਰੋਵਰ ਦੀ ਕਾਰ ਲਈ ਲਾਈ ਜ਼ਿੰਮੇਵਾਰੀ ਕਿਵੇਂ ਨੇਪਰੇ ਚੜ੍ਹੇਗੀ, ਕੁਝ ਉੱਦਮ ਕਰਨ ਦਾ ਇਰਾਦਾ ਬਣਾਇਆ।[70] ਗਿਆਨੀ ਗਿਆਨ ਸਿੰਘ ਜੀ ਦੇ ਲਿਖਣ ਅਨੁਸਾਰ ਫੇਰ ਉਸੇ ਦਿਨ ਬਾਬੇ ਬੁੱਢੇ ਜੀ ਪਾਸ ਬਾਸਰਕੇ ਬੀੜ ਵਿਚ (ਜਿਥੇ ਉਹ ਤਪ ਕਰ ਰਹੇ ਸਨ) ਗਏ ਤੇ ਸਭ ਗਲ ਸੁਣਾ ਕੇ ਉਨ੍ਹਾਂ ਨੂੰ ਅੰਮ੍ਰਿਤਸਰ ਲੈ ਆਂਦਾ। ਗੋਇੰਦਵਾਲ ਤੋਂ ਮੋਹਰੀ ਜੀ ਨੂੰ ਤੇ ਭਾਈ ਸਾਲੋ, ਜੇਠੇ, ਪੈੜੇ, ਗੁਰੀਏ ਆਦਿਕ ਉਜਾਗਰ ਸਿੱਖਾਂ ਨੂੰ ਜੋ ਆਪਣੇ ਆਪਣੇ ਘਰ ਗਏ ਹੋਏ ਸਨ, ਬੁਲਾ ਲਿਆ। ਸਭ ਨੇ ਇਕਮੁੱਠ ਹੋ ਕੇ ਅੰਮ੍ਰਿਤਸਰ ਦੇ ਚੁਫੇਰੇ ਰਾਹ ਰੋਕ ਲਏ ਤੇ ਲਹੌਰ

ਦੇ ਰਾਹ ਪਰ (ਜਿਸ ਬਾਦਸ਼ਾਹੀ ਰਸਤੇ ਬਹੁਤ ਸੰਗਤ ਆਇਆ ਕਰਦੀ ਸੀ) ਬਾਬੇ ਬੁੱਢੇ ਜੀ ਨੂੰ ਨਾਲ ਲੈ ਕੇ ਢਾਈ ਕੁ ਕੋਹ ਉਪਰ ਜੋ ਹੁਣ ਪਿਪਲੀ ਸਾਹਿਬ ਗੁਰਦੁਆਰਾ ਮਸ਼ਹੂਰ ਹੈ ਆਪ ਜਾ ਬੈਠੇ ਤੇ ਇਕ ਥੜਾ ਬਨ੍ਹਾ ਕੇ ਉਸ ਦੇ ਉਪਰ ਚਾਦਰ ਪਾ ਕੇ ਮੋਰ ਪੰਖ ਦਾ ਮੁਠਾ ਬਾਬੇ ਨੂੰ ਫੇਰਨ ਲਗਾਯਾ। ਆਪ ਰਾਹ ਜਾਂਦੀਆਂ ਸੰਗਤਾ ਨੂੰ ਘੇਰ ਘੇਰ ਪ੍ਰੇਰ ਪ੍ਰੇਰ ਲਿਆ ਕੇ ਉਸ ਥਾਂ ਸੰਗਤ ਤੋਂ ਪੂਜਾ ਭੇਟਾ ਲੈ ਕੇ ਗੁਰੂ ਜੀ ਪਾਸ ਪਹੁੰਚਾਣ ਲਗੇ।[71] ਬਾਬਾ ਬੁੱਢਾ ਜੀ, ਭਾਈ ਗੁਰਦਾਸ ਤੇ ਹੋਰ ਸਿੱਖਾਂ ਦੇ ਗੁਰੂ ਅਰਜਨ ਦੇਵ ਜੀ ਵੱਲ ਹੋਣ ਨਾਲ ਸੰਗਤਾਂ ਵਿਚ ਪ੍ਰਿਥੀਏ ਦੇ ਖੋਟ ਦਾ ਪਾਜ ਖੁਲ੍ਹਣ ਲਗ ਪਿਆ। ਇਧਰ ਲੰਗਰ ਅਤੇ ਗੁਰੂ ਘਰ ਦੀ ਆਰਥਿਕ ਅਵਸਥਾ ਵਿਚ ਵੀ ਸੁਧਾਰ ਹੋਣਾ ਸ਼ੁਰੂ ਹੋ ਗਿਆ ਅਤੇ ਗੁਰੂ ਦਰਬਾਰ ਦੀਆਂ ਰੌਣਕਾਂ ਵਿਚ ਵੀ ਵਾਧਾ ਹੋਣਾ ਸ਼ੁਰੂ ਹੋ ਗਿਆ।[72] ਇਥੋਂ ਤੰਗ ਆ ਕੇ ਪ੍ਰਿਥੀਏ ਨੇ ਦੂਰ ਦੀਆਂ ਸੰਗਤਾਂ ਨੂੰ ਜਾ ਕੇ ਭਰਮਾਣਾ ਸ਼ੁਰੂ ਕਰ ਦਿੱਤਾ ਤੇ ਉਥੋਂ ਦੀ ਭੇਟਾ ਉਗਰਾਹੀ ਸ਼ੁਰੂ ਕਰ ਦਿੱਤੀ। ਇਸ ਤੇ ਵੀ ਭਾਈ ਸਾਹਿਬ ਨੇ ਦੂਰ ਨੇੜੇ ਦੀਆਂ ਸੰਗਤਾਂ ਨੂੰ ਹੁਕਮਨਾਮੇ ਭੇਜਕੇ ਅਤੇ ਆਪਣੇ ਮੁਖੀ ਸਿੱਖ ਭੇਜ ਕੇ ਸੰਗਤਾਂ ਨੂੰ ਪ੍ਰਿਥੀਏ ਦੀਆਂ ਚਾਲਾਂ ਤੋਂ ਸੁਚੇਤ ਕਰਵਾਇਆ। ਮਹਾਕਵੀ ਸੰਤੋਖ ਸਿੰਘ ਦੇ ਲਿਖਣ ਅਨੁਸਾਰ ਤਾਂ ਭਾਈ ਸਾਹਿਬ ਆਪ ਵੀ ਸੰਗਤਾਂ ਕੋਲ ਪੁੱਜੇ।[73] ਭਾਵੇਂ ਉਨ੍ਹਾਂ ਅਸਲੀ ਟਿਕਾਣੇ ਦਾ ਨਾਮ ਨਹੀਂ ਲਿਖਿਆ ਕਿ ਕਿੱਥੇ ਪੁੱਜੇ। ਭਾਈ ਵੀਰ ਸਿੰਘ ਜੀ ਨੇ ਇਨ੍ਹਾਂ ਸਮਿਆਂ ਵਿਚ ਆਪ ਜੀ ਦੇ ਸਿੰਧ, ਪਿਸ਼ਾਵਰ, ਕਾਬਲ ਜਾਣ ਦੀ ਰਵਾਇਤ ਵੱਲ ਇਸ਼ਾਰਾ ਕੀਤਾ ਹੈ ਪਰ ਰਵਾਇਤ ਦਾ ਸ੍ਰੋਤ ਕੋਈ ਨਹੀਂ ਦਿੱਤਾ।[74] ਰਣਧੀਰ ਸਿੰਘ ਜੀ ਨੇ ਇਸੇ ਸਮੇਂ ਹੀ ਭਾਈ ਗੁਰਦਾਸ ਜੀ ਦੇ ਸੁਝਾਅ ਤੇ ਗੁਰੂ ਅਰਜਨ ਦੇਵ ਜੀ ਵਲੋਂ ਦਸਵੰਧ ਦੀ ਮਰਯਾਦਾ ਬੰਨ੍ਹਣ ਦਾ ਵੀ ਜ਼ਿਕਰ ਕੀਤਾ ਗਿਆ ਹੈ।[75] ਭਾਈ ਗੁਰਦਾਸ ਜੀ ਦੇ ਅਜਿਹੇ ਉੱਦਮ ਕਰਕੇ ਗੁਰੂ ਘਰ ਦੀ ਆਰਥਿਕ ਹਾਲਤ ਕਾਫ਼ੀ ਚੰਗੀ ਹੋ ਗਈ, ਸੰਗਤਾਂ ਦੀ ਰੌਣਕ ਵੀ ਹੋਣ ਲੱਗ ਪਈ। ਪ੍ਰਿਥੀ ਚੰਦ ਨੇ ਵੀ ਹੋਰ ਕੋਈ ਚਾਰਾ ਨਾ ਦੇਖ ਕੇ ਵਕਤੀ ਤੌਰ ਤੇ ਆਮਦਨ ਦਾ ਕੁਝ ਭਾਗ ਲੈ ਕੇ ਸਮਝੌਤਾ ਕਰ ਲਿਆ। ਗੁਰੂ ਅਰਜਨ ਦੇਵ ਜੀ ਦੀ ਆਗਿਆ ਅਨੁਸਾਰ ਭਾਈ ਗੁਰਦਾਸ ਆਦਿ ਸਿੱਖਾਂ ਨੇ ਵਿਚ ਪੈ ਕੇ ਗੁਰੂ ਕੇ ਬਾਜ਼ਾਰ ਦੇ ਟਿਕਾਣੇ ਤੇ ਜਾਗਾਤ ਦੀ ਆਮਦਨ ਪ੍ਰਿਥੀ ਚੰਦ ਨੂੰ ਦੇ ਦਿੱਤੀ ਅਤੇ ਚੌਕ ਪਾਸੀਆਂ ਵਾਲਾ ਸਾਰਾ ਬਾਜ਼ਾਰ ਮਹਾਂਦੇਵ ਜੀ ਨੂੰ ਦੇ ਦਿੱਤਾ।[76]

ਇਸ ਤਰ੍ਹਾਂ ਪਰਿਵਾਰਕ ਝਗੜਿਆਂ ਵਿਚ ਥੋੜ੍ਹਾ ਜਿਹਾ ਸਮਾਂ ਠੰਢ ਪੈਣ ਕਾਰਣ ਅਤੇ ਮਾਇਕ ਹਾਲਤ ਸੁਧਰ ਜਾਣ ਕਾਰਨ ਗੁਰੂ ਜੀ ਨੇ ਹੁਣ ਉਸਾਰੀ ਦੇ ਕੰਮਾਂ ਵੱਲ ਧਿਆਨ ਦਿੱਤਾ। ਇਹੀ ਸਮਾਂ ਸੀ ਜਦੋਂ ਸੁਧਾ ਸਰੋਵਰ ਦੀ ਕਾਰ ਸੇਵਾ ਸ਼ੁਰੂ ਹੋਈ ਅਤੇ ਉਸ ਦੇ ਮੱਧ ਵਿਚ ਹਰਿਮੰਦਰ ਸਾਹਿਬ ਦੀ ਨੀਂਹ ਕੱਤਕ ਸੁਦੀ 5 ਸੰਮਤ 1645 ਬਿ. (1588 ਅਕਤੂਬਰ ਮਹੀਨੇ) ਤੇ 119 ਨਾਨਕ ਸ਼ਾਹੀ ਵਿਚ ਰਖੀ।[77] ਇਸ ਸਮੇਂ ਭੀ ਭਾਈ ਗੁਰਦਾਸ ਜੀ ਗੁਰੂ ਅਰਜਨ ਦੇਵ ਜੀ ਦੇ ਮੁਖੀ ਸਿੱਖਾਂ ਵਿਚੋਂ ਸਨ ਅਤੇ ਖੁਸ਼ੀ ਖੁਸ਼ੀ ਗੁਰੂ ਜੀ ਦੀ ਸੇਵਾ ਵਿਚ ਮਗਨ ਸਨ :

ਭਾਉ ਭਗਤਿ ਕੇ ਭੇਨ ਹੁਲਾਸ ॥ ਕਰਹਿ ਕਾਰ ਭਾਈ ਗੁਰਦਾਸ ॥ 20 ॥[78]

ਹਰਿਮੰਦਰ ਸਾਹਿਬ ਜੀ ਦੀ ਰਚਨਾ ਤੇ ਉਸਾਰੀ ਸਮੇਂ ਵੀ ਬਾਬਾ ਬੁੱਢਾ ਅਤੇ ਭਾਈ ਗੁਰਦਾਸ ਆਦਿ ਮੁਖੀ ਸਿੱਖਾਂ ਦੀ ਸਲਾਹ ਤੇ ਸਹਿਯੋਗ ਸਤਿਗੁਰੂ ਜੀ ਨੂੰ ਪ੍ਰਾਪਤ ਸੀ।[79]

ਜਾਪਦਾ ਹੈ ਪ੍ਰਿਥੀਏ ਦੇ ਵਿਰੋਧ ਅਤੇ ਨਿੱਤ ਨਵੇਂ ਝਗੜਿਆਂ ਕਰਕੇ ਗੁਰੂ ਅਰਜਨ

ਦੇਵ ਜੀ ਨੂੰ ਕੁਝ ਸਮੇਂ ਲਈ ਇਥੋਂ ਜਾਣਾ ਪਿਆ। ਪ੍ਰਿਥੀਚੰਦ ਲਹੌਰ ਸੂਬੇ ਦੇ ਇਕ ਮਾਲ ਅਫ਼ਸਰ ਸੁਲਹੀ ਖ਼ਾਨ ਨਾਲ ਮਿਲ ਕੇ ਨਿੱਤ ਨਵੀਆਂ ਮੁਸੀਬਤਾਂ ਖੜੀਆਂ ਕਰਨ ਦੇ ਆਹਰ ਵਿਚ ਲਗਿਆ ਹੋਇਆ ਸੀ। ਗੁਰੂ ਜੀ ਨੇ ਪ੍ਰਿਥੀਏ ਦੀਆਂ ਨਿੱਤ ਦੀਆਂ ਸ਼ਰਾਰਤਾਂ ਤੇ ਗੋਂਦਾਂ ਤੋਂ ਕਿਨਾਰਾ ਕਰਨ ਲਈ ਅੰਮ੍ਰਿਤਸਰ ਛੱਡ ਦਿੱਤਾ ਅਤੇ ਰਾਵੀ ਤੇ ਬਿਆਸ ਦਰਿਆਵਾਂ ਵਿਚਕਾਰਲੇ ਮਾਝੇ ਦੇ ਇਲਾਕੇ ਦੀ ਯਾਤਰਾ ਕੀਤੀ।[80] ਇਨ੍ਹਾਂ ਯਾਤਰਾਵਾਂ ਸਮੇਂ ਭਾਈ ਗੁਰਦਾਸ ਜੀ ਵੀ ਉਨ੍ਹਾਂ ਦੇ ਨਾਲ ਸਨ।[81] ਗੁਰੂ ਅਰਜਨ ਦੇਵ ਜੀ ਇਸ ਸਮੇਂ ਵੀ ਸਿੱਖੀ ਪ੍ਰਚਾਰ ਤੇ ਉਸਾਰੀ ਦੇ ਹੋਰ ਕੰਮਾਂ ਵਿਚ ਲਗੇ ਰਹੇ। ਸੰਮਤ 1647 (1590 ਈ.) ਨੂੰ ਗੁਰੂ ਅਰਜਨ ਦੇਵ ਜੀ ਨੇ ਖਾਰਾ ਤੇ ਪਲਾਸੂਰ ਪਿੰਡਾਂ ਦੀ ਇਕ ਲੱਖ ਸਤਵੰਜਾ ਹਜ਼ਾਰ ਰੁਪਏ ਦੀ ਜ਼ਮੀਨ ਖ਼ਰੀਦ ਕੇ ਤਾਲ ਲੁਆਇਆ। ਅਤੇ ਤਰਨਤਾਰਨ ਨਗਰ ਦੀ ਨੀਂਹ ਰਖੀ।[82] ਸੰਮਤ 1651 (1594 ਈ.) ਵਿਚ ਗੁਰੂ ਜੀ ਨੇ ਜਲੰਧਰ ਜ਼ਿਲੇ ਵਿਚ ਕਰਤਾਰਪੁਰ ਨਾਮ ਦਾ ਨਗਰ ਵਸਾਇਆ। ਇਥੇ ਹੀ ਇਕ ਖੂਹ ਮੌਲੀਆ ਹੈ ਜਿਥੇ ਬੈਠ ਕੇ ਭਾਈ ਗੁਰਦਾਸ ਜੀ ਕਾਵਯ ਰਚਨਾਂ ਕਰਦੇ ਹੁੰਦੇ ਸਨ।[83] ਜਾਪਦਾ ਹੈ ਇਨ੍ਹਾਂ ਸਾਲਾਂ ਵਿਚ ਭਾਈ ਗੁਰਦਾਸ ਜੀ ਬਹੁਤਾ ਸਮਾਂ ਤਾਂ ਗੁਰੂ ਅਰਜਨ ਦੇਵ ਜੀ ਨਾਲ ਹੀ ਰਹਿੰਦੇ ਰਹੇ ਹੋਣ ਪਰ ਇਸ ਦੇ ਨਾਲ ਨਾਲ ਰਾਮਦਾਸਪੁਰੇ ਤੇ ਬੀੜ ਬਾਸਰਕੇ ਵੀ ਉਹ ਲਗਾਤਾਰ ਜਾਂਦੇ ਤੇ ਠਹਿਰਦੇ ਰਹੇ ਹੋਣਗੇ। ਹਾਂ ਜਦੋਂ ਦੂਜੀ ਵਾਰ ਗੁਰੂ ਅਰਜਨ ਦੇਵ ਜੀ ਤਿੰਨ ਸਾਲ (1594 ਤੋਂ 1597 ਈ.)[84] ਵਡਾਲੀ ਠਹਿਰਦੇ ਹਨ ਤਾਂ ਭਾਈ ਗੁਰਦਾਸ ਜੀ ਉਨ੍ਹੀਂ ਦਿਨੀਂ ਰਾਮਦਾਸਪੁਰੇ ਹੀ ਠਹਿਰੇ ਜਾਪਦੇ ਹਨ ਕਿਉਂਕਿ ਜਦੋਂ 21 ਹਾੜ 1652 ਬਿ. (1595 ਈ.) ਸੰਮਤ ਨੂੰ ਗੁਰੂ ਹਰਗੋਬਿੰਦ ਜੀ ਜਨਮ ਲੈਂਦੇ ਹਨ ਤਾਂ ਭਾਈ ਗੁਰਦਾਸ ਜੀ ਬਾਬਾ ਬੁਢਾ ਜੀ ਨਾਲ ਰਾਮਦਾਸਪੁਰ ਤੋਂ ਦਰਸ਼ਨਾਂ ਲਈ ਆਉਂਦੇ ਹਨ ਅਤੇ ਕੁਝ ਕੁ ਦਿਨ ਇਥੇ ਠਹਿਰਕੇ ਵਾਪਸ ਚਲੇ ਜਾਂਦੇ ਹਨ।[85] ਇਸੇ ਸਮੇਂ ਪ੍ਰਿਥੀਏ ਵੱਲੋਂ ਬਾਲਕ (ਗੁਰੂ) ਹਰਿਗੋਬਿੰਦ ਜੀ ਨੂੰ ਖ਼ਤਮ ਕਰਨ ਦੇ ਕਈ ਉਪਰਾਲੇ ਕੀਤੇ ਜਾਂਦੇ ਹਨ ਪਰ ਕੋਈ ਸਿਰੇ ਨਹੀਂ ਚੜ੍ਹਦਾ।[86] ਜਦੋਂ ਗੁਰੂ ਹਰਿਗੋਬਿੰਦ ਜੀ ਦੋ ਕੁ ਸਾਲ ਦੀ ਆਯੂ ਦੇ ਹੋ ਜਾਂਦੇ ਹਨ ਤਾਂ ਰਾਮਦਾਸਪੁਰੇ ਦੀਆਂ ਸੰਗਤਾਂ ਗੁਰੂ ਅਰਜਨ ਦੇਵ ਕੋਲ ਵਾਪਸ ਰਾਮਦਾਸਪੁਰ ਆ ਕੇ ਰਹਿਣ ਲਈ ਬੇਨਤੀ ਕਰਦੀਆਂ ਹਨ। ਗੁਰੂ ਜੀ ਉਨ੍ਹਾਂ ਦੀ ਬੇਨਤੀ ਪ੍ਰਵਾਨ ਕਰਕੇ ਰਾਮਦਾਸਪੁਰੇ ਚਲੇ ਜਾਂਦੇ ਹਨ ਅਤੇ ਖੁਸ਼ੀਆਂ ਦੇ ਜਸ਼ਨ ਮਨਾਏ ਜਾਂਦੇ ਹਨ।[87] ਇਥੇ ਵੀ ਪ੍ਰਿਥੀਏ ਵੱਲੋਂ (ਗੁਰੂ) ਹਰਿਗੋਬਿੰਦ ਜੀ ਨੂੰ ਮਾਰਨ ਦਾ ਯਤਨ ਕੀਤਾ ਜਾਂਦਾ ਹੈ ਤਾਂ ਕਿ ਕਿਸੇ ਨਾ ਕਿਸੇ ਢੰਗ ਨਾਲ ਗੱਦੀ ਉਨ੍ਹਾਂ ਕੋਲ ਆ ਜਾਵੇ ਪਰ ਸਫਲਤਾ ਨਹੀਂ ਮਿਲਦੀ। ਉਸ ਦਾ ਖੋਟ ਪ੍ਰਗਟ ਹੋ ਜਾਂਦਾ ਹੈ।[88] ਅਤੇ ਉਹ ਸ਼ਰਮ ਦਾ ਮਾਰਿਆ ਸ਼ਹਿਰ ਛੱਡ ਕੇ ਹੇਹਰ ਪਿੰਡ ਚਲਾ ਜਾਂਦਾ ਹੈ ਜੋ ਕਿ ਉਸ ਦਾ ਸਹੁਰਾ ਪਿੰਡ ਹੁੰਦਾ ਹੈ। ਇਥੇ ਹੀ ਉਹ ਸੁਲਹੀ ਖਾਨ ਨੂੰ ਵੀ ਮਿਲਦਾ ਹੈ।[89] ਇਸ ਤੇ ਵੀ ਗੁਰੂ ਅਰਜਨ ਜੀ ਆਪਣਾ ਧੀਰਜ ਤੇ ਖਿਮਾਸ਼ਾਲੀ ਸੁਭਾਅ ਨਹੀਂ ਛੱਡਦੇ ਅਤੇ ਭਾਈ ਗੁਰਦਾਸ ਜੀ ਨੂੰ ਬੁਲਾ ਕੇ ਪ੍ਰਿਥੀਏ ਕੋਲ ਪਿੰਡ ਹੇਹਰ ਭੇਜਦੇ ਹਨ ਅਤੇ ਉਨ੍ਹਾਂ ਨੂੰ ਬੇਨਤੀ ਕਰਕੇ ਮਨਾ ਕੇ ਵਾਪਸ ਲੈ ਆਉਣ ਲਈ ਕਹਿੰਦੇ ਹਨ।[90] ਜਦੋਂ ਪ੍ਰਿਥੀ ਚੰਦ ਕਿਸੇ ਵੀ ਤਰ੍ਹਾਂ ਮੰਨਦਾ ਨਹੀਂ ਉਲਟਾ ਗਾਲ੍ਹਾਂ ਕੱਢਦਾ ਹੈ ਤਾ ਭਾਈ ਗੁਰਦਾਸ ਜੀ ਵਾਪਸ ਆ ਜਾਂਦੇ ਹਨ। ਪੁਰਾਤਨ ਰਵਾਇਤ ਹੈ ਕਿ ਭਾਈ ਗੁਰਦਾਸ ਜੀ

ਨੇ ਆਪਣੀ 36ਵੀਂ ਵਾਰ ਜਿਸ ਵਿਚ ਮੀਣਿਆਂ ਦੇ ਖੋਟਾਂ ਬਾਰੇ ਹੀ ਲਿਖਿਆ ਹੈ ਹੇਹਰ ਤੋਂ ਵਾਪਸ ਆਉਂਦਿਆਂ ਰਚੀ ਸੀ ।[91] ਇਸ ਹੇਹਰ ਪਿੰਡ ਵਿਚ ਹੀ ਪ੍ਰਿਥੀ ਚੰਦ ਨੇ ਸੁਲਹੀ ਖ਼ਾਨ ਦੀ ਮਦਦ ਨਾਲ ਕੁਝ ਜ਼ਮੀਨ ਪ੍ਰਾਪਤ ਕਰ ਲਈ ਅਤੇ ਇਥੇ ਇਕ ਤਾਲ ਵੀ ਲੁਆਇਆ ਅਤੇ ਇਕ ਮੰਦਰ ਵੀ ਬਣਾਇਆ ।[92] ਇਸ ਤੋਂ ਬਾਅਦ ਪ੍ਰਿਥੀ ਚੰਦ ਨੂੰ ਮਾਲਵੇ ਵਿਚ ਇਕ ਪਿੰਡ ਜਾਗੀਰ ਵਜੋਂ ਮਿਲਿਆ ਜਿਥੇ ਕਿ ਉਸ ਨੇ ਸੰਮਤ 1653 (1596 ਈ.) ਵਿਚ ਪਿੰਡ ਕੋਠਾ ਗੁਰੂ ਕਾ ਵਸਾਇਆ ।[93]

## ਗੁਰੂ ਗ੍ਰੰਥ ਸਾਹਿਬ ਦਾ ਸੰਕਲਨ

ਹੁਣ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਦੇ ਸਹਿਯੋਗ ਨਾਲ ਸਭ ਗੁਰੂ ਸਾਹਿਬਾਨ ਅਤੇ ਹੋਰ ਭਗਤਾਂ ਆਦਿ ਦੀ ਬਾਣੀ ਸੰਕਲਤ ਕਰਕੇ ਗ੍ਰੰਥ ਸਾਹਿਬ ਤਿਆਰ ਕਰਨ ਦਾ ਉੱਦਮ ਕੀਤਾ । ਰਵਾਇਤੀ ਸਿੱਖ ਇਤਿਹਾਸਕ ਲੇਖਾਂ ਵਿਚ ਗੁਰੂ ਅਰਜਨ ਦੇਵ ਜੀ ਦੇ ਬਾਣੀ ਸੰਕਲਤ ਕਰਨ ਦੇ ਦੋ ਕਾਰਨਾਂ ਦਾ ਵਾਰ ਵਾਰ ਜ਼ਿਕਰ ਮਿਲਦਾ ਹੈ । ਪਹਿਲਾ ਤਾਂ ਹੈ ਲੁਕਾਈ ਦੇ ਕਲਿਆਣ ਤੇ ਉਧਾਰ ਤੇ ਸੰਗਤ ਦੀ ਅਗਵਾਈ ਲਈ ਗ੍ਰੰਥ ਤਿਆਰ ਕਰਨਾ ।[94] ਦੂਜੇ ਗੁਰੂ ਘਰ ਦੇ ਵਿਰੋਧੀਆਂ ਵਲੋਂ ਨਾਨਕ ਪਦ ਵਰਤ ਕੇ ਆਪਣੀ ਬਾਣੀ ਰਚ ਕੇ ਗੁਰਬਾਣੀ ਵਿਚ ਰਲਾ ਪਾਣ ਦੇ ਯਤਨਾਂ ਵਿਚ ਹਮੇਸ਼ਾ ਲਈ ਠੱਲ ਪਾਉਣੀ ।[95] ਗੁਰੂ ਗ੍ਰੰਥ ਸਾਹਿਬ ਦੀ ਤਿਆਰੀ ਲਈ ਪਹਿਲਾ ਜ਼ਰੂਰੀ ਕਦਮ ਸੀ ਸਾਰੀ ਬਾਣੀ ਇਕੱਤਰ ਕਰਨਾ । ਸੋ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਤੇ ਹੋਰ ਮੁਖੀ ਸਿੱਖਾਂ ਦੇ ਸਹਿਯੋਗ ਨਾਲ ਤਰੰਤ ਹੀ ਯਤਨ ਆਰੰਭ ਦਿੱਤੇ । ਪਹਿਲੇ ਤਾਂ ਬਹੁਤ ਸਾਰੀ ਬਾਣੀ ਜੋ ਪੋਥੀਆਂ ਦੇ ਰੂਪ ਵਿਚ, ਗੁਰੂ ਅਮਰ ਦਾਸ ਜੀ ਦੇ ਸਪੁੱਤਰ ਬਾਬਾ ਮੋਹਨ ਜੀ ਕੋਲ ਸੀ, ਉਹ ਗੁਰੂ ਜੀ ਨੇ ਪਹਿਲਾਂ ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਨੂੰ ਲੈਣ ਲਈ ਭੇਜਿਆ । ਜਦੋਂ ਉਨ੍ਹਾਂ ਨੂੰ ਬਾਣੀ ਨਾ ਮਿਲੀ ਤਾਂ ਗੁਰੂ ਆਪ ਜਾ ਕੇ ਲਿਆਏ ।[96] ਇਸ ਦੇ ਨਾਲ ਹੀ ਸੰਗਤਾਂ ਨੂੰ ਹੁਕਮਨਾਮੇ ਭੇਜੇ ਕਿ ਜਿਸ ਕਿਸੇ ਕੋਲ ਗੁਰੂ ਸਾਹਿਬਾਨ ਦੀ ਬਾਣੀ ਦੇ ਕੁਝ ਸ਼ਬਦ ਹਨ ਉਹ ਲੈ ਆਵਣ ।[97] ਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਵੀ ਬਾਣੀ ਲਿਆਉਣ ਲਈ ਭੇਜਿਆ ਜਿਵੇਂ ਭਾਈ ਪੈੜਾ ਜੀ ਨੂੰ ਸਿੰਘਲਾਦੀਪ ਭੇਜਣਾ ।[98] ਮਹਾਂਕਵੀ ਸੰਤੋਖ ਸਿੰਘ ਨੇ ਪੈੜੇ ਮੋਖੇ ਨੂੰ ਸੰਗਲਾਦੀਪ ਭੇਜਣ ਦੀ ਸਾਖੀ ਦੇ ਨਾਲ ਹੀ ਕਾਸ਼ੀ ਦੇ ਪੰਡਿਤ ਦੀ, ਜਿਹੜਾ ਗੁਰੂ ਜੀ ਦੇ ਕੋਲ ਆ ਕੇ ਠਹਿਰਿਆ ਸੀ ਅਤੇ ਕਥਾ ਕਰਦਾ ਸੀ, ਪਰ ਸੌਣ ਸ਼ਗਨ ਮੰਨਦਾ ਸੀ, ਦੀ ਸਾਖੀ ਵੀ ਲਿਖੀ ਹੈ । ਮਹਾਂਕਵੀ ਨੇ ਪੰਡਿਤ ਦੇ ਸੌਣ ਸ਼ਗਨ ਤੇ ਆਧਾਰਿਤ ਵਿਸ਼ਵਾਸ਼ ਦੀ ਪੈੜੇ ਮੋਖੇ ਦੇ ਗੁਰੂ ਸਿਦਕ ਨਾਲ ਤੁਲਨਾ ਕੀਤੀ ਹੈ ਅਤੇ ਭਾਈ ਗੁਰਦਾਸ ਜੀ ਦੇ ਕਬਿੱਤ ਨੰਬਰ 447-448 ਦੇ ਰਚਨ ਦਾ ਸੰਬੰਧ ਗੁਰੂ ਅਰਜਨ ਜੀ ਦੇ ਇਸ ਆਦੇਸ਼ ਤੇ ਘਟਨਾ ਨਾਲ ਜੋੜਿਆ ਹੈ ।[99] ਉਪਰੋਕਤ ਬਾਣੀ ਤੋਂ ਬਿਨਾਂ ਗੁਰੂ ਅਰਜਨ ਦੇਵ ਜੀ ਦੀ ਆਪਣੀ ਬਾਣੀ ਪਹਿਲਾਂ ਹੀ ਉਨ੍ਹਾਂ ਕੋਲ ਸੀ ਜੋ ਉਨ੍ਹਾਂ ਦੇ ਚਾਰ ਲਿਖਾਰੀ ਭਾਈ ਸੰਤ ਦਾਸ, ਹਰੀਆ, ਸੁਖਾ ਤੇ ਮਨਸਾ ਰਾਮ ਲਿਖਦੇ ਸਨ ।[100] ਇਸ ਸਾਰੀ ਬਾਣੀ ਤੋਂ ਇਲਾਵਾ, ਗ੍ਰੰਥ ਸਾਹਿਬ ਲਿਖਵਾਉਣ ਦੇ ਸਮੇਂ ਵੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਬਾਣੀ ਰਚੀ ਜਿਵੇਂ ਕਿ ਬਾਵਨ ਅਖਰੀ, ਸੁਖਮਨੀ ਆਦਿ ।[101] ਇਸ ਤਰ੍ਹਾਂ ਜਦੋਂ ਬਾਣੀ ਇਕੱਤਰ ਹੋ ਗਈ ਤਾਂ ਗ੍ਰੰਥ ਸਾਹਿਬ ਦੀ ਲਿਖਾਈ ਲਈ

ਅੰਮ੍ਰਿਤਸਰ ਤੋਂ ਦੱਖਣ ਦਿਸ਼ਾ ਵੱਲ ਸੰਘਣੇ ਜੰਗਲ ਵਾਲੀ ਇਕਾਂਤ ਥਾਂ, ਜਿਥੇ ਹੁਣ ਰਾਮਸਰ ਗੁਰਦੁਆਰਾ ਹੈ, ਚੁਣਿਆ ਗਿਆ। ਇਥੇ ਸਥਿਤ ਛੱਪੜ ਨੂੰ ਕੁਝ ਹੋਰ ਵੱਡਾ ਕੀਤਾ ਗਿਆ ਅਤੇ ਤੰਬੂ ਕਨਾਤਾਂ ਲਗ ਗਏ। ਇਸ ਮਹਾਨ ਕੰਮ ਲਈ ਭਾਈ ਗੁਰਦਾਸ ਜੀ ਨੂੰ ਲਿਖਾਰੀ ਚੁਣਿਆ ਗਿਆ। ਦੂਰ ਕਨਾਤ ਵਿਚ ਮਦਦ ਲਈ ਕੁਝ ਹੋਰ ਸੇਵਕ ਰਹਿੰਦੇ ਸਨ। ਇਸ ਤੋਂ ਇਲਾਵਾ ਸੰਗਤ ਨੂੰ ਇਧਰ ਨਹੀਂ ਆਉਣ ਦਿੱਤਾ ਜਾਂਦਾ ਸੀ। ਗੁਰੂ ਜੀ ਲਿਖਵਾਉਂਦੇ ਸਨ ਅਤੇ ਭਾਈ ਗੁਰਦਾਸ ਜੀ ਲਿਖਦੇ ਸਨ। ਬੀੜ ਗੁਰਮੁਖੀ ਅੱਖਰਾਂ ਵਿਚ ਗੁਰੂ ਜੀ ਦੀ ਸੋਚੀ ਸਮਝੀ ਵਿਉਂਤ ਅਨੁਸਾਰ ਲਿਖੀ ਗਈ।[102] ਸਾਰੀ ਬਾਣੀ ਨੂੰ ਰਚਨਾਕਾਰਾਂ ਤੋਂ ਕਾਵਿ ਭੇਦਾਂ ਤੇ ਰਾਗਾਂ ਦੇ ਅਨੁਸਾਰ ਵਿਸ਼ੇਸ਼ ਸਮਰੂਪ ਤਰਤੀਬ ਵਿਚ ਲਿਖਿਆ ਗਿਆ। ਨਿੱਤ ਕ੍ਰਮ ਇਸ ਤਰ੍ਹਾਂ ਦਾ ਲਿਖਿਆ ਹੈ ਕਿ ਸਵੇਰੇ ਦੋ ਪਹਿਰ ਗੁਰੂ ਜੀ ਲਿਖਵਾਂਦੇ ਸਨ ਤੇ ਭਾਈ ਗੁਰਦਾਸ ਜੀ ਲਿਖਦੇ ਸਨ। ਤੀਜੇ ਪਹਿਰ ਗੁਰੂ ਜੀ ਸੰਗਤ ਨੂੰ ਦਰਸ਼ਨ ਦੇਣ ਲਈ ਚਲੇ ਜਾਂਦੇ ਸਨ ਤੇ ਇਕ ਪਹਿਰ ਰਹਿੰਦੇ ਫਿਰ ਆ ਕੇ ਸ਼ਬਦ ਲਿਖਵਾਉਂਦੇ ਸਨ ਅਤੇ ਭਾਈ ਜੀ ਲਿਖਦੇ ਸਨ। ਭਾਈ ਜੀ ਹਮੇਸ਼ਾ ਰਾਮਸਰ ਹੀ ਰਹਿੰਦੇ ਸਨ ਤੇ ਗੁਰੂ ਜੀ ਵੀ ਰਾਤ ਨੂੰ ਉਥੇ ਹੀ ਬਿਰਾਜਦੇ ਸਨ।[103] ਬਾਣੀ ਲਿਖਣ ਦੇ ਸਮੇਂ ਹੀ ਭਾਈ ਗੁਰਦਾਸ ਜੀ ਦੇ ਭਗਤ ਬਾਣੀ ਦੇ ਕਰਤਾ ਸੰਬੰਧੀ ਸੰਸੇ ਅਤੇ ਉਨ੍ਹਾਂ ਦੇ ਭਗਤ ਦਰਸ਼ਨਾਂ ਦੁਆਰਾ ਨਿਰਸੰਸੇ ਹੋਣ ਦੀ ਸਾਖੀ ਪੁਰਾਤਨ ਰਵਾਇਤੀ ਸਿੱਖ ਲੇਖਾਂ ਵਿਚ ਮਿਲਦੀ ਹੈ।[104] ਪਰ ਜਿਸ ਤਰ੍ਹਾਂ ਕਿ ਗਿਆਨੀ ਗਿਆਨ ਸਿੰਘ[105] ਜੀ ਵੀ ਲਿਖਦੇ ਹਨ ਕਿ ਭਗਤ ਬਾਣੀ ਤਾਂ ਪਹਿਲਾਂ ਹੀ ਬਾਬਾ ਮੋਹਨ ਜੀ ਦੀਆਂ ਪੋਥੀਆਂ ਵਿਚ ਦਰਜ ਸੀ, ਜਿਹੜੀ ਉਥੇ ਨਹੀਂ ਉਹ ਵੀ ਕਿਸੇ ਦੂਜੀ ਪੋਥੀ 'ਚੋਂ ਹੋਣੀ ਹੈ ਇਸ ਲਈ ਇਸ ਸੰਬੰਧੀ ਭਾਈ ਗੁਰਦਾਸ ਜੀ ਨੂੰ ਸੰਸਾ ਹੋਣ ਦਾ ਤਾਂ ਪ੍ਰਸ਼ਨ ਹੀ ਨਹੀਂ ਹੋ ਸਕਦਾ।

ਆਪਣੀ ਰਚਨਾ ਤਾਂ ਭਾਈ ਗੁਰਦਾਸ ਜੀ ਪਹਿਲਾਂ ਤੋਂ ਹੀ ਕਰਦੇ ਸਨ ਰਾਮਸਰ ਦੇ ਟਿਕਾਣੇ ਸਮੇਂ ਵੀ ਜਦੋਂ ਉਨ੍ਹਾਂ ਨੂੰ ਸਮਾਂ ਮਿਲਦਾ ਸੀ ਆਪਣੀ ਹੋਰ ਰਚਨਾ ਕਰ ਲੈਂਦੇ ਸਨ :

ਗੁਰਬਾਣੀ ਦੁਇ ਜਾਮ ਲਿਖਾਈ।
ਬਹੁਰ ਲਿਖੈਂ ਬਾਣੀ ਨਿਜ ਭਾਈ।
ਗੁਰਬਾਣੀ ਕੀ ਛਾਯਾ ਧਾਰੈ।
ਵਾਰ ਕਬਿਤ ਸੁ ਪ੍ਰਗਟਿ ਉਚਾਰੈ।[106]

ਜਦੋਂ ਗੁਰੂ ਗ੍ਰੰਥ ਸਾਹਿਬ ਦੇ ਲਿਖਣ ਦਾ ਕੰਮ ਅਜੇ ਚਲ ਹੀ ਰਿਹਾ ਸੀ ਤਾਂ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਨੂੰ ਵੀ ਆਪਣੀ ਬਾਣੀ ਲਿਆਉਣ ਲਈ ਕਿਹਾ। ਜਦੋਂ ਲੈ ਆਏ ਤਾਂ ਇਸ ਨੂੰ ਵੀ ਗ੍ਰੰਥ ਸਾਹਿਬ ਵਿਚ ਚੜ੍ਹਾਨ ਲਈ ਕਿਹਾ। ਤਿੰਨ ਵਾਰ ਗੁਰੂ ਜੀ ਨੇ ਆਪਣੇ ਬਚਨ ਦੁਹਰਾਏ ਪਰ ਤਿੰਨੇ ਵਾਰ ਹੀ ਭਾਈ ਜੀ ਨੇ ਨਿਮਰਤਾ ਸਹਿਤ ਇਨਕਾਰ ਕਰ ਦਿੱਤਾ ਕਿ ਸੇਵਕ ਸਾਹਿਬ ਦੇ ਬਰਾਬਰ ਬੈਠਾ ਸੋਭਦਾ ਨਹੀਂ ਕਿਥੇ ਜੁਗਨੂ (ਪਟਬੀਜਨ) ਤੇ ਕਿਥੇ ਸੂਰਜ। ਇਸ ਤੇ ਖੁਸ਼ ਹੋ ਕੇ ਗੁਰੂ ਅਰਜਨ ਦੇਵ ਜੀ ਨੇ ਭਾਈ ਜੀ ਦੀ ਬਾਣੀ ਨੂੰ ਵਰ ਦਿੱਤਾ :

ਤੀਨ ਵੇਰ ਸ੍ਰੀ ਮੁਖ ਬਚ ਕਹਾ। ਭਾਈ ਅਲਪ ਤਾਂਹਿ ਕੋ ਲਹਾ।

ਅਤਿ ਪ੍ਰਸੰਨ ਸ੍ਰੀ ਸਤਿਗੁਰੂ ਹੋਏ । ਦੀਨੋ ਵਰ ਭਾਈ ਰੁਚ ਜੋਏ ।
ਭਾਈ ਜੀ ਸੁਨੀਏ ਨਿਰਧਾਰ । ਤੁਮਰੀ ਬਾਨੀ ਅਪਰ ਅਪਾਰ ।
ਮਨਹੁ ਗ੍ਰੰਥ ਕਾ ਟੀਕਾ ਭਯੋ । ਯਾਹਿ ਪੜ੍ਹੇ ਦੁਖ ਸਗਲਾ ਗਯੋ । 360 ।

ਦੋਹਰਾ

ਜੀਵ ਟੁਟੇ ਕੋ ਮੇਲ ਹੈ ਤੁਮ ਬਾਨੀ ਨਿਰਧਾਰ ।
ਸਿੱਖੀ ਪ੍ਰਾਪਤ ਹੋਇ ਤਿੰਹ ਜੋਊ ਪੜ੍ਹੇ ਹਿਤਧਾਰ ।
ਜਨਮ ਮਰਨ ਸੰਸਾ ਮਿਟੈ ਤੁਮ ਬਾਨੀ ਪਰਤਾਪ ।
ਐਸੇ ਕਹ ਦਸਖਤ ਕਰੇ ਤਿਸੀ ਆਦਿ ਗੁਰ ਆਪ । 362 ।[107]
ਮਹਾਂਕਵੀ ਸੰਤੋਖ ਸਿੰਘ ਜੀ ਦੇ ਸ਼ਬਦਾਂ ਵਿਚ :
ਤੀਨ ਬੇਰ ਫੁਰਮਾਯਹੁ ਸਤਿਗੁਰ ਬਿਨੈ ਸਹਤ ਭਾਈ ਕਰ ਬੰਦਿ ॥
ਅਲਪ ਆਪ ਕੋ ਲਖਿ ਕਰਿ ਉਰ ਮਹਿੰ ਨਹਿ ਸਮਤਾ ਚਾਹਤਿ ਜਗ ਬੰਦ ॥
ਅਤਿ ਪ੍ਰਸੰਨ ਹੁਇ ਬਰ ਗੁਰ ਦੀਨਹੁ ਤੁਵ ਬਾਨੀ ਫਲ ਹੋਇ ਬਿਲੰਦ ॥
ਪਢਤਿ ਸੁਨਤਿ ਗੁਰ ਸਿੱਖੀ ਪ੍ਰਾਪਤ ਸਰਧਾ ਸਤਿਗੁਰ ਬਧਹਿ ਮੁਕੰਦ ॥34॥[108]

ਭਾਈ ਵੀਰ ਸਿੰਘ ਜੀ ਲਿਖਦੇ ਹਨ : "ਭਾਈ ਗੁਰਦਾਸ ਜੀ ਦੇ ਸਦਾ ਰਹਿਣ ਵਾਲੇ ਦੋ ਸੇਵਾ ਦੇ ਕੰਮ ਹਨ । ਇਕ ਇਹ, ਸ੍ਰੀ ਗੁਰੂ ਜੀ ਨਾਲ ਬੈਠ ਕੇ ਗੁਰਬਾਣੀ ਦੇ ਇਕਤ੍ਰ ਤੇ ਸੰਕਲਤ ਕਰਨ ਵਿਚ ਸੇਵਾ ਕਰਨੀ ਤੇ ਸਾਰੀ ਬਾਣੀ ਆਪਣੀ ਹੱਥੀਂ ਲਿਖਣੀ । ਦੂਸਰਾ ਕੰਮ ਉਨ੍ਹਾਂ ਦੀ ਆਪਣੀ ਬਾਣੀ ਹੈ, ਜੋ ਗੁਰਸਿੱਖੀ ਦੇ ਅਸੂਲਾਂ ਤੇ ਗੁਰਬਾਣੀ ਦੇ ਭਾਵਾਂ ਨੂੰ ਸਮਝਣ ਲਈ ਸਚਮੁੱਚ ਕੁੰਜੀ ਦਾ ਕੰਮ ਦਿੰਦੀ ਹੈ ।"[109]

ਇਸ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਖ਼ਸ਼ਿਸ਼, ਉੱਦਮ ਅਤੇ ਭਾਈ ਗੁਰਦਾਸ ਜੀ ਦੇ ਸਹਿਯੋਗ ਸਦਕਾ ਇਹ ਮਹਾਨ ਕੰਮ ਨੇਪਰੇ ਚੜ੍ਹ ਗਿਆ । ਇਸ ਗੱਲ ਦਾ ਅਨੁਮਾਨ ਤਾਂ ਗੁਰੂ ਗ੍ਰੰਥ ਸਾਹਿਬ ਨੂੰ ਵੇਖ ਪੜ੍ਹ ਕੇ ਹੀ ਹੋ ਜਾਂਦਾ ਹੈ ਕਿ ਇਤਨਾ ਮਹਾਨ ਗ੍ਰੰਥ ਤਿਆਰ ਕਰਨ ਵਾਲੇ ਕਿਸ ਕਿਸਮ ਦੀ ਪ੍ਰਤਿਭਾ ਤੇ ਯੋਗਤਾ ਵਾਲੇ ਮਹਾਂਪੁਰਖ ਤੇ ਮਹਾਨ ਆਤਮਾਵਾਂ ਸਨ । ਆਤਮਿਕ ਉੱਚਤਾ ਤੇ ਆਤਮਿਕ ਗੁਣਾਂ ਦਾ ਪ੍ਰਕਾਸ਼ ਤਾਂ ਇਹ ਹੈ ਹੀ, ਜਿਤਨੀ ਵਿਗਿਆਨਕ ਤੇ ਸਭ ਬਰੀਕੀਆਂ ਸਹਿਤ ਰਾਗਮਈ ਤਰਤੀਬ ਵਿਚ ਬੰਨਿਆ ਗਿਆ ਹੈ, ਉਹ ਵੀ ਲਾਸਾਨੀ ਹੈ । ਇਸ ਮਹਾਨ ਗ੍ਰੰਥ ਦੀ ਤਿਆਰੀ, ਬਾਣੀ ਇਕੱਤਰ ਕਰਨ ਤੋਂ ਲੈ ਕੇ ਅੰਤਿਮ ਰੂਪ ਵਿਚ ਲਿਖਾਈ ਤੱਕ, ਕਿੰਨੇ ਪੜਾਵਾਂ ਤੇ ਕਿੰਨੇ ਸਮੇਂ ਵਿਚ ਪੂਰਾ ਹੋਇਆ, ਇਸ ਬਾਰੇ ਪੂਰਨ ਭਰੋਸੇਯੋਗ ਸਮਗਰੀ ਦੀ ਅਣਹੋਂਦ ਕਰਕੇ ਵਿਦਵਾਨਾਂ ਵਿਚ ਕੁਝ ਮੱਤਭੇਦ ਹੈ ।[110] ਪਰ ਇਸ ਗੱਲ ਸੰਬੰਧੀ ਵਿਦਵਾਨਾਂ ਵਿਚ ਸੰਮਤੀ ਜਾਪਦੀ ਹੈ ਕਿ ਗ੍ਰੰਥ ਸਾਹਿਬ ਨੂੰ ਹਰ ਪੱਖੋਂ ਪੂਰਨ ਕਰਕੇ ਅਤੇ ਜਿਲਦ ਵੀ ਬੰਨਵਾ ਕੇ ਭਾਦੋਂ ਸੁਦੀ ਏਕਮ, 1661 (1604 ਈ.) ਨੂੰ ਦਰਬਾਰ ਸਾਹਿਬ ਵਿਚ ਸਥਾਪਤ ਕੀਤਾ ਜਾ ਚੁੱਕਾ ਸੀ ਅਤੇ ਬਾਬਾ ਬੁੱਢਾ ਜੀ ਇਸ ਦੇ ਪਹਿਲੇ ਗ੍ਰੰਥੀ ਥਾਪੇ ਗਏ ਸਨ ।[111]

ਸੁਧਾ ਸਰੋਵਰ ਅਤੇ ਇਸ ਵਿਚ ਦਰਬਾਰ ਸਾਹਿਬ ਦੀ ਉਸਾਰੀ ਕਰਨ ਉਪਰੰਤ ਗ੍ਰੰਥ ਸਾਹਿਬ ਤਿਆਰ ਕਰਕੇ, ਇਸ ਵਿਚ ਅਸਥਾਪਨ ਕਰਕੇ, ਗੁਰੂ ਅਰਜਨ ਦੇਵ ਜੀ ਨੇ ਸਿੱਖੀ ਦਾ ਕੇਂਦਰ ਨਿਰਧਾਰਿਤ ਕਰ ਦਿੱਤਾ । ਇਸ ਤੋਂ ਬਾਅਦ ਉਨ੍ਹਾਂ ਨੂੰ ਜਿਤਨਾ ਕੁ ਸਮਾਂ

ਮਿਲਿਆ ਉਹ ਉਨ੍ਹਾਂ ਨੇ ਸਿੱਖੀ ਦੇ ਪ੍ਰਚਾਰ, ਨਵੀਆਂ ਸਿੱਖ ਸੰਗਤਾਂ ਦੀ ਸਥਾਪਨਾ ਤੇ ਉਨ੍ਹਾਂ ਦੇ ਪ੍ਰਬੰਧਕੀ ਸੁਧਾਰ ਵੱਲ ਲਾਇਆ। ਗੁਰੂ ਅਰਜਨ ਦੇਵ ਜੀ ਵੇਲੇ ਸਿੱਖੀ ਦਾ ਕਿਤਨਾ ਵਿਸਥਾਰ ਹੋਇਆ ਸੀ ਇਸ ਗੱਲ ਦਾ ਅੰਦਾਜ਼ਾ ਤਾਂ ਭਾਈ ਗੁਰਦਾਸ ਜੀ ਦੀ ਗਿਆਰ੍ਹਵੀਂ ਵਾਰ ਦੀਆਂ ਅਠਾਰਵੀਂ ਤੋਂ ਲੈ ਕੇ ਅਠਾਈਵੀਂ ਪਉੜੀ ਵਿਚ ਬਿਆਨ ਕੀਤੇ ਸਿੱਖਾਂ ਦੇ ਨਾਵਾਂ ਤੋਂ ਪ੍ਰਗਟ ਹੋ ਜਾਂਦਾ ਹੈ। ਮਸੰਦ ਸੰਸਥਾ ਸਥਾਪਿਤ ਹੋਣ ਨਾਲ ਵੀ ਸਿੱਖੀ ਦਾ ਬਹੁਤ ਪ੍ਰਚਾਰ ਤੇ ਪ੍ਰਸਾਰ ਹੋਇਆ।[112] ਇਸ ਪ੍ਰਚਾਰ ਦਾ ਕੁਦਰਤੀ ਪ੍ਰਭਾਵ ਇਹ ਵੀ ਹੋਣਾ ਸੀ ਕਿ ਗੁਰੂ ਦੇ ਦਰਸ਼ਨਾਂ ਲਈ ਬਹੁਤ ਗਿਣਤੀ ਵਿਚ ਸੰਗਤਾਂ ਆਉਣ ਲੱਗ ਪਈਆਂ। ਇਸ ਸਮੇਂ ਗੁਰੂ ਸਾਹਿਬ ਤੋਂ ਬਿਨਾਂ ਸੰਗਤ ਵਿਚ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਹੀ ਮੁਖੀ ਹੋਣ ਦੇ ਨਾਤੇ ਬਾਹਰੋਂ ਆਈਆਂ ਸੰਗਤਾਂ ਦੇ ਸਿੱਖੀ ਜੀਵਨ ਤੇ ਮਰਯਾਦਾ ਸੰਬੰਧੀ ਪ੍ਰਸ਼ਨਾਂ ਦੇ ਉੱਤਰ ਵੀ ਦਿੰਦੇ ਸਨ ਅਤੇ ਗੁਰੂ ਸਾਹਿਬਾਨ ਦੇ ਉਪਦੇਸ਼ਾਂ ਦਾ ਪ੍ਰਚਾਰ ਵੀ ਕਰਦੇ ਸਨ।

ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ ਕਿ ਜਦੋਂ ਗ੍ਰੰਥ ਸਾਹਿਬ ਤਿਆਰ ਹੋ ਗਿਆ ਤਾਂ ਪ੍ਰਿਥੀ ਚੰਦ ਨੇ ਕੁਝ ਕਾਜ਼ੀਆਂ ਨੂੰ ਚੁੱਕ ਚੁਕਾ ਕੇ ਬਾਦਸ਼ਾਹ ਅਕਬਰ ਕੋਲ ਜਦੋਂ ਉਹ ਵੈਸਾਖ ਸੰਮਤ 1662 ਬਿ. (ਅਪ੍ਰੈਲ 1605) ਵਿਚ ਬਟਾਲੇ ਆਇਆ ਤਾਂ ਚੁਗਲੀ ਕੀਤੀ ਕਿ ਗੁਰੂ ਅਰਜਨ ਦੇਵ ਜੀ ਨੇ ਜੋ ਗ੍ਰੰਥ ਤਿਆਰ ਕੀਤਾ ਹੈ ਉਸ ਵਿਚ ਇਸਲਾਮ ਦੀਨ ਦੇ ਪੈਗੰਬਰਾਂ ਦੀ ਨਿੰਦਿਆ ਲਿਖੀ ਹੈ। ਇਸ ਤੇ ਬਾਦਸ਼ਾਹ ਨੇ ਗੁਰੂ ਅਰਜਨ ਦੇਵ ਜੀ ਨੂੰ ਗ੍ਰੰਥ ਲੈ ਕੇ ਬਟਾਲੇ ਆਉਣ ਲਈ ਕਿਹਾ। ਗੁਰੂ ਅਰਜਨ ਦੇਵ ਜੀ ਆਪ ਤਾਂ ਨਹੀਂ ਗਏ ਪਰ ਉਨ੍ਹਾਂ ਬਾਬਾ ਬੁੱਢਾ ਜੀ, ਭਾਈ ਗੁਰਦਾਸ ਤੇ ਕੁਝ ਹੋਰ ਸਿੱਖਾਂ ਨੂੰ ਗ੍ਰੰਥ ਸਾਹਿਬ ਦੇ ਕੇ ਭੇਜਿਆ। ਬਾਦਸ਼ਾਹ ਨੇ ਤਿੰਨ ਵਾਰ ਗ੍ਰੰਥ ਸਾਹਿਬ ਪੜ੍ਹਾ ਕੇ ਦੇਖਿਆ ਪਰ ਕਿਤੇ ਵੀ ਚੁਗਲਾਂ ਦਾ ਦੋਸ਼ ਸਾਬਤ ਨਹੀਂ ਹੋ ਸਕਿਆ। ਤਿੰਨ ਵਾਰ ਇਹ ਸ਼ਬਦ ਆਏ :

॥ ਤਿਲੰਗ ਮਹਲਾ 5 ॥

ਖਾਕ ਨੂਰ ਕਰਦੰ... ...

॥ ਮਾਰੂ ਸੋਹਲੇ ਮ. 5 ॥

ਅਲਹ ਅਗਮ ਖੁਦਾਈ ਬੰਦੇ . ...

॥ ਰਾਮਕਲੀ ਮ. 5 ॥

ਕੋਈ ਬੋਲੈ ਰਾਮ ਰਾਮ ਕੋਈ ਖੁਦਾਇ .. ...

ਇਸ ਤੇ ਬਾਦਸ਼ਾਹ ਨੇ ਖੁਸ਼ ਹੋ ਕੇ ਗ੍ਰੰਥ ਸਾਹਿਬ ਨੂੰ 51 ਮੁਹਰਾਂ, ਸਭਨਾ ਸਿੱਖਾਂ ਨੂੰ ਦੁਸ਼ਾਲੇ ਤੇ ਗੁਰੂ ਜੀ ਵਾਸਤੇ ਖਿਲਤ ਭੇਟ ਕੀਤੀ।[113] ਇਸ ਘਟਨਾ ਦੀ ਸੰਭਾਵਨਾ ਤੋਂ ਤਾਂ ਇਨਕਾਰ ਨਹੀਂ ਕੀਤਾ ਜਾ ਸਕਦਾ ਪਰ ਜਿਹੜਾ ਸੰਮਤ ਗਿਆਨੀ ਗਿਆਨ ਸਿੰਘ ਜੀ ਨੇ ਦਿੱਤਾ ਹੈ ਉਸ ਦੀ ਪੜਤਾਲ ਕੀਤਿਆਂ ਪਤਾ ਲਗਦਾ ਹੈ ਕਿ ਇਨ੍ਹਾਂ ਸਾਲਾਂ ਵਿਚ ਅਕਬਰ ਬਾਦਸ਼ਾਹ ਪੰਜਾਬ ਆਇਆ ਹੀ ਨਹੀਂ ਉਹ ਤਾਂ ਦੱਖਣ ਵਿਚ ਮੁਹਿਮਾਂ ਅਤੇ ਆਪਣੇ ਪੁੱਤਰ ਸ਼ਹਿਜ਼ਾਦਾ ਸਲੀਮ (ਜਹਾਂਗੀਰ) ਦੀਆਂ ਬਗਾਵਤਾਂ ਤੇ ਵਿਦ੍ਰੋਹ ਵਿਚ ਉਲਝਿਆ ਹੋਇਆ ਸੀ ਅਤੇ ਅਖੀਰ ਸੰਮਤ 1662 ਬਿ. (ਅਕਤੂਬਰ 1605 ਈ.) ਵਿਚ ਬਿਮਾਰ ਰਹਿ ਕੇ ਚੜ੍ਹਾਈ

ਕਰ ਗਿਆ ।[114] ਭਾਵੇਂ ਸਾਲ ਸੰਮਤ ਨਹੀਂ ਦਿੱਤਾ ਪਰ ਸੁਜਾਨ ਰਾਏ ਭੰਡਾਰੀ ਨੇ ਅਕਬਰ ਬਾਦਸ਼ਾਹ ਦਾ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕਰ ਕੇ ਉਨ੍ਹਾਂ ਦੀ ਬਾਣੀ ਸੁਣ ਕੇ ਖੁਸ਼ ਹੋਣ ਉਤੇ ਅਤੇ ਉਨ੍ਹਾਂ ਦੇ ਕਹਿਣ ਤੇ ਅਕਬਰ ਬਾਦਸ਼ਾਹ ਨੇ, ਸੂਬੇ ਦੇ ਕਿਸਾਨਾਂ ਦਾ ਛੇਵਾਂ ਹਿੱਸਾ ਲਗਾਨ ਮੁਆਫ ਕਰਨ ਦੀ ਘਟਨਾ ਦਾ ਉਲੇਖ ਕੀਤਾ ਹੈ। ਅਕਬਰ ਦਾ ਗੁਰੂ ਜੀ ਨੂੰ ਬੇਟਾਲੇ ਤੋਂ ਬਿਆਸ ਦਰਿਆ ਪਾਰ ਕਰਕੇ ਮਿਲਣਾ ਲਿਖਿਆ ਹੈ ।[115] ਭਾਈ ਵੀਰ ਸਿੰਘ ਜੀ ਨੇ ਬਿਆਸ ਦਰਿਆ ਤੋਂ ਪਾਰ ਜਿਸ ਥਾਂ ਤੇ ਮੇਲ ਹੋਣ ਦੀ ਸੰਭਾਵਨਾ ਹੈ, ਉਹ ਕਰਤਾਰਪੁਰ ਲਿਖਿਆ ਹੈ ਅਤੇ ਇਹ ਮੇਲ ਦਾ ਸਾਲ ਸੰਮਤ 1655-56 (1598-99 ਈ.) ਹੋਣ ਦਾ ਸੁਝਾਅ ਦਿੱਤਾ ਹੈ ।[116] ਇਸ ਵੇਲੇ ਦੀ ਇਹ ਘਟਨਾ ਨੂੰ ਗ੍ਰੰਥ ਸਾਹਿਬ ਨਾਲ ਤਾਂ ਜੋੜਿਆ ਨਹੀਂ ਜਾ ਸਕਦਾ ਕਿਉਂਕਿ ਬਹੁਸੰਮਤੀ ਵਿਦਵਾਨਾਂ ਦੇ ਮਤ ਅਨੁਸਾਰ ਇਸ ਵੇਲੇ ਤਾਂ ਗ੍ਰੰਥ ਸਾਹਿਬ ਤਿਆਰ ਹੀ ਨਹੀਂ ਸੀ ਹੋਇਆ । ਗੁਰੂ ਅਰਜਨ ਦੇਵ ਜੀ ਨੇ ਅਕਬਰ ਨੂੰ ਆਪਣੀ ਬਾਣੀ ਆਪਣੀਆਂ ਰਚੀਆਂ ਪੋਥੀਆਂ ਤੋਂ ਜਾਂ ਜੇ ਫਿਰ ਇਸ ਸਮੇਂ ਤੱਕ ਗੋਇੰਦਵਾਲ ਵਾਲੀਆਂ ਪੋਥੀਆਂ ਲਿਆਂਦੀਆਂ ਜਾ ਚੁੱਕੀਆਂ ਸਨ, ਉਨ੍ਹਾਂ ਤੋਂ ਹੀ ਬਾਣੀ ਸੁਣਾਈ ਹੋਵੇਗੀ । ਜਿਸ ਨੂੰ ਸੁਣ ਕੇ ਅਕਬਰ ਨੇ ਖੁਸ਼ ਹੋ ਕੇ ਭੇਟਾ ਦੇ ਰੂਪ ਵਿਚ ਵੀ ਆਪਣੀ ਸ਼ਰਧਾ ਜ਼ਰੂਰ ਪ੍ਰਗਟਾਈ ਹੋਵੇਗੀ ।

9 ਮਾਘ 1661 ਬਿ. (1604 ਈ.) ਨੂੰ ਜਦੋਂ ਡਲੇ ਨਿਵਾਸੀ ਨਰਾਇਣ ਦਾਸ ਦੀ ਪੁੱਤਰੀ (ਮਾਤਾ) ਦਮੋਦਰੀ ਜੀ ਨਾਲ (ਗੁਰੂ) ਹਰਿਗੋਬਿੰਦ ਜੀ ਦਾ ਵਿਆਹ ਹੁੰਦਾ ਹੈ ਤਾਂ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਵੀ ਰਥ ਵਿਚ ਬੈਠ ਕੇ ਬਰਾਤ ਦੇ ਨਾਲ ਜਾਂਦੇ ਹਨ ।[117]

ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸੰਮਤ 1663 ਜੇਠ ਸੁਦੀ ਚੌਥ (1606 ਈ.) ਨੂੰ ਲਹੌਰ ਵਿਚ, ਧਾਰਮਿਕ ਆਗੂ ਦੇ ਤੌਰ ਤੇ ਨਿੱਤ ਵਧਦੇ ਪ੍ਰਤਾਪ ਦੀ ਈਰਖਾ ਕਰਕੇ ਨਕਸ਼ਬੰਦੀ ਹੱਠ ਧਰਮੀ ਮੌਲਾਣਿਆਂ, ਜਿਨ੍ਹਾਂ ਦੇ ਮੁਹਰੀ ਸ਼ੇਖ਼ ਅਹਿਮਦ ਸਿਰਹੰਦੀ ਮੁਜਦਿੱਦ ਅਲਫਸਾਨੀ ਸਨ, ਦੇ ਛੜਜੰਤਰਾਂ ਤੇ ਵਿਦਰੋਹੀ ਖੁਸਰੋ ਦੀ ਮਦਦ ਕਰਨ ਦੇ ਝੂਠੇ ਦੋਸ਼ ਲਾਉਣ ਕਰਕੇ ਬਾਦਸ਼ਾਹ ਜਹਾਂਗੀਰ ਦੇ ਹੁਕਮਾਂ ਅਨੁਸਾਰ ਯਾਸਾ ਤੇ ਸਿਆਸਤ (Yasa & Siyast) ਦੇ ਤਸੀਹਿਆਂ ਵਾਲੀ ਸਜ਼ਾ ਨਾਲ ਸ਼ਹੀਦ ਕਰ ਦਿੱਤੇ ਗਏ ।[118]

## ਗੁਰੂ ਹਰਿਗੋਬਿੰਦ ਜੀ ਦੀ ਹਜ਼ੂਰੀ ਵਿਚ

ਗੁਰੂ ਅਰਜਨ ਦੇਵ ਜੀ ਨੇ ਇਸ ਅਣਹੋਣੀ ਨੂੰ ਪਹਿਲਾਂ ਹੀ ਜਾਣ ਲਿਆ ਸੀ । ਇਸ ਲਈ ਲਾਹੌਰ ਜਾਣ ਤੋਂ ਪਹਿਲਾਂ ਹੀ ਉਹ ਗੁਰੂ ਹਰਿਗੋਬਿੰਦ ਜੀ ਨੂੰ ਗੁਰਿਆਈ ਦਾ ਤਿਲਕ ਦੇ ਕੇ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਦੀ ਦੇਖ ਰੇਖ ਅਤੇ ਆਗਿਆ ਵਿਚ ਛੱਡ ਗਏ ਸਨ ।[119] ਭਾਈ ਗੁਰਦਾਸ ਜੀ ਦੇ ਕਵੀ ਮਨ ਲਈ ਸਤਿਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਅਸਹਿ ਸੀ ਪਰ ਭਾਣੇ ਅੰਦਰ ਟਿਕੇ ਉਨ੍ਹਾਂ ਦੇ ਗੁਰਮੁਖ ਹਿਰਦੇ ਵਿਚੋਂ ਸੰਜਮ ਵਿਚ ਬੱਝੇ ਵੈਰਾਗ ਦਾ ਜੋ ਸੋਮਾ ਫੁੱਟਿਆ ਉਹ ਉਨ੍ਹਾਂ ਦੀ ਵਾਰ 24 ਪਉੜੀ 23 ਵਿਚ ਸੁਰਖਿਅਤ ਹੈ । ਗੁਰੂ ਅਰਜਨ ਦੇਵ ਜੀ ਦਾ ਗੁਰੂ ਹਰਿਗੋਬਿੰਦ ਜੀ ਨੂੰ ਅੰਤਮ ਸੰਦੇਸ਼ ਇਹ ਸੀ :

ਹਰਿ ਗੋਬਿੰਦ ਗੁਰੁ ਪਾਸ, ਬਹੁਰ ਜਾਇ ਸਭ ਹੀ ਕਹੋ ।

ਕਰਿਉ ਪੁਨਾ ਅਰਦਾਸ, ਬਹੁ ਤੁਰਕਨ ਕੋ ਜੁੱਧ ਕਰ ।322।[120]

ਗੁਰੂ ਅਰਜਨ ਦੇਵ ਜੀ ਦੇ ਚਲਾਣੇ ਤੇ ਪਾਠ ਬਾਬਾ ਬੁੱਢਾ ਜੀ ਨੇ ਕੀਤਾ । ਫਿਰ ਮਸੰਦ ਪੋਥੀ, ਸੇਲੀ ਟੋਪੀ, ਮਾਲਾ, ਮੰਜੀ ਲੈ ਆਇਆ ਤਾਂ ਗੁਰੂ ਜੀ ਨੇ ਇਹ ਗੁਰਿਆਈ ਦੇ ਰਵਾਇਤੀ ਚਿੰਨ੍ਹ ਧਾਰਨ ਕਰਨ ਤੋਂ ਇਨਕਾਰ ਕਰਕੇ ਇਨ੍ਹਾਂ ਨੂੰ ਤੋਸ਼ੇਖ਼ਾਨੇ ਭਿਜਵਾ ਦਿੱਤੇ ਅਤੇ ਬਾਬਾ ਬੁੱਢਾ ਜੀ ਨੇ ਅਰਦਾਸ ਕਰਕੇ ਪਗ ਗੁਰੂ ਜੀ ਨੂੰ ਬੰਨ੍ਹਾ ਦਿੱਤੀ ।[121]

ਛੇਵੇਂ ਗੁਰੂ ਦੇ ਸਮੇਂ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਦਾ ਸਿੱਖ ਲਹਿਰ ਵਿੱਚ ਜ਼ਿੰਮੇਵਾਰੀ ਤੇ ਦਰਜਾ ਬਹੁਤ ਹੀ ਕੇਂਦਰੀ ਮਹੱਤਵ ਵਾਲਾ ਰਿਹਾ ਹੈ । ਗੁਰੂ ਜੀ ਦੀ ਹਾਜ਼ਰੀ ਸਮੇਂ ਨਵੀਂ ਸਿੱਖੀ ਜੀਵਨ-ਵਿਧੀ ਦੀ ਪ੍ਰੌੜਤਾ ਕਰਨੀ ਅਤੇ ਉਨ੍ਹਾ ਦੀ ਗ਼ੈਰ-ਹਾਜ਼ਰੀ ਸਮੇਂ ਸੰਗਤਾਂ ਦੀ ਅਗਵਾਈ ਤੇ ਸਾਰਾ ਪ੍ਰਬੰਧ ਕਰਨਾ ਇਨ੍ਹਾਂ ਦੋ ਸੁਲਝੇ ਤੇ ਸਿਦਕਵਾਨ ਬਜ਼ੁਰਗਾਂ ਦੇ ਹੀ ਸਿਰ ਸੀ। ਗੁਰੂ ਹਰਿਗੋਬਿੰਦ ਜੀ ਦੇ ਸਮੇਂ ਹਰ ਕੰਮ ਤੇ ਜ਼ਿੰਮੇਵਾਰੀ ਵਿਚ ਇਹ ਦੋਵੇਂ ਹੀ ਮੁਖੀ ਸਲਾਹਕਾਰ ਸਨ ।[122]

ਗੁਰੂ ਹਰਿਗੋਬਿੰਦ ਜੀ ਨੇ ਇਕ ਹਾੜ ਏਕਮ 1663 ਬਿ.(1606 ਈ.) ਨੂੰ ਪੱਗ ਬੰਨਵਾਈ ਅਤੇ ਥਾਂ ਥਾਂ ਸੰਗਤਾਂ ਨੂੰ ਹੁਕਮਨਾਮੇ ਲਿਖ ਦਿੱਤੇ ਕਿ ਉਹ ਚੌਦਾਂ ਦਿਨਾਂ ਤੱਕ ਸ਼ਸਤ੍ਰ ਭੇਟ ਲੈ ਕੇ ਆਉਣ ।[123] ਉਧਰ ਗੁਰੂ ਜੀ ਨੇ 5 ਹਾੜ 1663 ਬਿ. (1606 ਈ.) ਵਾਲੇ ਦਿਨ ਭਾਈ ਗੁਰਦਾਸ ਤੇ ਬਾਬਾ ਬੁੱਢਾ ਜੀ ਨੂੰ ਨਾਲ ਲੈ ਕੇ ਅਕਾਲ ਤਖ਼ਤ ਦੀ ਨੀਂਹ ਰੱਖੀ । ਨੀਂਹ ਗੁਰੂ ਜੀ ਨੇ ਆਪਣੇ ਹੱਥਾਂ ਨਾਲ ਰਖੀ ਅਤੇ ਇਹ ਉੱਚਾ ਥੜਾ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਨੇ ਬਣਾਇਆ ਹੋਰ ਕਿਸੇ ਮਿਸਤਰੀ ਨੂੰ ਨੇੜੇ ਨਹੀਂ ਆਉਣ ਦਿੱਤਾ ਗਿਆ ।[124] ਉਧਰ ਸੰਗਤਾਂ ਪੁੱਜਣੀਆਂ ਸ਼ੁਰੂ ਹੋ ਗਈਆਂ ਅਤੇ 26 ਹਾੜ ਨੂੰ ਗੁਰੂ ਜੀ ਕਲਗੀ ਵਾਲ ਆਦਿ ਸ਼ਾਹੀ ਬਸਤਰ ਧਾਰਨ ਕਰਕੇ ਤਖ਼ਤ ਤੇ ਬਿਰਾਜਮਾਨ ਹੋਏ । ਬਾਬਾ ਬੁੱਢਾ ਜੀ ਨੇ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨਾ ਦਿੱਤੀਆਂ ।[125] ਵੀਰ ਰਸੀ ਵਾਰਾਂ ਦੇ ਗਾਇਨ ਲਈ ਪਹਿਲਾਂ ਹੀ ਅਬਦੁਲ ਢਾਢੀ ਮੰਗਵਾ ਲਿਆ ਸੀ ਅਤੇ ਨਗਾਰਾ ਵੀ ਪਹਿਲਾਂ ਹੀ ਆ ਗਿਆ ਸੀ । ਜਦੋਂ ਅਕਾਲ ਤਖ਼ਤ ਦਾ ਇਹ ਸੁੰਦਰ ਥੜਾ ਤਿਆਰ ਹੋ ਗਿਆ ਤਾਂ ਨਿਸਚਿਤ ਦਿਨ ਤੇ ਗੁਰੂ ਹਰਿਗੋਬਿੰਦ ਜੀ ਇਸ ਤੇ ਬਿਰਾਜਮਾਨ ਹੁੰਦੇ ਹਨ ਉਨ੍ਹਾਂ ਦੇ ਖੱਬੇ ਸੱਜੇ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਬੈਠਦੇ ਹਨ ।[126]

ਮੀਰ ਅਬਦੁਲ ਤੇ ਨੱਥਾ ਵੀਰ ਰਸੀ ਵਾਰਾਂ ਗਾਉਣ ਲਈ ਰਖ ਲਏ ਜਾਂਦੇ ਹਨ । ਪਹਿਲੇ ਦਿਨ ਹੀ ਗੁਰੂ ਜੀ ਲਈ ਬੇਅੰਤ ਹਥਿਆਰ ਤੇ ਅਨੇਕਾਂ ਸੁੰਦਰ ਘੋੜੇ ਭੇਟਾ ਵਿਚ ਆਉਂਦੇ ਹਨ । ਮਾਝੇ ਦੁਆਬੇ ਤੇ ਮਾਲਵੇ ਵਿਚੋਂ 400 ਨੌਜਵਾਨ ਸਿੱਖ ਹੋਰ ਕੁਝ ਭੇਟ ਕਰਨ ਦੀ ਥਾਂ ਗੁਰੂ ਅਗੇ ਆਪਣਾ ਸੀਸ ਹੀ ਭੇਟ ਕਰਦੇ ਹਨ ਅਤੇ ਗੁਰੂ ਜੀ ਦੀ ਸੇਵਾ ਵਿਚ ਆਪਣੇ ਆਪ ਨੂੰ ਪੇਸ਼ ਕਰਦੇ ਹਨ । ਗੁਰੂ ਜੀ ਉਨ੍ਹਾਂ ਨੂੰ ਘੋੜੇ ਸ਼ਸਤ੍ਰ ਦੇ ਕੇ ਬਿਧੀਏ, ਪੈੜੇ, ਪਿਰਾਣੇ ਤੇ ਜੇਠੇ ਦੀ ਆਗਿਆ ਵਿਚ ਸੌ ਸੌ ਦੇ ਚਾਰ ਜੁੱਟ ਬਣਾ ਦਿੰਦੇ ਹਨ ।[127] ਇਸ ਨਾਲ ਗੁਰੂ ਜੀ ਦੇ ਦਰਬਾਰ ਵਿਚ ਨਵੀਂ ਮਰਿਯਾਦਾ ਤੁਰ ਪੈਂਦੀ ਹੈ ।[128] ਅਕਾਲ ਤਖ਼ਤ ਜੀ ਦੇ ਸਭ ਤੋਂ ਪਹਿਲੇ ਸੇਵਕ ਭਾਈ ਗੁਰਦਾਸ ਜੀ ਨੂੰ ਹੀ ਥਾਪਿਆ ਜਾਂਦਾ ਹੈ ।[129]

ਸੋਹਨਿ ਕਵੀ ਅਨੁਸਾਰ ਗ੍ਰੰਥ ਸਾਹਿਬ ਵਿਚ 22 ਵਾਰਾਂ ਦੀਆਂ ਧੁਨੀਆਂ ਗੁਰੂ ਹਰਿਗੋਬਿੰਦ ਜੀ ਨੇ ਨਾਥ ਅਬਦੁਲ ਤੋਂ ਸੁਣੀਆਂ ਅਤੇ ਉਨ੍ਹਾਂ ਵਿਚੋਂ ਨੌ ਗੁਰੂ ਜੀ ਨੇ ਆਪ ਉਚਾਰ ਕੇ ਭਾਈ ਗੁਰਦਾਸ ਜੀ ਤੋਂ ਗ੍ਰੰਥ ਸਾਹਿਬ ਵਿਚ ਚੜ੍ਹਵਾਈਆਂ ।[130] ਪਰ ਕਾਨ੍ਹ ਸਿੰਘ ਨਾਭਾ ਜੀ ਇਸ ਵਿਚਾਰ ਨੂੰ ਸਹੀ ਨਹੀਂ ਮੰਨਦੇ ।[131]

ਜਦੋਂ ਦਿਲੀ ਤੋਂ ਜਹਾਂਗੀਰ ਦਾ ਗੁਰੂ ਜੀ ਨੂੰ ਦਿੱਲੀ ਆਉਣ ਲਈ ਸੱਦਾ[132] ਆਉਂਦਾ ਹੈ ਤਾਂ ਉਹ ਬਾਬਾ ਬੁੱਢਾ ਜੀ, ਭਾਈ ਗੁਰਦਾਸ ਅਤੇ ਮਾਤਾ ਗੰਗਾ ਜੀ ਨਾਲ ਤੇ ਸੰਗਤ ਨਾਲ ਜਾਣ ਬਾਰੇ ਸਲਾਹ ਕਰਦੇ ਹਨ । ਜਦੋਂ ਉਨ੍ਹਾਂ ਦੇ ਜਾਣ ਦੀ ਸਹਿਮਤੀ ਬਣ ਜਾਂਦੀ ਹੈ ਤਾਂ ਪਿਛੋਂ ਸਾਰੀ ਇਥੋਂ ਦੀ ਮਰਯਾਦਾ, ਸੰਗਤ ਦੀ ਸੇਵਾ ਸੰਭਾਲ ਤੇ ਸੇਵਾ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਨੂੰ ਹੀ ਸੌਂਪ ਕੇ ਟੁਰ ਜਾਂਦੇ ਹਨ ।[133] ਦਿੱਲੀ ਪਹੁੰਚਣ ਤੇ ਜਦੋਂ ਗੁਰੂ ਹਰਿਗੋਬਿੰਦ ਜੀ ਨੂੰ ਗਵਾਲੀਅਰ ਦੇ ਕਿਲੇ ਵਿਚ ਭੇਜ ਦਿੱਤਾ ਜਾਂਦਾ ਹੈ ਤਾਂ ਉਥੇ ਵੀ ਭਾਈ ਗੁਰਦਾਸ ਜੀ ਮਾਤਾ ਗੰਗਾ ਜੀ ਦੇ ਭੇਜਣ ਤੇ ਜਾਂਦੇ ਹਨ ਅਤੇ ਗਵਾਲੀਅਰ ਦੇ ਕਿਲੇ ਦੇ ਕਿਲੇਦਾਰ ਹਰਦਾਸ ਦੀ ਸਹਾਇਤਾ ਨਾਲ ਗੁਰੂ ਹਰਿਗੋਬਿੰਦ ਜੀ ਦੇ ਦਰਸ਼ਨ ਕਰਕੇ ਆਉਂਦੇ ਹਨ ।[134] ਗੁਰੂ ਹਰਿਗੋਬਿੰਦ ਜੀ ਨੂੰ ਜ਼ਿਆਦਾ ਸਮਾਂ ਕਿਲ੍ਹੇ ਵਿਚ ਬੰਦੀ ਨਹੀਂ ਰੱਖਿਆ ਜਾਂਦਾ ।[135] ਜਦੋਂ ਗੁਰੂ ਹਰਿਗੋਬਿੰਦ ਜੀ ਵਾਪਸ ਅੰਮ੍ਰਿਤਸਰ ਪੁਜਦੇ ਹਨ ਤਾਂ ਉਨ੍ਹਾਂ ਦੇ ਸਵਾਗਤ ਲਈ ਭਾਈ ਗੁਰਦਾਸ ਜੀ ਹੀ ਸੰਗਤ ਦੇ ਮੋਹਰੀ ਹੁੰਦੇ ਹਨ ਅਤੇ ਅੰਮ੍ਰਿਤਸਰ ਪੁੱਜ ਕੇ ਜਦੋਂ ਉਹ ਅਕਾਲ ਤਖ਼ਤ ਤੇ ਜਾਂਦੇ ਹਨ ਤਾਂ ਭਾਈ ਗੁਰਦਾਸ ਜੀ ਹੀ ਉਨ੍ਹਾਂ ਦੀ ਅਰਦਾਸ ਕਰਦੇ ਹਨ ।[136] ਅੰਮ੍ਰਿਤਸਰ ਵਿਚ ਦੀਪਮਾਲਾ ਦਾ ਤਿਉਹਾਰ ਵੀ ਰਿਹਾਈ ਤੋਂ ਬਾਅਦ ਗੁਰੂ ਹਰਿਗੋਬਿੰਦ ਜੀ ਦੇ ਵਾਪਸ ਆਉਣ ਤੇ ਸ਼ੁਰੂ ਹੋਇਆ ।[137] ਇਨ੍ਹਾਂ ਹੀ ਦਿਨਾਂ ਵਿਚ ਇਕ ਦਿਨ ਜਦੋਂ ਗੁਰੂ ਜੀ ਅਕਾਲ ਤਖ਼ਤ ਤੇ ਬੈਠੇ ਸਨ ਤਾਂ ਭਾਈ ਗੁਰਦਾਸ ਜੀ ਨੇ ਬੇਨਤੀ ਕੀਤੀ ਕਿ ਤਖ਼ਤ ਦੇ ਇਸ਼ਨਾਨ ਲਈ ਕੋਈ ਤਾਲ ਨੇੜੇ ਪਰਗਟ ਕਰੋ । ਤਾਂ ਉਸੇ ਵਕਤ ਹੀ ਗੁਰੂ ਜੀ ਨੇ ਕਹੀ ਫੜ ਕੇ ਪੱਛਮ ਦਿਸ਼ਾ ਵੱਲ ਤੁਰੰਤ ਹੀ ਅਕਾਲਸਰ ਸਰੋਵਰ ਦਾ ਟੱਕ ਲਾਇਆ । ਇਹ ਸਰੋਵਰ ਦੋ ਕੁ ਮਹੀਨੇ ਵਿਚ ਤਿਆਰ ਹੋ ਗਿਆ ।[138] ਭਾਈ ਵੀਰ ਸਿੰਘ ਜੀ ਨੇ ਲਹੌਰ ਵਿਚ ਮਿਹਰਵਾਨ ਜੀ ਨੂੰ ਵੀ ਮਨਾ ਕੇ ਲੈ ਆਉਣ ਲਈ ਗੁਰੂ ਹਰਿਗੋਬਿੰਦ ਜੀ ਵੱਲੋਂ ਭਾਈ ਗੁਰਦਾਸ ਨੂੰ ਭੇਜਿਆ ਲਿਖਿਆ ਹੈ । ਪਰ ਭਾਈ ਸਾਹਿਬ ਦੇ ਕਹਿਣ ਦਾ ਮਿਹਰਵਾਨ ਤੇ ਕੋਈ ਅਸਰ ਨਹੀਂ ਹੋਇਆ ।[139] ਇਸ ਤੋਂ ਬਾਅਦ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜਹਾਂਗੀਰ ਬਾਦਸ਼ਾਹ ਨਾਲ ਚੰਗੇ ਸੰਬੰਧ ਰਹੇ ਅਤੇ ਇਨ੍ਹਾਂ ਸਾਲਾਂ ਵਿਚ ਗੁਰੂ ਜੀ ਨੇ ਪੰਜਾਬ, ਕਸ਼ਮੀਰ ਅਤੇ ਉੱਤਰ ਪ੍ਰਦੇਸ਼ ਦੇ ਇਲਾਕਿਆਂ ਤੱਕ ਫਿਰ ਕੇ ਸੰਗਤਾਂ ਦੀ ਸੰਭਾਲ ਕੀਤੀ ਤੇ ਸਿੱਖੀ ਦਾ ਪ੍ਰਚਾਰ ਕੀਤਾ । ਰਵਾਇਤੀ ਲੇਖਾਂ ਅਨੁਸਾਰ ਹੀ ਜਦੋਂ ਗੁਰੂ ਹਰਿਗੋਬਿੰਦ ਜੀ ਅੰਮ੍ਰਿਤਸਰ ਆਉਂਦੇ ਤਾਂ ਉਸੇ ਤਰ੍ਹਾਂ ਹੀ ਮਰਯਾਦਾ ਅਨੁਸਾਰ ਸਵੇਰੇ ਸ਼ਾਮ ਅਕਾਲ ਤਖ਼ਤ ਤੇ ਦੀਵਾਨ ਲਗਦੇ, ਵੀਰ ਰਸੀ ਵਾਰਾਂ ਤੇ ਨਗਾਰਿਆਂ ਦੀ ਠਾਠ ਬਣ ਜਾਂਦੀ, ਗੁਰੂ ਜੀ ਆਪਣੇ ਸੂਰਬੀਰ ਜੋਧਿਆਂ ਨੂੰ ਨਾਲ ਲੈ ਕੇ ਸ਼ਿਕਾਰ ਨੂੰ ਚੜ੍ਹਦੇ । ਗੁਰੂ ਸਾਹਿਬ ਜਦੋਂ ਬਾਹਰ ਦੀਆਂ ਸੰਗਤਾਂ ਨੂੰ ਨਿਹਾਲ ਕਰਨ ਤੇ ਪ੍ਰਚਾਰ ਲਈ ਜਾਂਦੇ ਤਾਂ ਪਿਛੋਂ ਅੰਮ੍ਰਿਤਸਰ ਸਾਹਿਬ ਆਉਣ ਵਾਲੀਆਂ ਸੰਗਤਾਂ ਦੇ ਸਵਾਗਤ ਲਈ, ਇਥੇ ਦੇ ਪ੍ਰਚਾਰ ਲਈ, ਅਤੇ ਦਰਬਾਰ ਸਾਹਿਬ ਅਕਾਲ ਤਖ਼ਤ ਦੀ ਮਰਯਾਦਾ ਲਈ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਦੀ ਹੀ ਜ਼ਿੰਮੇਵਾਰੀ ਸੀ ।

ਗੁਰੂ ਹਰਿਗੋਬਿੰਦ ਜੀ ਦੇ ਜੀਵਨ ਦੇ ਨਵੇਂ ਤੌਰ ਤਰੀਕੇ ਦੇਖ ਕੇ ਕਈ ਭੋਲੇ-ਭਾਲੇ ਸਿੱਖਾਂ ਦੇ ਮਨ ਵਿਚ ਸੰਸੇ ਪੈਦਾ ਹੋਣੇ ਸ਼ੁਰੂ ਹੋ ਜਾਂਦੇ। ਇਸ ਤਰ੍ਹਾਂ ਦੇ ਸੰਸਿਆਂ ਦਾ ਇੱਕ ਕਾਰਨ ਗੁਰੂ ਘਰ ਦੇ ਦੋਖੀਆਂ ਵਲੋਂ ਕੀਤਾ ਗਿਆ ਗ਼ਲਤ ਪ੍ਰਚਾਰ ਵੀ ਹੋ ਸਕਦਾ ਹੈ। ਸਾਧਾਰਣ ਸਿੱਖ ਨੂੰ ਗੁਰੂ ਨਾਨਕ ਦੀ ਗੱਦੀ ਤੇ ਬੈਠੇ ਗੁਰੂ ਜੀ ਦੁਆਰਾ ਕੁੱਤੇ ਰਖ ਸ਼ਿਕਾਰ ਖੇਡਣਾ, ਸੈਨਾ ਰਖਣੀ, ਬਾਣੀ ਨਾ ਉਚਰਨੀ, ਬਾਦਸ਼ਾਹਾਂ ਨਾਲ ਰਲੇ ਫਿਰਨਾ ਤੇ ਪਠਾਣਾਂ ਨੂੰ ਫ਼ੌਜ ਵਿਚ ਭਰਤੀ ਕਰਨਾ, ਸੰਸਿਆਂ ਵਿਚ ਪਾ ਰਿਹਾ ਸੀ। ਮਾਤਾ ਕੌਲਾਂ ਦੀ ਸ਼ਰਧਾ ਤੇ ਸਤਿਕਾਰ ਨੂੰ ਗੁਰੂ ਘਰ ਦੇ ਦੋਖੀ ਵਿਗਾੜ ਵਿਗਾੜ ਕੇ ਪੇਸ਼ ਕਰਦੇ ਸਨ। ਇਕ ਵਾਰੀ ਦੀ ਅਜਿਹੀ ਘਟਨਾ ਦਾ ਜ਼ਿਕਰ ਮਹਾਂਕਵੀ ਸੰਤੋਖ ਸਿੰਘ ਜੀ ਨੇ ਵੀ ਕੀਤਾ ਹੈ।[140] ਭਾਈ ਗੁਰਦਾਸ ਜੀ ਨੇ ਸੰਗਤਾਂ ਦੇ ਅਜਿਹੇ ਸੰਸਿਆਂ ਨੂੰ ਆਪਣੀ ਵਾਰ 26 ਦੀ ਪਉੜੀ 24 (ਗਵਾਲੀਅਰ ਤੋਂ ਬਾਅਦ ਦੀ ਰਚਨਾ) ਵਿਚ ਵੀ ਸੰਖੇਪ ਰੂਪ ਵਿਚ ਵਰਨਣ ਕੀਤਾ ਹੈ ਅਤੇ ਸੰਗਤਾਂ ਦੇ ਅਜਿਹੇ ਸੰਸੇ ਦੂਰ ਕਰਨ ਲਈ ਨਾਲ ਹੀ ਇਸ ਪਰਿਵਰਤਨ ਦੀ ਪ੍ਰਕ੍ਰਿਤੀ ਤੇ ਲੋੜ ਬਾਰੇ ਵੀ ਇਸੇ ਵਾਰ ਦੀਆਂ 25, 31, 34 ਆਦਿ ਪਉੜੀਆਂ ਵਿਚ ਸਪਸ਼ਟ ਮੱਤ ਦਸਿਆ ਹੈ।

ਮਾਤਾ ਗੰਗਾ ਜੀ ਦੇ ਚਲਾਣੇ ਉਪਰੰਤ ਜੰਗਾਂ ਯੁਧਾਂ ਦਾ ਸਮਾਂ ਪਛਾਣ ਗੁਰੂ ਜੀ ਨੇ ਦਰਬਾਰ ਸਾਹਿਬ ਅਤੇ ਅਕਾਲ ਤਖ਼ਤ ਦੀ ਮਰਯਾਦਾ ਭੰਗ ਕਰਕੇ ਇਨ੍ਹਾਂ ਦੋਹਾਂ ਬਜ਼ੁਰਗਾਂ ਨੂੰ ਬੀੜ (ਬਾਸਰਕੇ) ਟਿਕ ਜਾਣ ਲਈ ਭੇਜ ਦਿੱਤਾ।[141] ਬੁੱਢਾ ਜੀ ਤੇ ਭਾਈ ਗੁਰੂ ਜੀ ਨੂੰ ਫਿਰ ਸਿੱਖਾਂ ਦੀ ਬੇਨਤੀ ਤੇ ਕੌਲਾਂ ਦਾ ਤਿਆਗ ਕਰਨ ਲਈ ਬੇਨਤੀ ਕਰਨ ਆਉਂਦੇ ਹਨ ਪਰ ਯੁੱਧ ਤੇ ਬੀਬੀ ਵੀਰੋ ਦੇ ਵਿਆਹ ਤੋਂ ਇਕ ਦਿਨ ਪਹਿਲਾਂ ਫਿਰ ਬੀੜ ਚਲੇ ਜਾਂਦੇ ਹਨ।[142] ਸੁਧਾ ਸਰੋਵਰ ਤੇ ਦਰਸ਼ਨਾਂ ਤੋਂ ਪਿੱਛੋਂ ਗੁਰੂ ਜੀ ਜਦੋਂ ਬਿਆਸ ਨਦੀ ਦੇ ਕਿਨਾਰੇ ਰੁਹੇਲਾ ਪਿੰਡ ਕੋਲ ਯੁਧ ਕਰਦੇ ਅਤੇ ਟਿਕਦੇ ਹਨ ਤਾਂ ਬਾਬਾ ਬੁੱਢਾ ਅਤੇ ਭਾਈ ਗੁਰਦਾਸ ਉਥੇ ਜਾ ਕੇ ਦਰਸ਼ਨ ਕਰਦੇ ਹਨ।[143] ਨਗਰ ਦਾ ਨਾਮ ਹਰਿਗੋਬਿੰਦਪੁਰ ਬਾਬਾ ਬੁੱਢਾ ਜੀ ਨੇ ਰਖਿਆ ਲਿਖਿਆ ਹੈ।[144] ਕੁਝ ਦਿਨ ਠਹਿਰ ਕੇ ਬਾਬਾ ਬੁੱਢਾ ਜੀ ਤਾਂ 'ਜਦੋਂ ਯਾਦ ਕਰਾਂ ਦਰਸ਼ਨ ਦੇਣਾ' ਦਾ ਪ੍ਰਣ ਲੈ ਕੇ ਰਮਦਾਸ ਚਲੇ ਜਾਂਦੇ ਹਨ ਪਰ ਭਾਈ ਗੁਰਦਾਸ ਜੀ ਉਥੇ ਹੀ ਠਹਿਰ ਜਾਂਦੇ ਹਨ।[145] ਹਰ ਰੋਜ਼ ਦੀਵਾਨ ਸਜਦੇ ਹਨ। ਗੁਰੂ ਜੀ ਸ਼ਿਕਾਰ ਨੂੰ ਵੀ ਚੜ੍ਹਦੇ ਹਨ। ਇਕ ਦਿਨ ਬਟਾਲੇ ਤੋਂ ਇਕ ਕਥਾ ਵਾਚਕ ਪੰਡਿਤ ਨੂੰ ਬੁਲਾਂਦੇ ਹਨ ਜੋ ਭਾਗਵਤ ਦੀ ਕਥਾ ਕਰਦਾ ਹੈ ਅਤੇ ਇਕ ਦਿਨ ਕਥਾ ਵਿਚ ਹੀ ਕਹਿੰਦਾ ਹੈ ਕਿ ਜਮ ਦਾ ਟਿਕਾਣਾ ਲੱਖ ਜੋਜਨ ਹੈ ਤੇ ਆਤਮਾ ਸਰੀਰ ਤਿਆਗ ਕੇ ਇਕ ਸਾਲ ਵਿਚ ਉਥੇ ਪੁੱਜਦੀ ਹੈ। ਇਸ ਤੇ ਚਾਰ ਸਿੱਖ ਵਿਚਾਰ ਕਰਦੇ ਹਨ ਕਿ ਜੇਕਰ ਗੁਰੂ ਜੀ ਦੀ ਕ੍ਰਿਪਾ ਦ੍ਰਿਸ਼ਟੀ ਹੋ ਜਾਵੇ ਤਾਂ ਇਹ ਪਲਾਂ ਵਿਚ ਹੀ ਪੂਰਨ ਹੋ ਜਾਂਦਾ ਹੈ। ਪੰਡਿਤ ਆ ਕੇ ਗੁਰੂ ਜੀ ਤੋਂ ਇਹੀ ਪ੍ਰਸ਼ਨ ਪੁੱਛਦਾ ਹੈ ਤਾਂ ਗੁਰੂ ਜੀ ਭਾਈ ਗੁਰਦਾਸ ਜੀ ਨੂੰ ਉੱਤਰ ਦੇਣ ਲਈ ਕਹਿੰਦੇ ਹਨ। ਭਾਈ ਜੀ ਪੰਡਿਤ ਨੂੰ ਉੱਤਰ ਦਿੰਦੇ ਹਨ :

ਸੁਨ ਪੰਡਤ ਏ ਵੇਦ ਪੁਰਾਨਾ। ਜਗਤ ਲੋਗ ਤਾਰਤ ਬਿਧ ਨਾਨਾ।
ਗੁਰ ਸਿਖਨ ਪਰ ਬਲ ਨਹੀਂ ਪਾਵੈ। ਧਰਮ ਰਾਇ ਮਨ ਮੈਂ ਭੈ ਖਾਵੈ।175।
ਸਰਬ ਕਲਾ ਗੁਰ ਨਾਨਕ ਕੇਰੀ। ਏਕ ਰੂਪ ਇਹ ਭੇਦ ਨ ਹੇਰੀ।

ਗੁਰ ਨਾਨਕ ਕੀ ਸਿਖੀ ਭਾਰੀ । ਮੋਤੇ ਕਹੀ ਨਾ ਬਾਤ ਬਿਚਾਰੀ । 176 ।
ਜਿਤਨੋ ਬਲ ਹੋਵਤ ਹੈ ਮਾਂਹੀ । ਤਿਤਨੇ ਦੌਰਤ ਸੰਸਾ ਨਾਹੀ ।
ਇਕ ਸਿਖਨ ਮੈਂ ਬਲ ਹੈ ਐਸਾ । ਕ੍ਰਿਪਾ ਸਿੰਧ ਦੀਨਾ ਹੈ ਜੈਸਾ । 177 ।

॥ ਦੋਹਰਾ ॥

ਜੇ ਸਤਿਗੁਰ ਕ੍ਰਿਪਾ ਕਰੈ ਨਿਮਖ ਨ ਲਾਗੇ ਜਾਤ ।
ਪ੍ਰਭ ਕ੍ਰਿਪਾ ਜਮ ਤੇ ਛੁਟੇ ਐਸ ਬਚਨ ਬਿਖਯਾਤ । 178 ।[146]

ਇਸ ਤਰ੍ਹਾਂ ਭਾਈ ਗੁਰਦਾਸ ਜੀ ਪੰਡਿਤ ਨੂੰ ਪੁਰਾਣਾਂ ਦੇ ਕਰਮ-ਕਾਂਡ ਤੇ ਆਧਾਰਿਤ ਮੁਕਤੀ ਮਾਰਗ ਤੇ ਗੁਰਮਤਿ ਵਿਚ ਗੁਰੂ ਤੇ ਨਿਸ਼ਚਾ ਅਤੇ ਗੁਰੂ ਦੀ ਕ੍ਰਿਪਾ ਦੇ ਮਤਾਂ ਦੀ ਤੁਲਨਾ ਕਰ ਕੇ ਗੁਰਸਿੱਖੀ ਦੀ ਵਿਸ਼ੇਸ਼ਤਾ ਦਾ ਵਰਨਣ ਕਰਦੇ ਹਨ । ਇਥੇ ਹੀ ਬਸ ਨਹੀਂ, ਜਦੋਂ ਵੀ ਕਿਸੇ ਵਿਸ਼ੇ ਤੇ ਸੰਗਤ ਵਿਚ ਇੱਕ ਤੋਂ ਵੱਧ ਵਿਚਾਰ ਹੁੰਦੇ ਸਨ ਤਾਂ ਸੰਗਤਾਂ ਵੀ ਭਾਈ ਗੁਰਦਾਸ ਜੀ ਕੋਲ ਹੀ ਅੰਤਿਮ ਰੂਪ ਵਿਚ ਵਿਚਾਰ ਦੇ ਨਿਰਣੇ ਲਈ ਜਾਂਦੀਆਂ ਸਨ ਅਤੇ ਗੁਰੂ ਸਾਹਿਬਾਨ ਵੀ ਅਜਿਹੇ ਸਮੇਂ ਭਾਈ ਗੁਰਦਾਸ ਜੀ ਨੂੰ ਥਾਪੀ ਦੇ ਕੇ ਅੰਤਿਮ ਮਤ ਦਰਸਾਣ ਲਈ ਆਗਿਆ ਕਰਦੇ ਸਨ । ਗੁਰੂ ਹਰਿਗੋਬਿੰਦ ਵੇਲੇ ਸਿੱਖੀ ਜੀਵਨ ਦੀ ਨਵੀਂ ਨੀਤੀ ਸੰਬੰਧੀ ਜਦੋਂ ਸਿੱਖਾਂ ਵਿਚ ਸੰਸੇ ਪੈਦਾ ਹੋਣੇ ਸ਼ੁਰੂ ਹੋ ਗਏ ਸਨ ਤਾਂ ਭਾਈ ਗੁਰਦਾਸ ਜੀ ਹੀ ਉਸ ਵੇਲੇ ਮੁੱਖੀ ਸਿੱਖਾਂ ਵਿਚੋਂ ਸਨ ਜਿਨ੍ਹਾਂ ਨੇ ਗੁਰੂ ਜੀ ਦੇ ਨਵੇਂ ਤੌਰ ਤਰੀਕਿਆਂ ਬਾਰੇ ਸੰਗਤਾਂ ਨੂੰ ਨਿਰਸੰਸੇ ਕੀਤਾ । ਗੁਰੂ ਅਰਜਨ ਦੇਵ ਜੀ ਨੇ ਵੀ ਅੰਮ੍ਰਿਤਸਰ ਵਿਖੇ ਵਹਿਮਾਂ ਭਰਮਾਂ ਵਿਚ ਫਸੇ ਪੰਡਿਤ ਅਤੇ ਪੈੜੇ ਮੋਖੇ ਦੇ ਨਿਸਚੇ ਦੀ ਸਾਰੀ ਸਾਖੀ ਨੂੰ ਕਬਿੱਤਾਂ ਵਿਚ ਸਾਂਭ ਲੈਣ ਦੀ ਆਗਿਆ ਭਾਈ ਗੁਰਦਾਸ ਜੀ ਨੂੰ ਕੀਤੀ ।

ਦੋ ਕੁ ਮਹੀਨੇ ਗੁਰੂ ਹਰਿਗੋਬਿੰਦ ਜੀ ਇਥੇ ਨਵੇਂ ਵਸੇ ਨਗਰ ਵਿਚ ਠਹਿਰੇ ਲਿਖੇ ਹਨ ।[147] ਉਸ ਤੋਂ ਪਿੱਛੋਂ ਬਾਬਾ ਬੁੱਢਾ ਜੀ ਆਪਣਾ ਅੰਤਿਮ ਸਮਾਂ ਜਾਣ ਕੇ ਰਮਦਾਸ ਦਰਸ਼ਨਾਂ ਲਈ ਬੇਨਤੀ ਭੇਜਦੇ ਹਨ । ਭਾਈ ਗੁਰਦਾਸ ਜੀ ਅਤੇ ਬਹੁਤ ਸਾਰੇ ਸਿੱਖਾਂ ਸਮੇਤ ਗੁਰੂ ਜੀ ਤੁਰੰਤ ਹੀ ਰਮਦਾਸ ਜਾਣ ਦੀ ਤਿਆਰੀ ਕਰ ਦਿੰਦੇ ਹਨ ।[148] ਭਾਈ ਨਿਹਾਲੂ ਜੀ ਨੂੰ ਨਗਰ ਦੀ ਰਾਖੀ ਲਈ ਕੁਝ ਸੈਨਾ ਦੇ ਜਾਂਦੇ ਹਨ ।[149] ਨਾਮਦੇਵ ਜੀ ਦੇ ਦੇਹੁਰੇ ਹੁੰਦੇ ਹੋਏ ਰਮਦਾਸ ਪੁੱਜਦੇ ਹਨ ।[150] ਬਾਬਾ ਬੁੱਢਾ ਜੀ ਦਰਸ਼ਨ ਕਰਕੇ ਨਿਹਾਲ ਹੁੰਦੇ ਹਨ ਅਤੇ ਭਾਈ ਭਾਨੇ ਦੀ ਬਾਂਹ ਸਤਿਗੁਰ ਜੀ ਦੇ ਹੱਥ ਫੜਾ ਕੇ ਚਲਾਣਾ ਕਰ ਜਾਂਦੇ ਹਨ ।[151] ਹਰਿਗੋਬਿੰਦ ਜੀ ਆਪ ਬਾਬਾ ਬੁੱਢਾ ਜੀ ਨੂੰ ਲਾਂਬੂ ਲਉਂਦੇ ਹਨ ।[152] ਬਾਬਾ ਬੁੱਢਾ ਜੀ ਨਮਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਭਾਈ ਗੁਰਦਾਸ ਜੀ ਕਰਦੇ ਹਨ ।[153] ਬਾਬਾ ਬੁੱਢਾ ਜੀ ਤੋਂ ਪਿੱਛੋਂ ਪੱਗ ਭਾਈ ਭਾਨਾ ਜੀ—ਬਾਬਾ ਬੁੱਢਾ ਜੀ ਦੇ ਸਪੁੱਤਰ—ਨੂੰ ਦਿੱਤੀ ਜਾਂਦੀ ਹੈ।[154] ਇਥੇ ਹੀ ਪੱਟੀ ਨਿਵਾਸੀ ਮਾਈ ਦੇਸਾਂ ਸਤਿਗੁਰ ਜੀ ਕੋਲ ਪੁੱਤਰ ਪ੍ਰਾਪਤੀ ਦੀ ਆਸਾ ਧਾਰਕੇ ਆਉਂਦੀ ਹੈ। ਨਿਰਾਸ਼ ਮੁੜਦੀ ਮਾਈ ਨੂੰ ਭਾਈ ਗੁਰਦਾਸ ਜੀ ਧਰਵਾਸ ਦੇ ਕੇ ਸਤਿਗੁਰੂ ਜੀ ਦੀ ਬਖ਼ਸ਼ਿਸ਼ ਪ੍ਰਾਪਤ ਕਰਨ ਦਾ ਤਰੀਕਾ ਦਸਦੇ ਹਨ । ਮਾਈ ਉਸੇ ਤਰ੍ਹਾਂ ਹੀ ਕਰਦੀ ਹੈ ਅਤੇ ਵਰ ਪ੍ਰਾਪਤ ਕਰਕੇ ਖ਼ੁਸ਼ ਹੁੰਦੀ ਹੈ । ਸਤਿਗੁਰੂ ਦੇ ਆਸ਼ੀਰਵਾਦ ਨਾਲ ਉਸ ਨੂੰ ਇੱਕ ਪੁੱਤਰ ਦੀ ਥਾਂ ਸੱਤ ਪੁੱਤਰਾਂ ਦੀ ਦਾਤ ਮਿਲਦੀ ਹੈ ।[155]

ਕਈ ਦਿਨ ਰਮਦਾਸ ਹੀ ਟਿਕਾਣਾ ਕਰਕੇ ਸਤਿਗੁਰੂ ਜੀ ਰਾਵੀ ਨਦੀ ਦੇ ਕੰਢੇ ਗੁਰੂ ਨਾਨਕ ਜੀ ਦੇ ਅਸਥਾਨ ਕਰਤਾਰਪੁਰ ਦੇ ਦਰਸ਼ਨਾਂ ਨੂੰ ਜਾਂਦੇ ਹਨ। ਭਾਈ ਗੁਰਦਾਸ ਜੀ ਤੇ ਭਾਈ ਭਾਨਾ ਵੀ ਉਨ੍ਹਾਂ ਦੇ ਨਾਲ ਹੀ ਜਾਂਦੇ ਹਨ।[156] ਗੁਰਬਿਲਾਸ ਅਨੁਸਾਰ ਭਾਈ ਗੁਰਦਾਸ ਜੀ ਦੀ 26ਵੀਂ ਵਾਰ ਦੀਆ 33ਵੀਂ ਅਤੇ 34ਵੀਂ ਪਉੜੀਆਂ ਦੀ ਰਚਨਾ ਇਥੇ ਕਰਤਾਰ ਪੁਰ ਵਿਚ ਹੋਈ। 33ਵੀਂ ਪਉੜੀ ਵਿਚ ਭਾਈ ਗੁਰਦਾਸ ਜੀ ਨੇ ਗੁਰੂ ਅੰਸ਼ ਦੀ ਹਉਮੈ ਦਾ ਬਿਆਨ ਕੀਤਾ ਹੈ ਅਤੇ 34ਵੀਂ ਪਉੜੀ ਵਿਚ 'ਬਾਬਾਣੀ ਪੀੜ੍ਹੀ' ਦਾ ਜ਼ਿਕਰ ਹੈ।[157] ਕਰਤਾਰਪੁਰ ਤੋਂ ਗੁਰੂ ਜੀ ਵਾਪਸ ਰਮਦਾਸ ਆ ਜਾਂਦੇ ਹਨ ਅਤੇ ਇਕ ਮਹੀਨਾ ਉਥੇ ਠਹਿਰਦੇ ਹਨ।[158] ਇਸ ਪਿਛੋਂ ਗੁਰੂ ਜੀ ਅੰਮ੍ਰਿਤਸਰ ਆ ਜਾਂਦੇ ਹਨ। ਭਾਈ ਗੁਰਦਾਸ ਜੀ ਵੀ ਉਨ੍ਹਾਂ ਦੇ ਨਾਲ ਹੀ ਆਉਂਦੇ ਹਨ।[159] ਅੰਮ੍ਰਿਤਸਰ ਪੁੱਜ ਕੇ ਗੁਰੂ ਜੀ ਇਕ ਸਿੱਖ ਨੂੰ ਗੋਇੰਦਵਾਲ ਭੇਜ ਕੇ ਸਾਰੇ ਪਰਿਵਾਰ ਨੂੰ ਬੁਲਾ ਲੈਂਦੇ ਹਨ।[160] ਜਦੋਂ ਪਰਿਵਾਰ ਇਥੇ ਪੁੱਜਦਾ ਹੈ ਤਾਂ ਗੁਰੂ ਤੇਗ ਬਹਾਦਰ ਜੀ ਵੀ ਨਾਲ ਹੀ ਆਉਂਦੇ ਹਨ।[161] ਇਥੇ ਹੀ ਬਾਬਾ ਅਟਲ ਰਾਇ ਜੀ ਦੇ ਚਲਾਣੇ ਤੋਂ ਪਿਛੋਂ ਦੀਵਾਲੀ ਦੇ ਮੇਲੇ ਸਮੇਂ ਸੂਰਜ ਮਲ ਜੀ ਦੀ ਮੰਗਣੀ ਕਰਤਾਰਪੁਰ ਨਿਵਾਸੀ ਪ੍ਰੇਮ ਚੰਦ ਖਤ੍ਰੀ ਦੀ ਸਪੁੱਤਰੀ ਨਾਲ ਹੁੰਦੀ ਹੈ।[162] ਇਸ ਸਮੇਂ ਪਿਛੋਂ ਭਾਈ ਗੁਰਦਾਸ ਜੀ ਦੇ ਸਿਦਕ ਦੀ ਪ੍ਰੀਖਿਆ ਲਈ ਘੋੜੇ ਖ਼ਰੀਦਣ ਵਾਲੀ ਸਾਖੀ ਦਰਜ ਹੈ।[163] ਸੰਖੇਪ ਰੂਪ ਵਿਚ ਇਹ ਸਾਖੀ ਇਸ ਪ੍ਰਕਾਰ ਬਿਆਨ ਕੀਤੀ ਗਈ ਹੈ।

## ਗੁਰੂ ਸ੍ਵਾਂਗ : ਸਿੱਖੀ ਪ੍ਰੀਖਿਆ

ਭਾਈ ਗੁਰਦਾਸ ਜੀ ਨੇ ਆਪਣੀ 35ਵੀਂ ਵਾਰ ਦੀ ਵੀਹਵੀਂ ਪਉੜੀ ਦੀ ਰਚਨਾ ਕੀਤੀ ਜਿਸ ਵਿਚ ਮੁਖ ਵਿਚਾਰ ਇਹ ਹੈ ਕਿ ਜੇ ਕਰ ਗੁਰੂ ਸ੍ਵਾਂਗ ਕਰਕੇ ਭਰਮਾਏ ਤਾਂ ਵੀ ਸਿੱਖ ਨੂੰ ਜਿਵੇਂ ਕਿਵੇਂ ਭਰਮਣਾ ਨਹੀਂ ਚਾਹੀਦਾ, ਸਿਦਕ ਬਣਾਈ ਰਖਣਾ ਚਾਹੀਦਾ ਹੈ। ਗੁਰੂ ਜੀ ਨੇ ਜਦੋਂ ਇਹ ਪਉੜੀ ਸੁਣੀ ਤਾਂ ਉਨ੍ਹਾਂ ਇਸ ਤੋਂ ਭਾਈ ਗੁਰਦਾਸ ਜੀ ਦੇ ਮਨ ਅੰਦਰ ਦ੍ਰਿੜ੍ਹ ਤੇ ਸਿਦਕਵਾਨ ਸਿੱਖ ਹੋਣ ਦੀ ਸੂਖਮ ਰੂਪ ਵਿਚ ਹਉਮੈ ਦੇਖੀ। ਕੁਝ ਦਿਨਾਂ ਬਾਅਦ ਗੁਰੂ ਜੀ ਭਾਈ ਗੁਰਦਾਸ ਜੀ ਦਾ ਸਿਦਕ ਪਰਖਣ ਲਈ ਉਨ੍ਹਾਂ ਨੂੰ ਇਕ ਪ੍ਰੀਖਿਆ ਵਿਚ ਪਾ ਦਿੰਦੇ ਹਨ—ਬਹੁਤ ਸਾਰਾ ਪੈਸਾ ਤੇ ਕੁਝ ਹੋਰ ਸਿਦਕਵਾਨ ਸਿੱਖਾਂ ਸਮੇਤ ਕਾਬਲ ਘੋੜੇ ਖ਼ਰੀਦਣ ਲਈ ਭੇਜ ਦਿੰਦੇ ਹਨ ਅਤੇ ਨਾਲ ਹੀ ਆਪਣੀ ਇੱਛਿਆ ਦਸਦੇ ਹਨ ਕਿ ਪੈਸੇ ਤਾਂ ਦੇਣੇ ਜਦੋਂ ਘੋੜੇ ਅੰਮ੍ਰਿਤਸਰ ਪੁੱਜ ਜਾਣ ਅਤੇ ਉਹ ਉਨ੍ਹਾਂ ਨੂੰ ਪਸੰਦ ਕਰ ਲੈਣ। ਕਾਬਲ ਪੁੱਜ ਕੇ ਭਾਈ ਗੁਰਦਾਸ ਜੀ ਚੰਗੇ ਘੋੜੇ ਭਾਲ ਕੇ ਗੁਰੂ ਜੀ ਕੋਲ ਭੇਜ ਦਿੰਦੇ ਹਨ। ਗੁਰੂ ਜੀ ਘੋੜੇ ਪਸੰਦ ਕਰਕੇ ਵਾਪਸ ਕਾਬਲ ਸੰਦੇਸ਼ਾ ਸਿੱਖਾਂ ਹੱਥ ਭੇਜ ਦਿੰਦੇ ਹਨ ਕਿ ਘੋੜੇ ਪਸੰਦ ਹਨ, ਪੈਸੇ ਦੇ ਦਿੱਤੇ ਜਾਣ। ਜਦੋਂ ਸਿੱਖ, ਸੁਨੇਹਾ ਭਾਈ ਗੁਰਦਾਸ ਜੀ ਨੂੰ ਦਿੰਦੇ ਹਨ ਤਾਂ ਭਾਈ ਗੁਰਦਾਸ ਜੀ ਪੈਸੇ ਦੇਣ ਲਈ ਤੰਬੂ ਦੇ ਅੰਦਰ ਜਾਂ ਕੇ ਦੇਖਦੇ ਹਨ ਤਾਂ ਉਨ੍ਹਾਂ ਨੂੰ ਪੈਸਿਆਂ ਦੀ ਥਾਂ ਠਿਕਰਾਂ ਨਜ਼ਰ ਆਉਂਦੀਆਂ ਹਨ। ਭਾਈ ਜੀ ਗੁਰ-ਮਾਇਆ ਦੇ ਭਰਮਾਏ ਦੁਚਿੱਤੀ ਵਿਚ ਪੈ ਜਾਂਦੇ ਹਨ। ਬਸ ਸਜ਼ਾ ਜਾਂ ਲੱਜਾ ਦੇ ਭੈ ਕਰਕੇ ਤੰਬੂ ਪਾੜ ਕੇ ਪਿੱਛੋਂ ਦੀ ਨਿਕਲ ਜਾਂਦੇ ਹਨ ਅਤੇ ਗੁਰੂ ਜੀ ਕੋਲ ਵਾਪਸ ਪੁੱਜਣ ਦੀ ਥਾਂ ਕਾਸ਼ੀ ਚਲੇ ਜਾਂਦੇ ਹਨ। ਪਿੱਛੋਂ ਦੂਜੇ ਸਿੱਖ ਅੰਦਰ ਜਾ ਕੇ ਦੇਖਦੇ ਹਨ ਕਿ ਭਾਈ ਜੀ ਅੰਦਰ ਹੈ ਨਹੀਂ। ਥੈਲੀਆਂ ਪੈਸਿਆਂ ਦੀਆਂ ਖੁਲ੍ਹੀਆਂ ਪਈਆਂ ਹਨ, ਤਾਂ ਉਹ ਘੋੜਿਆਂ ਦੇ ਪੈਸੇ ਲੈ

ਕੇ ਬਚੇ ਪੈਸਿਆਂ ਦੇ ਹੋਰ ਘੋੜੇ ਖ਼ਰੀਦ ਕੇ ਵਾਪਸ ਗੁਰੂ ਜੀ ਕੋਲ ਆ ਜਾਂਦੇ ਹਨ ਅਤੇ ਭਾਈ ਗੁਰਦਾਸ ਜੀ ਦੇ ਅਲੋਪ ਹੋਣ ਬਾਰੇ ਗੁਰੂ ਜੀ ਨੂੰ ਸੂਚਨਾ ਦੇ ਦਿੰਦੇ ਹਨ। ਉਧਰ ਭਾਈ ਗੁਰਦਾਸ ਇਕ ਵਾਰੀ ਸਿਦਕ ਤੋਂ ਡੋਲ ਕੇ ਫਿਰ ਸੰਭਲ ਜਾਂਦੇ ਹਨ। ਕਾਸ਼ੀ ਵਿਚ ਹੀ ਗੁਰਸਿੱਖੀ ਦੇ ਪ੍ਰਚਾਰ ਵਿਚ ਜੁਟ ਜਾਂਦੇ ਹਨ। ਛੇਤੀ ਹੀ ਕਾਸ਼ੀ ਨਗਰ ਦਾ ਬਾਦਸ਼ਾਹ ਵੀ ਉਨ੍ਹਾਂ ਦਾ ਸ਼ਰਧਾਲੂ ਹੋ ਜਾਂਦਾ ਹੈ ਅਤੇ ਉਹ ਭਾਈ ਗੁਰਦਾਸ ਜੀ ਤੋਂ ਅਰਥਾਂ ਸਹਿਤ ਬਾਣੀ ਦਾ ਪਾਠ ਸੁਣਨਾ ਸ਼ੁਰੂ ਕਰ ਦਿੰਦਾ ਹੈ। ਭਾਈ ਗੁਰਦਾਸ ਜੀ ਉਥੇ ਜਪੁਜੀ ਦੀ ਕਥਾ ਆਰੰਭ ਕਰ ਦਿੰਦੇ ਹਨ। "ਜਪੁਜੀ ਅਰਥ ਸੁਨਾਵਨ ਲਾਗਾ। ਪੌੜੀ ਏਕ ਰੋਜ ਰਸ ਪਾਗਾ।" (ਪੰਨਾ 360)। ਇਸ ਤੇ ਬਹੁਤ ਸਾਰੇ ਲੋਕਾਂ ਦਾ ਭਾਈ ਸਾਹਿਬ ਜੀ ਦੀ ਪ੍ਰੇਰਨਾ ਨਾਲ ਸਿੱਖੀ ਦੇ ਸ਼ਰਧਾਲੂ ਬਣ ਜਾਣਾ ਵੀ ਕੁਦਰਤੀ ਸੀ। ਇਥੇ ਹੀ ਕੁਝ ਪੰਡਿਤ ਇਕ ਦਿਨ ਭਾਈ ਗੁਰਦਾਸ ਜੀ ਨੂੰ ਆ ਕੇ ਪ੍ਰੇਰਨਾ ਕਰਦੇ ਹਨ ਕਿ ਉਹ ਇਸ ਸ਼ਿਵ ਜੀ ਦੀ ਨਗਰੀ ਵਿਚ ਸ਼ਿਵ ਜੀ ਦਾ ਮੰਤਰ ਲੈ ਕੇ ਉਨ੍ਹਾਂ ਦੇ ਉਪਾਸ਼ਕ ਬਣ ਜਾਣ। ਪੰਡਿਤਾਂ ਦੇ ਅਜਿਹੀ ਪ੍ਰੇਰਨਾ ਕਰਨ ਤੇ ਭਾਈ ਗੁਰਦਾਸ ਜੀ ਜੋ ਉੱਤਰ ਦਿੰਦੇ ਹਨ ਉਹ ਉਨ੍ਹਾਂ ਦੇ ਕਬਿੱਤ 441 ਵਿਚ ਦਰਜ ਹੈ, ਜਿਸ ਦਾ ਸੰਖੇਪ ਸਾਰ ਹੈ :

ਮਾਂ ਤੋਂ ਬਿਨਾਂ ਬੱਛੜਾ ਹੋਰ ਗਾਂ ਹੇਠ ਜਾ ਕੇ ਦੁੱਧ ਦੀ ਥਾਂ ਛੜਾਂ ਹੀ ਖਾਂਦਾ ਹੈ। ਮਾਨਸਰੋਵਰ ਛੱਡ ਕੇ ਹੰਸਾਂ ਨੂੰ ਹੋਰ ਥਾਂ ਮੋਤੀ ਨਹੀਂ ਮਿਲਦੇ। ਚੱਕਰਵਰਤੀ ਰਾਜੇ ਨੂੰ ਤਿਆਗ ਕੇ ਹੋਰ ਕਿਸੇ ਛੋਟੇ ਬਾਦਸ਼ਾਹ ਦਾ ਸੇਵਕ ਬਣ ਕੇ ਸੇਵਕ ਸ਼ਰਮਿੰਦਾ ਹੀ ਹੋ ਸਕਦਾ ਹੈ। ਇਸੇ ਤਰ੍ਹਾਂ ਹੀ ਗੁਰਸਿੱਖ ਜੇਕਰ ਹੋਰ ਦੇਵ ਦੀ ਪੂਜਾ ਕਰਦਾ ਹੈ ਤਾਂ ਹੋਰ ਦੇਵਤੇ ਉਸ ਨੂੰ ਪਾਪਾਂ ਤੋਂ ਬਚਾ ਨਹੀਂ ਸਕਦੇ। ਇਸ ਤਰ੍ਹਾਂ ਹੀ ਭਾਈ ਗੁਰਦਾਸ ਜੀ ਹਰ ਰੋਜ ਕਥਾ ਕਰਦੇ ਹਨ ਪਰ ਅਪਨੇ ਮਨ ਵਿਚ ਸਤਿਗੁਰੂ ਜੀ ਦੇ ਵਿਯੋਗ ਵਿਚ ਹੀ ਤੜਫਦੇ ਰਹਿੰਦੇ ਹਨ। ਆਪਣੇ ਵਿਯੋਗ, ਵਿਛੋੜੇ ਦੀ ਇਹ ਵੇਦਨਾ ਕਬਿੱਤਾਂ ਦੇ ਰੂਪ ਵਿਚ ਪ੍ਰਗਟਾਉਂਦੇ ਹਨ। ਇਥੇ ਇਸ ਸਾਖੀ ਵਿਚ ਦੋ ਕਬਿੱਤ ਦਰਜ ਹਨ ਜਿਨ੍ਹਾਂ ਵਿਚੋਂ ਪਹਿਲਾ ਤਾਂ ਭਾਈ ਗੁਰਦਾਸ ਜੀ ਦੇ ਕਬਿੱਤ ਸਵੱਈਆ ਵਿਚ 441 ਨੰਬਰ ਵਾਲਾ ਹੀ ਹੈ, ਪਰ ਦੂਜਾ ਇਹ ਹੈ :

ਮੀਨ ਸਦਾ ਚਿਤ ਚਾਹਿਤ ਆਬ ਕੋ,
ਚਾਤ੍ਰਿਕ ਬੂੰਦ ਸਦਾ ਚਿਤ ਚਾਹੇ।
ਨੀਰਜ ਚਾਹਿ ਸਦਾ ਚਕਵੀ ਪੁਨ,
ਔ ਨਲਨੀ ਸਸ ਦੇਖ ਉਮਾਹੇ।
ਅਗਰਜ ਤਾੜਿਤ ਹੈ ਸਭ ਹੀ ਵੁਹ,
ਪ੍ਰੀਤਿ ਨ ਤਯਾਗ ਸਦਾ ਰੁਚ ਆਹੈ।
ਤੈਸ ਪ੍ਰਭ ਮਮ ਪ੍ਰੀਤਿ ਰਿਦੇ,
ਤੁਮ ਤਾੜਤ ਹੋ ਜਨ ਪ੍ਰੀਤ ਬਧਾ ਹੈ।

ਭਾਈ ਗੁਰਦਾਸ ਜੀ ਵਿਯੋਗ ਦੀ ਹਾਲਤ ਵਿਚ ਇੱਕ ਸਿੱਖ ਨੂੰ ਗੁਰੂ ਜੀ ਵੱਲ ਚਿੱਠੀ ਦੇ ਕੇ ਭੇਜਦੇ ਹਨ। ਗੁਰੂ ਜੀ ਚਿੱਠੀ ਦੇਖਕੇ ਪ੍ਰਸੰਨ ਹੁੰਦੇ ਹਨ ਅਤੇ ਤੁਰੰਤ ਹੀ ਭਾਈ ਜੇਠਾ ਜੀ ਨੂੰ ਕਾਸ਼ੀ ਭਾਈ ਗੁਰਦਾਸ ਜੀ ਨੂੰ ਲੈ ਕੇ ਆਉਣ ਲਈ ਸੁਨੇਹਾ ਲੈ ਕੇ ਆਏ ਸਿੱਖ ਦੇ

ਨਾਲ ਹੀ ਭੇਜ ਦਿੰਦੇ ਹਨ ਅਤੇ ਸਮਝਾਉਂਦੇ ਹਨ ਕਿ ਰਾਜੇ ਦੇ ਲਗੇ ਦੀਵਾਨ ਵਿਚ ਤੁਸੀਂ ਕਾਸ਼ੀ ਜਾ ਕੇ ਇਹ ਕਹਿਣਾ ਕਿ ਸਾਡਾ ਚੋਰ ਤੁਹਾਡੇ ਕੋਲ ਹੈ । ਜੇਕਰ ਤੁਸੀਂ ਆਪਣਾ ਭਲਾ ਚਾਹੁੰਦੇ ਹੋ ਤਾਂ ਉਸ ਦੀਆਂ ਮੁਸ਼ਕਾਂ ਬੰਨ੍ਹ ਕੇ ਪੇਸ਼ ਕਰੋ । ਭਾਈ ਜੇਠਾ ਜੀ ਜਦੋਂ ਕਾਸ਼ੀ ਪੁੱਜਦੇ ਹਨ ਤਾਂ ਉਸ ਦਿਨ ਭਾਈ ਜੀ ਦਾ ਜਪੁਜੀ ਦੀ ਕਥਾ ਦਾ ਭੋਗ ਪਾਉਣ ਦਾ ਦਿਨ ਹੁੰਦਾ ਹੈ, "ਲਾਗ ਦਿਵਾਨ ਅਗਰ ਤਬ ਭਾਰਾ । ਜਪੁਜੀ ਅਰਥ ਭੋਗ ਤਹਿ ਵਾਰਾ । ਭਾਈ ਭੋਗ ਕਥਾ ਜਬ ਪਾਯੋ । ਦਿਵਾਨ ਮੱਧ ਜੇਠਾ ਤਬ ਆਯੋ ॥239॥"[164] ਇਸ ਸਮੇਂ ਭਾਈ ਜੇਠਾ ਜੀ ਦੀਵਾਨ ਵਿਚ ਆ ਕੇ ਰਾਜੇ ਨੂੰ ਸਤਿਗੁਰਾਂ ਦੀ ਚਿੱਠੀ ਦਿੰਦੇ ਹਨ ਕਿ ਸਾਡਾ ਚੋਰ ਬੰਨ੍ਹ ਕੇ ਭੇਜ ਦਿਓ। ਰਾਜਾ ਕਹਿੰਦਾ ਹੈ ਕਿ ਸਤਿਗੁਰੂ ਦਾ ਚੋਰ ਤਾਂ ਉਨ੍ਹਾਂ ਕੋਲ ਕੋਈ ਨਹੀਂ ਉਨ੍ਹਾਂ ਨੂੰ ਹੀ ਬੰਨ੍ਹ ਕੇ ਲੈ ਜਾਵੋ—ਇਸ ਤੇ ਗੁਰਦਾਸ ਜੀ ਗੱਲ ਪੱਲਾ ਪਾ ਕੇ ਆਪਣੇ ਆਪ ਨੂੰ ਪੇਸ਼ ਕਰਦੇ ਹਨ ਅਤੇ ਆਪਣੇ ਆਪ ਨੂੰ ਹੀ ਗੁਰੂ ਜੀ ਦਾ ਚੋਰ ਕਹਿ ਕੇ ਬੰਨ੍ਹ ਭੇਜਣ ਲਈ ਬੇਨਤੀ ਕਰਦੇ ਹਨ । ਸਾਰੇ ਹੈਰਾਨੀ ਛਾ ਜਾਂਦੀ ਹੈ । ਰਾਜਾ, ਜੇਠਾ ਜੀ ਨੂੰ ਘਰ ਲੈ ਜਾਂਦਾ ਹੈ ਅਤੇ ਬਹੁਤ ਸਾਰੀ ਭੇਟਾ ਗੁਰੂ ਜੀ ਨੂੰ ਭੇਜਦਾ ਹੈ । 'ਗੁਰਬਿਲਾਸ' ਦੀ ਇਸ ਸਾਖੀ ਵਿਚ ਭਾਈ ਗੁਰਦਾਸ ਜੀ ਦੇ ਨਾਲ 700 ਸਿੱਖਾਂ ਦਾ ਆਉਣਾ ਨਹੀਂ ਲਿਖਿਆ ਜਿਹੜੇ ਉਨ੍ਹਾਂ ਨੇ ਕਾਸ਼ੀ ਵਿਚ ਪ੍ਰਚਾਰ ਨਾਲ ਗੁਰੂ ਜੀ ਦੇ ਸੇਵਕ ਬਣਾਏ ਸੀ, ਪਰ 'ਸੂਰਜ ਪ੍ਰਕਾਸ', 'ਮਹਿਮਾ ਪ੍ਰਕਾਸ਼' ਤੇ 'ਤਵਾਰੀਖ ਗੁਰੂ ਖ਼ਾਲਸਾ' ਵਿਚ 700 ਸਿੱਖਾਂ ਦਾ ਆਉਣਾ ਲਿਖਿਆ ਹੈ । ਇਸ ਤਰ੍ਹਾਂ ਭਾਈ ਗੁਰਦਾਸ ਜੀ ਤੇ ਜੇਠਾ ਜੀ ਵਾਪਸ ਚਲ ਪੈਂਦੇ ਹਨ । ਰਾਹ ਵਿਚ ਜੇਠਾ ਜੀ ਭਾਈ ਜੀ ਦੀਆਂ ਮੁਸ਼ਕਾਂ ਖੋਲ੍ਹ ਦਿੰਦੇ ਹਨ :

> ਧੰਨ ਧੰਨ ਭਾਈ ਗੁਰਦਾਸ । ਮੁਸਕਾਂ ਖੋਲ ਚਲੋ ਗੁਰ ਪਾਸ ।
> ਭਾਈ ਕਹਾ ਚਲੈ ਹਮ ਐਸੇ । ਸ੍ਰੀ ਗੁਰ ਭਾਖ ਪਠੇ ਬਚ ਜੈਸੇ ॥ 251 ॥
>
> ਜੇਠੇ ਕਹਾ ਤੋਹਿ ਸਮ ਨਾਹੀ । ਤੀਨ ਭਵਨ ਮੈਂ ਹੋਇ ਨ ਆਹੀ ।
> ਜੈਸੀ ਸਿਖੀ ਤੋਹਿ ਕਮਾਈ । ਕਾਹੂੰ ਤੈਸ ਨ ਸੁਪਨ ਦਿਖਾਈ ॥ 252 ॥[165]

## ਮੁੜ ਹਜ਼ੂਰੀ ਵਿਚ

ਦੋਵੇਂ ਸਿੱਖ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅਕਾਲ ਤਖ਼ਤ ਤੇ ਪੇਸ਼ ਹੁੰਦੇ ਹਨ । ਭਾਈ ਗੁਰਦਾਸ ਜੀ ਗੁਰੂ ਜੀ ਦੀ ਹਜ਼ੂਰੀ ਵਿਚ ਜਾਣ ਤੋਂ ਪਹਿਲਾਂ ਫਿਰ ਮੁਸ਼ਕਾਂ ਬੰਨ੍ਹਵਾ ਲੈਂਦੇ ਹਨ । ਕਾਸ਼ੀ ਦੇ ਰਾਜੇ ਦੀ ਭੇਂਟ ਹਾਜ਼ਰ ਕਰ ਦਿੱਤੀ ਜਾਂਦੀ ਹੈ ਅਤੇ ਨਾਲ ਚਿੱਠੀ ਵੀ । ਦਿਲੋਂ ਪਿਆਰ ਨਾਲ ਤੇ ਮੂੰਹ ਤੋਂ ਗੁੱਸੇ ਹੋ ਕੇ ਭਾਈ ਜੀ ਨੂੰ ਗੁਰੂ ਜੀ ਦੇਰ ਨਾਲ ਆਉਣ ਦਾ ਕਾਰਨ ਪੁੱਛਦੇ ਹਨ । ਭਾਈ ਗੁਰਦਾਸ ਜੀ ਬੇਨਤੀ ਰੂਪ ਵਿਚ ਦੋ ਸਵੱਈਆਂ ਵਿਚ ਫੁੱਟ ਤੁਰਦੇ ਹਨ ਜੋ ਕਿ ਕਬਿੱਤ ਸਵੱਈਆਂ ਵਿਚ ਨੰਬਰ 527 ਅਤੇ 528 ਤੇ ਦਰਜ ਹਨ । ਗੁਰੂ ਜੀ ਮੁਸ਼ਕਾਂ ਖੋਲ੍ਹ ਕੇ ਪਿਆਰ ਨਾਲ ਉਠਾ ਕੇ ਗਲੇ ਲਾ ਲੈਂਦੇ ਹਨ । ਗੁਰਦਾਸ ਜੀ ਗੁਰੂ ਉਪਮਾ ਕਰਦੇ ਹਨ । ਗੁਰੂ ਜੀ ਭਾਈ ਜੀ ਨੂੰ ਆਪਣੀ ਵਾਰ ਪੂਰੀ ਕਰਨ ਲਈ ਆਗਿਆ ਕਰਦੇ ਹਨ । ਭਾਈ ਜੀ ਪਿਛੇ ਰਚੀ ਗੁਰੂ ਸ੍ਵਾਂਗ ਵਾਲੀ ਪਉੜੀ ਵਾਰ ਵਿਚੋਂ ਕੱਢ ਦੇਣ ਲਈ ਬੇਨਤੀ ਕਰਦੇ ਹਨ ਪਰ ਇਸ ਨੂੰ ਗੁਰੂ ਜੀ ਪ੍ਰਵਾਨ ਨਹੀਂ ਕਰਦੇ । ਭਾਈ ਜੀ ਅਗਾਂਹ ਹੋਰ ਪਉੜੀਆਂ ਦੀ ਰਚਨਾ ਕਰਕੇ ਆਪਣੀ ਪਹਿਲੀ ਪਉੜੀ ਦੇ ਅਪੂਰਨ ਖ਼ਿਆਲ ਨੂੰ ਪੂਰਨ ਸਿੱਖੀ ਖ਼ਿਆਲ ਦੇ ਰੂਪ ਵਿਚ ਰਚਦੇ ਹਨ । ਇਸ ਤੇ ਖੁਸ਼ ਹੋ ਕੇ

ਗੁਰੂ ਜੀ :

॥ ਅੜਿਲ ॥

ਸ੍ਰੀ ਗੁਰ ਮਧਯ ਦਿਵਾਨ ਐਸ ਮੁਖ ਗਾਇਓ ।
ਭਾਈ ਸਮ ਨਹਿ ਸਿੱਖ ਔਰ ਮਮ ਭਾਇਓ ।
ਬੈਠੇ ਤਖਤ ਅਕਾਲ ਭੁਜਾ ਗਹਿ ਤਾਂਹਿ ਕੀ ।
ਹੋ ਤਾਂ ਕੋ ਨਿਕਟ ਬੈਠਾਇ ਸਾਚ ਰੁਚ ਜਾਂਹਿ ਕੀ ॥ 285 ॥

...... ...... ...... ......

॥ ਦੋਹਰਾ ॥

ਦਯਾ ਸਿੰਧ ਸ੍ਰੀ ਮੁਖ ਕਹਾ ਭਾਈ ਕੋ ਇਹ ਭਾਇ ।
ਪਰਮ ਪੁਰਖ ਅਰਜਨ ਗੁਰੂ ਤੁਮ ਨਿਦੇਸ ਕਰਾਇ ॥ 287 ॥

॥ ਚੌਪਈ ॥

ਬਾਣੀ ਜੇਤੀ ਕਹੀ ਸੁਧਾਰ । ਪੂਰਨ ਕਰੋ ਅਧਿਕ ਹਿਤ ਧਾਰ ।
ਕਰੋ ਬੀੜ ਇਕੱਠੀ ਸਭ ਪੱਯੇ । ਭਾਈ ਕਹਾ ਪ੍ਰਭੂ ਸੁਨ ਲੱਯੇ ॥ 288 ॥
ਗੁਰੂ ਅਰਜਨ ਮਮ ਆਗਿਆ ਕਰੀ । ਵਾਰ ਚਾਲੀਸ ਰਚੌ ਸੁਖ ਪਰੀ ।
ਪੰਚ ਤਤ ਰਸ ਰਚੋ ਕਬਿੱਤ ॥ ਦੀਨੋ ਵਰ ਸੁਖ ਹੋਇ ਅਮਿੱਤ ॥ 289 ॥

॥ ਦੋਹਰਾ ॥

ਪੁਨ ਤੁਮ ਆਗਿਆ ਕਰਤ ਹੋ ਅਬ ਕਰ ਹੋ ਵਾ ਪੂਰ ॥
ਭਗਤ ਸਿੰਘ ਪੂਰਣ ਕਰੀ ਬਾਣੀ ਸਭ ਦੁਖ ਚੂਰ ॥ 290 ॥[166]

ਇਸ ਸਾਖੀ ਵਿਚ ਭਾਈ ਗੁਰਦਾਸ ਜੀ ਦਾ ਅੱਧ ਮੱਘਰ ਸਰਦੀ ਦੀ ਰੁੱਤ ਕਾਬਲ ਤੋਂ ਜਾਣਾ ਲਿਖਿਆ ਹੈ । ਮੱਘਰ ਬੀਤੇ ਕਾਸ਼ੀ ਪੁਜਦੇ ਹਨ । ਪੋਹ ਮਹੀਨਾ ਉਥੇ ਰਹਿੰਦੇ ਹਨ, ਮਾਘ ਵਿਚ ਚਿੱਠੀ ਭੇਜਦੇ ਹਨ, ਅੱਧੋ ਮਾਘ ਚਿੱਠੀ ਗੁਰੂ ਜੀ ਕੋਲ ਪੁੱਜਦੀ ਹੈ ਅਤੇ ਅੱਧੇ ਫਗਣ ਵਾਪਸ ਸੁਧਾ ਸਰੋਵਰ ਪੁਜਦੇ ਹਨ । ਪਰ ਭਾਈ ਗੁਰਦਾਸ ਜੀ ਦੇ ਇਸ ਸਮੇਂ ਦੇ ਜੀਵਨ ਹਾਲਾਤ ਤੇ ਜ਼ਿੰਮੇਵਾਰੀਆਂ ਸੰਬੰਧੀ ਰਣਧੀਰ ਸਿੰਘ ਜੀ ਦਾ ਵੱਖਰਾ ਮਤ ਹੈ ।[167] ਇਨ੍ਹਾਂ ਦੇ ਮਤ ਦਾ ਆਧਾਰ ਇਹੀ ਘੋੜੇ ਖ਼ਰੀਦਣ ਵਾਲੀ 'ਮਹਿਮਾ ਪ੍ਰਕਾਸ਼' ਦੀ ਸਾਖੀ ਅਤੇ ਤਿੰਨ ਪੂਰਬ ਦੀ ਸੰਗਤ ਦੇ ਨਾਂ ਲਿਖੇ ਹੁਕਮਨਾਮੇ ਹਨ ਜਿਨ੍ਹਾਂ ਵਿਚੋਂ ਦੋ ਹੁਕਮਨਾਮੇ ਗੁਰੂ ਹਰਿਗੋਬਿੰਦ ਜੀ ਦੇ ਅਤੇ ਇਕ ਬਾਬਾ ਗੁਰਦਿੱਤਾ ਜੀ ਦਾ ਹੈ ਅਤੇ ਜਿਨ੍ਹਾਂ ਵਿਚ ਭਾਈ ਜਾਪੂ ਤੇ ਭਾਈ ਗੁਰਦਾਸ ਜੀ ਦਾ ਨਾਮ ਸੰਗਤਾਂ ਦੇ ਮੁਖੀਆਂ ਦੇ ਤੌਰ ਤੇ ਲਿਖਿਆ ਮਿਲਦਾ ਹੈ ।[168] ਰਣਧੀਰ ਸਿੰਘ ਜੀ ਨੇ ਘੋੜੇ ਖ਼ਰੀਦਣ ਦਾ ਸਮਾਂ ਗੁਰੂ ਅਰਜਨ ਦੇਵ ਜੀ ਸਮੇਂ ਸੰਮਤ 1667 ਬਿ. (1610 ਈ.) ਅੰਮ੍ਰਿਤਸਰ ਹੀ ਲਿਖਿਆ ਹੈ ।[169] ਇਥੋਂ ਭਾਈ ਜੀ ਕਾਸ਼ੀ ਪੁੱਜ ਜਾਂਦੇ ਹਨ । ਉਥੇ ਜਾ ਕੇ ਸਿਦਕ ਦੀ ਤੰਦ ਫਿਰ ਹੱਥ ਆ ਗਈ । ਗੁਰੂ ਦੀ ਕਾਰ—ਸਿੱਖੀ ਦੇ ਪ੍ਰਚਾਰ ਦੀ ਸੇਵਾ—ਕਰਨ ਲਗ ਪਏ । ਇਸੇ ਸਚੀ ਕਰਣੀ ਤੇ ਸੇਵਾ ਦੇ ਫਲ ਵਜੋਂ ਉਧਰ ਹੀ ਮੁਖੀ ਪ੍ਰਚਾਰਕ ਥਾਪੇ ਗਏ ।[170] ਇਸ ਤਰ੍ਹਾਂ ਭਾਈ ਰਣਧੀਰ ਸਿੰਘ ਦੇ ਵਿਚਾਰ ਮੁਤਾਬਕ ਭਾਈ ਗੁਰਦਾਸ ਜੀ

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਸਮੇਂ, ਗੁਰੂ ਹਰਿਗੋਬਿੰਦ ਜੀ ਦੀ ਗੁਰਿਆਈ ਸਮੇਂ, ਅਕਾਲ ਤਖ਼ਤ ਦੇ ਰਚਣ ਸਮੇਂ, ਗੁਰੂ ਜੀ ਦੇ ਗਵਾਲੀਅਰ ਜਾਣ ਤੇ ਵਾਪਸ ਆਉਣ ਸਮੇਂ ਅੰਮ੍ਰਿਤਸਰ ਨਹੀਂ ਸਨ, ਪੂਰਬ ਵਿਚ ਗੁਰੂ ਕੀ ਕਾਰ ਕਰਨ ਗਏ ਹੋਏ ਸਨ। ਗੁਰੂ ਹਰਿਗੋਬਿੰਦ ਜੀ ਨੇ ਗਵਾਲੀਅਰ ਤੋਂ ਆ ਕੇ ਉਨ੍ਹਾਂ ਦੇ ਨਾਂ ਹੁਕਮਨਾਮੇ ਲਿਖੇ ਅਤੇ ਆਪ ਦੇ ਬਿਰਹਾ ਵੇਦਨਾ ਦੀਆਂ ਕੰਨਸੋਆਂ ਸੁਣ ਕੇ ਗੁਰੂ ਜੀ ਨੇ ਬੁਲਾ ਲਿਆ। ਆਪ ਕੱਤਕ 1675 (ਅਕਤੂਬਰ 1618 ਈ.) ਵਿਚ ਵਾਪਸ ਪਹੁੰਚਦੇ ਹਨ।[171] ਅੱਗੇ ਉਹੀ ਸਾਖੀ ਦਾ ਭਾਗ ਦਰਜ ਹੈ ਜੋ ਦੂਜੇ ਗ੍ਰੰਥਾਂ ਵਿਚ ਦਿੱਤਾ ਗਿਆ ਹੈ। ਮਾਫ਼ੀਨਾਮੇ ਦੇ ਕਬਿੱਤ, ਹੋਰ ਪਉੜੀਆਂ ਦੀ ਰਚਨਾ ਕਰਨੀ, ਤੇ ਗੁਰੂ ਜੀ ਦੀ ਖੁਸ਼ੀ :

> ਕੱਸੇ ਕਸਾਉਟੀ ਮੈਂ ਇਸ ਵਾਰੀ। ਸਿੱਖ ਨ ਆਨੁ ਸਮਾਨ ਤੁਮਾਰੀ।
> ਭਾਈ ਸਮ ਨ ਸਿਖੁ, ਔਰ ਮਮ ਭਾਇਓ।[172]

ਭਾਈ ਰਣਧੀਰ ਸਿੰਘ ਜੀ ਪਹਿਲੇ ਵਿਦਵਾਨ ਜਾਪਦੇ ਹਨ ਜਿਨ੍ਹਾਂ ਨੇ ਭਾਈ ਗੁਰਦਾਸ ਜੀ ਦੇ ਜੀਵਨ ਦੀ ਵਿਚਾਰ ਦਿੰਦਿਆਂ ਉਪਰੋਕਤ ਹੁਕਮਨਾਮਿਆਂ ਵੱਲ ਪਹਿਲੀ ਵਾਰ ਧਿਆਨ ਦਿਵਾਇਆ ਹੈ। ਹੁਕਮਨਾਮਿਆਂ ਦੇ ਭਾਈ ਗੁਰਦਾਸ ਜੀ ਸਾਡੇ ਭਾਈ ਗੁਰਦਾਸ ਜੀ ਹੀ ਹਨ ਜਾਂ ਹੋਰ ਕੋਈ ? ਹੁਕਮਨਾਮੇ ਕਿਹੜੇ ਸਾਲ ਦੇ ਹਨ ? ਅਤੇ ਭਾਈ ਜੀ ਜੇ ਕਰ ਪੂਰਬ ਵਿਚ ਪ੍ਰਚਾਰ ਕਰਦੇ ਰਹੇ ਤਾਂ ਕਿਤਨੇ ਸਾਲ ਤੇ ਕਦੋਂ ? ਇਨ੍ਹਾਂ ਗੱਲਾਂ ਬਾਰੇ ਅਜੇ ਨਿਰਨਾ ਹੋਣਾ ਬਾਕੀ ਹੈ। ਇਹ ਵੀ ਸੰਭਵ ਹੈ ਕਿ ਗੁਰਦਾਸ ਜੀ ਨੂੰ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਕਿਧਰੇ ਪ੍ਰਚਾਰ ਲਈ ਭੇਜਿਆ ਹੋਵੇ ਅਤੇ ਘੋੜੇ ਖ਼ਰੀਦਣ ਤੇ ਗੁਰ-ਮਾਇਆ ਦੁਆਰਾ ਭਰਮਾਏ ਜਾਣ ਦੀ ਸਾਖੀ ਸੱਚੀ ਨਾ ਹੋਵੇ। ਸਿਰਫ਼ ਭਾਈ ਗੁਰਦਾਸ ਜੀ ਦੀ 35ਵੀਂ ਵਾਰ ਦੀਆਂ ਪਉੜੀਆ ਦੇ ਆਪਾ-ਵਿਰੋਧੀ ਜਾਪਣ ਵਾਲੇ ਵਿਚਾਰਾਂ ਨੂੰ ਸਮਰੂਪ ਵਿਚ ਪੇਸ਼ ਕਰਨ ਲਈ ਕਿਸੇ ਕਵੀ ਜਨ ਨੇ ਇਹ ਸਾਖੀ ਘੜ ਲਈ ਹੋਵੇ। ਭਾਈ ਗੁਰਦਾਸ ਜੀ ਦੀ ਇਸ ਸਾਰੀ ਵਾਰ ਦਾ ਪਾਠ ਇਕੱਠਿਆਂ ਕਰਨ ਨਾਲ ਇਸ ਦੀ ਸੰਗਠਿਤ ਇਕਾਈ ਬਗ਼ੈਰ ਸਾਖੀ ਦੀ ਮਦਦ ਦੇ ਵੀ ਨਿਸਚਿਤ ਕੀਤੀ ਜਾ ਸਕਦੀ ਹੈ। ਇਹ ਇੱਕ ਵਿਚਾਰ ਦੀ ਹੀ ਇਕ ਪ੍ਰਬੰਧ ਰੂਪ ਵਿਚ ਉਸਾਰੀ ਹੈ। ਪਹਿਲਾਂ ਸਿਦਕ ਦੀ ਗੱਲ ਕਿ ਸਿਦਕ ਦ੍ਰਿੜ੍ਹਤਾ ਨਾਲ ਹੀ ਨਿਭ ਸਕਦਾ ਹੈ ਪਰ ਨਾਲ ਹੀ ਇਹ ਪੱਖ ਦ੍ਰਿੜ੍ਹ ਕਰਵਾਇਆ ਗਿਆ ਹੈ ਕਿ ਇਹ ਦ੍ਰਿੜ੍ਹਤਾ ਗੁਰੂ ਦੀ ਮਿਹਰ ਬਿਨਾ ਹੋਰ ਕਿਸੇ ਅਰਥ ਨਹੀਂ। ਇਨ੍ਹਾਂ ਦੋਵੇਂ ਤਰ੍ਹਾਂ ਦੇ ਲੇਖਾਂ ਵਿਚ ਇੱਕ ਗੱਲ ਤਾਂ ਸਾਂਝੀ ਹੈ ਕਿ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਕਾਸ਼ੀ ਆਦਿ ਇਲਾਕੇ ਵਿਚ ਭਾਈ ਗੁਰਦਾਸ ਜੀ ਨੇ ਸਿੱਖੀ ਦਾ ਪ੍ਰਚਾਰ ਕੀਤਾ ਅਤੇ ਜਦੋਂ ਉਥੋਂ ਵਾਪਸ ਆਏ ਤਾਂ ਉਨ੍ਹਾਂ ਦੇ ਨਾਲ ਬਹੁਤ ਸਾਰੇ ਨਵੇਂ ਸਜੇ ਸਿੱਖ ਵੀ ਆਏ ਸਨ। ਹੁਕਮਨਾਮਿਆਂ ਤੇ ਵੀ ਤਰੀਕ ਆਦਿਕ ਕੋਈ ਨਹੀਂ ਲਿਖੀ। ਅੰਮ੍ਰਿਤਸਰ ਵਾਪਸ ਆਉਣ ਤੋਂ ਪਿੱਛੋਂ ਭਾਈ ਗੁਰਦਾਸ ਜੀ ਗੁਰੂ ਚਰਨਾਂ ਵਿਚ ਹੀ ਰਹਿੰਦੇ ਹਨ ਅਤੇ ਸੂਰਜ ਮਲ ਦੇ ਵਿਆਹ ਸਮੇਂ ਭਾਈ ਭਾਨੇ ਨਾਲ ਜੰਞ ਵਿਚ ਕਰਤਾਰਪੁਰ ਹਾਥੀ ਤੇ ਬੈਠ ਕੇ ਜਾਂਦੇ ਹਨ।[173] ਕਰਤਾਰਪੁਰ ਹੀ ਜਦੋਂ (ਗੁਰੂ) ਤੇਗ ਬਹਾਦਰ ਜੀ ਦੀ ਮੰਗਣੀ ਸੂਰਜ ਮੱਲ ਜੀ ਦੇ ਵਿਆਹ ਸਮੇਂ ਹੀ ਹੁੰਦੀ ਹੈ ਤਾਂ ਭਾਈ ਗੁਰਦਾਸ ਜੀ ਵੀ ਹਾਜ਼ਰ ਹੁੰਦੇ ਹਨ।[174] ਸੂਰਜ ਮੱਲ ਜੀ ਦਾ ਵਿਆਹ ਕਰਕੇ ਵਾਪਸ ਗੁਰੂ ਜੀ ਅੰਮ੍ਰਿਤਸਰ ਹੀ ਆਉਂਦੇ ਹਨ।[175] ਇਥੇ ਕੁਝ ਕੁ ਸਮਾਂ

ਟਿਕ ਕੇ ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਸੰਪੂਰਨ ਤੇ ਸੰਕਲਿਤ ਕੀਤੀ। ਸੰਗਤਾਂ ਵਿਚ ਵੀ ਆਪ ਹਮੇਸ਼ਾ ਸ਼ੋਭਾ ਪਾਉਂਦੇ ਹਨ।

ਇਕ ਦਿਨ ਭਾਨਾ ਜੀ ਨੇ ਗੁਰੂ ਜੀ ਨੂੰ ਬੀੜ ਬਾਬਾ ਬੁੱਢਾ ਜੀ ਦੇ ਦਰਸ਼ਨ ਕਰਨ ਦੀ ਇੱਛਾ ਪ੍ਰਗਟਾਈ। ਸਤਿਗੁਰੂ ਜੀ ਭਾਈ ਭਾਨਾ, ਭਾਈ ਗੁਰਦਾਸ ਅਤੇ ਹੋਰ ਅਨੇਕਾਂ ਮੁਖੀ ਸਿੱਖਾਂ ਨੂੰ ਨਾਲ ਲੈ ਕੇ ਬੀੜ ਸਾਹਿਬ ਜਾਂਦੇ ਹਨ। ਸਤਿਗੁਰ ਜੀ ਭਾਈ ਗੁਰਦਾਸ ਜੀ ਨੂੰ ਬੀੜ ਦੀ ਕਥਾ ਸੁਣਾਣ ਲਈ ਕਹਿੰਦੇ ਹਨ ਅਤੇ ਬਾਬਾ ਬੁੱਢਾ ਜੀ ਦੀ ਮੰਜੀ ਦੀ ਯਾਦਗਾਰ ਬਣਾਣ ਦਾ ਉਦੱਮ ਕਰਦੇ ਹਨ।[176] ਇਨ੍ਹਾਂ ਹੀ ਦਿਨਾਂ ਵਿਚ ਇਕ ਦਿਨ ਗੁਰੂ ਜੀ ਅਕਾਲ ਤਖ਼ਤ ਤੇ ਬੈਠੇ ਹੁੰਦੇ ਹਨ। ਸਾਵਣ ਦਾ ਮਹੀਨਾ ਹੈ। ਆਗਿਆ ਕਰਦੇ ਹਨ ਕਿ ਭਾਦੋਂ ਦੀ ਅਮਾਵਸ ਤੇ ਤਰਨ ਤਾਰਨ ਸੰਗਤਾਂ ਪੁੱਜਣ। ਹੁਕਮਨਾਮੇ ਭਾਈ ਜੀ ਨੇ ਲਿਖੇ।[177] ਅੰਮ੍ਰਿਤਸਰ ਤੋਂ ਗੁਰੂ ਜੀ ਕੁਝ ਦਿਨ ਮੇਲੇ ਤੋਂ ਪਹਿਲਾਂ ਹੀ ਤਰਨ ਤਾਰਨ ਪਰਿਵਾਰ ਸਹਿਤ ਪੁੱਜ ਜਾਂਦੇ ਹਨ। ਤੀਰਥ ਦੀ ਕਥਾ ਸੁਣਾਦੇ ਹਨ। ਮੇਲਾ ਖ਼ਤਮ ਹੋ ਜਾਣ ਬਾਅਦ ਭਾਈ ਗੁਰਦਾਸ ਜੀ, ਗੁਰੂ ਅਰਜਨ ਦੇਵ ਜੀ ਦੇ ਸਥਾਨ 'ਚੋਲਾ ਸਾਹਿਬ' ਦੇ ਦਰਸ਼ਨਾਂ ਦੀ ਇੱਛਾ ਪ੍ਰਗਟ ਕਰਦੇ ਹਨ। ਗੁਰੂ ਜੀ ਤੁਰੰਤ ਹੀ ਉਥੇ ਜਾਣ ਦੀ ਤਿਆਰੀ ਕਰ ਲੈਂਦੇ ਹਨ।[178] ਇਥੇ ਪਹੁੰਚ ਕੇ ਭਾਈ ਭਾਨਾ ਜੀ ਜਦੋਂ ਇਸ ਤੀਰਥ ਦੀ ਕਥਾ ਜਾਨਣ ਲਈ ਬੇਨਤੀ ਕਰਦੇ ਹਨ ਤਾਂ ਗੁਰੂ ਜੀ ਭਾਈ ਗੁਰਦਾਸ ਜੀ ਨੂੰ ਕਥਾ ਸੁਨਾਣ ਦੀ ਆਗਿਆ ਕਰਦੇ ਹਨ ਕਿਉਂਕਿ ਉਹ ਉਸ ਸਮੇਂ ਸਤਿਗੁਰ ਦੇ ਨਾਲ ਸਨ ਜਦੋਂ ਉਹ ਪ੍ਰਿਥੀ ਆਦਿ ਦੇ ਵਿਰੋਧ ਕਾਰਨ ਸੁਧਾ ਸਰੋਵਰ ਤੋਂ ਇਧਰ ਆਏ ਸਨ। ਗੁਰੂ ਜੀ 1642 ਬਿ. (1585 ਈ.) ਵਿਚ ਪਰਿਵਾਰ ਸਹਿਤ ਇਧਰ ਆਏ ਸਨ।[179] ਇਥੋਂ ਗੁਰੂ ਜੀ ਪਠੇ ਵਿੰਡ ਹੁੰਦੇ ਹੋਏ ਖ਼ਾਨਪੁਰ ਪੁੱਜਦੇ ਹਨ। ਭਾਨਾ ਜੀ ਇਥੋਂ ਦੇ ਗੁਰ ਤੀਰਥ ਦੀ ਕਥਾ ਪੁਛਦੇ ਹਨ। ਗੁਰੂ ਜੀ ਭਾਈ ਗੁਰਦਾਸ ਜੀ ਨੂੰ ਸੁਣਾਨ ਦੀ ਆਗਿਆ ਕਰਦੇ ਹਨ ਪਰ ਭਾਈ ਗੁਰਦਾਸ ਜੀ (ਬਿਧੀਏ) ਬਿਧੀ ਚੰਦ ਨੂੰ ਸੁਣਾਨ ਲਈ ਬੇਨਤੀ ਕਰਦੇ ਹਨ ਕਿਉਂਕਿ ਉਹ ਵੀ ਉਸ ਸਮੇਂ ਨਾਲ ਹੀ ਸਨ। ਕਥਾ ਇਸ ਤਰ੍ਹਾਂ ਹੈ। ਗੁਰੂ ਅਰਜਨ ਦੇਵ ਜੀ ਸਿੱਖਾਂ ਸਮੇਤ ਸਰਦੀ ਰੁੱਤ ਵਿਚ ਮੀਂਹ ਪੈਂਦੇ ਵਿਚ ਖ਼ਾਨਪੁਰ ਜਾਂਦੇ ਹਨ।[180] ਪਰ ਪਿੰਡ ਵਾਲੇ ਕੋਈ ਥਾਂ ਨਹੀਂ ਦਿੰਦੇ ਤਾਂ ਭਾਈ ਹੇਮੇ ਦੀ ਝੁੱਗੀ ਵਿਚ ਠਹਿਰਦੇ ਹਨ।[181]

**ਚਲਣ ਸਾਜ਼**

ਗੁਰੂ ਹਰਿਗੋਬਿੰਦ ਜੀ ਕੁਝ ਦਿਨ ਇਥੇ ਹੀ ਟਿਕਾਣਾਂ ਕਰਦੇ ਹਨ ਅਤੇ ਭਾਈ ਜੀ ਦਾ ਅੰਤ ਸਮਾਂ ਨੇੜੇ ਜਾਣ ਕੇ ਗੋਇੰਦਵਾਲ ਵੱਲ ਚਲ ਪੈਂਦੇ ਹਨ।[182] ਗੋਇੰਦਵਾਲ ਪਹੁੰਚ ਕੇ ਸੁੰਦਰ, ਭਾਨਾ, ਪਰਮਾਨੰਦ ਆਦਿ ਨਾਲ ਭਾਈ ਜੀ ਬਉਲੀ ਦੇ ਨੇੜੇ ਇਸ਼ਨਾਨ ਕਰਕੇ ਟਿਕਾਣਾ ਕਰਦੇ ਹਨ। ਡੇਢ ਪਹਿਰ ਰਾਤ ਰਹਿੰਦੀ ਭਾਈ ਗੁਰਦਾਸ ਜੀ ਗੁਰੂ ਜੀ ਨੂੰ ਅੰਤ ਸਮਾਂ ਨੇੜੇ ਹੋਣ ਦੀ ਬੇਨਤੀ ਕਰਦੇ ਹਨ। ਗੁਰੂ ਜੀ ਅਸ਼ੀਰਵਾਦ ਦਿੰਦੇ ਹਨ :

ਦਯਾਸਿੰਧ ਸ੍ਰੀ ਮੁਖ ਕਹਾ ਜਾਹੁ ਗੁਰੂ ਕੇ ਧਾਮ।
ਤਬ ਲੋਂ ਜਸ ਤੁਮਰੋ ਰਹੇ ਜਬ ਲੌਂ ਨਭ ਭੂ ਮਾਨ॥ 424 ॥

ਫੇਰ ਭਾਈ ਗੁਰਦਾਸ ਜੀ ਆਖ਼ਰੀ ਬੇਨਤੀ ਕਰਦੇ ਹਨ :

ਪੁਨ ਭਾਈ ਅਸ ਬਿਨਤੀ ਉਚਾਰੀ । ਮੋ ਕੋ ਜਾਨੋ ਦਾਸ ਮੁਰਾਰੀ ।
ਬਿਪਾਸਾ ਭਸਮ ਡਾਰ ਮਮ ਦੀਜੇ । ਸੇਵਕ ਜਾਨ ਮੜੀ ਨਹਿੰ ਕੀਜੇ ।।425।।[183]

ਬਾਬਕ ਰਾਗੀ ਨੇ ਆਸਾ ਦੀ ਵਾਰ ਦਾ ਭੋਗ ਪਾਇਆ । ਭਾਈ ਜੀ ਨੇ ਜਪੁਜੀ ਸੁਖਮਨੀ ਦਾ ਪਾਠ ਕੀਤਾ । ਅਤੇ ਗੁਰੂ ਹਰਿਗੋਬਿੰਦ ਜੀ ਦੇ ਚਰਨਾਂ ਵਿਚ ਸਿਰ ਰਖਕੇ ਚਲਾਣਾ ਕਰ ਗਏ ।

ਦਿਨ ਚੜ੍ਹੇ ਬਿਆਸ ਕਿਨਾਰੇ ਚੰਦਨ ਦੀ ਚਿਖਾ ਚਿਣ ਕੇ ਭਾਈ ਜੀ ਦਾ ਸਸਕਾਰ ਕੀਤਾ ਗਿਆ । ਗੁਰੂ ਜੀ ਨੇ ਆਪ ਲਾਂਬੂ ਲਾਇਆ ਅਤੇ ਚੌਥੇ ਦਿਨ ਫੁਲ ਚੁਣ ਕੇ ਅਤੇ ਰਾਖ ਬਿਆਸ ਦਰਿਆ ਵਿਚ ਪਾ ਦਿੱਤੇ ਹਨ ।[184]

ਇਸ ਤੋਂ ਉਪਰੰਤ ਛੇਤੀ ਹੀ ਗੁਰੂ ਜੀ ਅੰਮ੍ਰਿਤਸਰ ਦੀ ਤਿਆਰੀ ਕਰਦੇ ਹਨ । ਇਥੇ ਦਰਬਾਰ ਸਾਹਿਬ ਭਾਈ ਬਿਧੀਏ ਤੋਂ ਭਾਈ ਗੁਰਦਾਸ ਜੀ ਨਮਿਤ ਪਾਠ ਰਖਵਾਂਦੇ ਹਨ । 15ਵੇਂ ਦਿਨ ਭੋਗ ਪੈਣ ਤੇ ਦੀਵਾਨ ਲਗਦੇ ਹਨ ਸੰਗਤਾਂ 'ਗੁਰਦਾਸ' ਨੂੰ ਆਖਰੀ ਸ਼ਰਧਾਂਜਲੀ ਪੇਸ਼ ਕਰਨ ਲਈ ਜੁੜਦੀਆਂ ਹਨ ।[185] ਗੁਰਬਿਲਾਸ ਪਾਤਸ਼ਾਹੀ 6, ਵਿਚ ਭਾਈ ਜੀ ਦੇ ਚਲਾਣੇ ਦੀ ਤਿਥੀ ਇਸ ਤਰ੍ਹਾਂ ਬਿਆਨ ਕੀਤੀ ਹੈ :

ਸੋਰਹਿ ਸੈ ਛਿਆਸੀਏ ਮੰਝਾਰ ਸੰਮਤ ਜਾਨੋ ਸੁਰ ਗੁਰਵਾਰ ।।451।।

ਭਾਦੋਂ ਸੁਧ ਥਿਤ ਪੰਚਮੀ ਭਾਈ ਨਿਜ ਤਨ ਤਿਯਾਗ ।
ਗੁਰ ਨਾਨਕ ਕਾ ਧਾਮ ਜੋ ਤਹਾਂ ਗਯੋ ਬਡਭਾਗ ।।452।।[186]

ਗਿਆਨੀ ਗਿਆਨ ਸਿੰਘ ਜੀ ਨੇ ਆਪ ਦੇ ਚਲਾਣੇ ਦੀ ਤਰੀਕ 11 ਅਸੂ ਸੰਮਤ 1686 ਬਿ. (ਸਤੰਬਰ 1629 ਈ.) ਲਿਖੀ ਹੈ ।[187]

ਭਾਈ ਕਾਨ੍ਹ ਸਿੰਘ ਨਾਭਾ ਨੇ ਆਪ ਜੀ ਦਾ ਅਕਾਲ ਚਲਾਣਾ ਭਾਦੋਂ ਸੁਦੀ 8 ਸੰਮਤ 1694 (1637 ਈ.) ਨੂੰ ਲਿਖਿਆ ਹੈ ਪਰ ਕੋਈ ਸ੍ਰੋਤ ਨਹੀਂ ਦਸਿਆ ।[188]

ਭਾਈ ਵੀਰ ਸਿੰਘ ਨੇ ਵੀ 1694 ਬਿ. ਸੰਮਤ (1637 ਈ.) ਹੀ ਸੁਝਾਇਆ ਹੈ ਜੋ ਜੀਵਨ ਬਾਬਾ ਬੁੱਢਾ ਜੀ ਵਿਚ ਦਿੱਤਾ ਹੈ ।[189] ਭਾਈ ਵੀਰ ਸਿੰਘ ਜੀ ਨੇ ਦੋਹਾਂ ਤਿੱਥਾਂ ਦਾ ਆਧਾਰ ਹਰਿਗੋਬਿੰਦਪੁਰ ਦੀ ਜੰਗ ਨੂੰ ਬਣਾਇਆ ਹੈ । ਜੋ ਉਨ੍ਹਾਂ ਦੀ ਸੂਚਨਾ ਅਨੁਸਾਰ 1687 ਬਿ. (1630 ਈ.) ਨੂੰ ਹੋਈ । ਪਰ ਭੱਟ ਵਹੀ ਮੁਲਤਾਨੀ ਸਿੰਧੀ ਅਨੁਸਾਰ ਰੋਹੀਲਾ (ਹਰਿਗੋਬਿੰਦਪੁਰ) ਦਾ ਯੁੱਧ ਤਾਂ 1678 ਬਿ. (1621 ਈ.) ਵਿਚ ਹੋਇਆ ।[190] ਇਸ ਤਰ੍ਹਾਂ ਤਾਂ ਭਾਈ ਵੀਰ ਸਿੰਘ ਜੀ ਦੀ ਆਧਾਰ ਤਿਥੀ ਹੀ ਸੰਦੇਹਪੂਰਨ ਹੋ ਜਾਂਦੀ ਹੈ । ਭੱਟ ਵਹੀ ਤਲੌਂਡਾ ਪਰਗਨਾ ਜੀਂਦ ਵਿਚ ਭਾਈ ਗੁਰਦਾਸ ਜੀ ਦੇ ਪਰਲੋਕ ਗਵਨ ਬਾਰੇ ਇਸ ਪ੍ਰਕਾਰ ਲਿਖਿਆ ਹੈ :

ਭਾਈ ਗੁਰਦਾਸ ਬੇਟਾ ਈਸਰ ਦਾਸ ਭੱਲੇ ਕਾ ਬਾਸੀ ਗੋਇੰਦਵਾਲ ਸਾਲ 1693 ਭਾਦੋਂ ਸੁਦੀ ਪੰਚਮੀ ਵੀਰਵਾਰ ਕੇ ਦੇਹੁੰ ਏਕ ਘੜੀ ਦਿਵਸ ਚੜ੍ਹੇ ਸੁਆਸ ਪੂਰੇ ਹੋਏ । ਅਗੇ ਗੁਰੂ ਕੀ ਗਤਿ ਗੁਰੂ ਜਾਨੇ । ਗੁਰੂ ਗੁਰੂ ਜਪਨਾ ।।[191]

ਇਸ ਦੇ ਨਾਲ ਹੀ ਚਰਿਤਰ ਜੋਤੀ ਜੋਤਿ ਸਮਾਵਨੇ ਕਾ ਆਦਿ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੋਇੰਦਵਾਲ ਵਿਚ ਭਾਈ ਜੀ ਦੇ ਚਲਾਣੇ ਸੰਬੰਧੀ ਇਹ ਹਵਾਲਾ ਮਿਲਦਾ ਹੈ :

> ਸੰਮਤ 1693 ਭਾਦਵਾ ਸੁਦੀ ਪੰਚਮੀ ਦਿਨ ਵੀਰਵਾਰ ਏਕ ਘੜੀ ਦੇਹੁ ਚੜ੍ਹੇ ਭਾਈ ਗੁਰਦਾਸ ਜੀ ਸਮਾਣੇ ਗੋਇੰਦਵਾਲ ਮੇਂ ।[192]

ਰਣਧੀਰ ਸਿੰਘ ਜੀ ਨੇ ਵੀ ਲਿਖਿਆ ਹੈ ਕਿ "ਭਾਈ ਵੀਰ ਸਿੰਘ ਜੀ ਚਲਾਣਾ ਸੰਮਤ 1694 (1637 ਈ.) ਵਿਚ ਹੋਇਆ ਮੰਨਦੇ ਹਨ। ਲੇਕਿਨ 'ਵਾਰਾਂ' ਵਿਚ ਵਰਣੇ ਵਾਕਿਆਤ ਦੇ ਆਧਾਰ ਪੁਰ ਤੇ ਜੰਤਰੀ ਅਨੁਸਾਰ, ਉੱਤੇ ਦਿੱਤੇ ਤਿਥੀਵਾਰ ਮੇਲੁ ਸੰਮਤ 1693 ਮਿਤੀ 25 ਭਾਦਰੋਂ (25 ਅਗਸਤ 1636 ਈ.) ਨਾਲ ਠੀਕ ਬਹਿੰਦਾ ਹੈ।"[193]

ਇਸ ਤਰ੍ਹਾਂ ਅਸੀਂ ਭੀ ਭਾਈ ਗੁਰਦਾਸ ਜੀ ਦਾ ਚਲਾਣਾ ਭੱਟ ਵਹੀ ਦੀਆਂ ਤਿੱਥਾਂ ਦੇ ਆਧਾਰ ਤੇ ਭਾਦੋਂ ਸੁਦੀ ਪੰਜਵੀਂ 1693 (1636 ਈ.) ਮੰਨ ਸਕਦੇ ਹਾਂ। ਪਰ ਜੇਕਰ ਭੱਟ ਵਹੀਆਂ ਦੀਆਂ ਤਿੱਥਾਂ ਨੂੰ ਹੀ ਅੰਤਿਮ ਸਚਾਈ ਮੰਨ ਲਿਆ ਜਾਵੇ ਤਾਂ ਭੱਟ ਵਹੀਆਂ ਅਨੁਸਾਰ ਹੀ ਇਸ ਸਮੇਂ ਤੱਕ ਗੁਰੂ ਹਰਿਗੋਬਿੰਦ ਜੀ ਦੇ ਪੰਜ ਜੰਗ ਹੋ ਚੁੱਕੇ ਸਨ ਅਤੇ ਉਹ ਕੀਰਤਪੁਰ ਟਿਕੇ ਹੋਏ ਸਨ।[194] ਜੇਕਰ ਇਹ ਸੱਚ ਤੇ ਮੰਨਣਯੋਗ ਤਿੱਥਾਂ ਹਨ ਤਾਂ ਇਨ੍ਹਾਂ ਦੇ ਆਧਾਰ ਤੇ ਭਾਈ ਗੁਰਦਾਸ ਜੀ ਦੇ 'ਗੁਰਬਿਲਾਸ ਪਾਤਸ਼ਾਹੀ 6' 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', 'ਤਵਾਰੀਖ਼ ਗੁਰੂ ਖ਼ਾਲਸਾ' ਆਦਿ ਪੁਰਾਤਨ ਗ੍ਰੰਥਾਂ ਵਿਚ ਮਿਲਦੇ ਹਾਲਾਤ ਨੂੰ ਮੁੜ ਤੋਂ ਵਿਚਾਰਨਾ ਪਵੇਗਾ। ਜਿਸ ਵਿਚਾਰ ਲਈ ਹੋਰ ਕੋਈ ਸਮੱਗਰੀ ਅਜੇ ਪ੍ਰਾਪਤ ਨਹੀਂ। ਇਨ੍ਹਾਂ ਵਿਚ ਪ੍ਰਾਪਤ ਸਮੱਗਰੀ ਵੀ ਕਿਸੇ ਬਹੁਤ ਪ੍ਰੌੜ੍ਹ ਇਤਿਹਾਸਕ ਕ੍ਰਮ ਅਨੁਸਾਰ ਤਾਂ ਨਿਰਮਾਣ ਨਹੀਂ ਕੀਤੀ ਜਾ ਸਕਦੀ ਫਿਰ ਵੀ ਉਨ੍ਹਾਂ ਦੀ ਸੇਵਾ ਤੇ ਉਨ੍ਹਾਂ ਦੇ ਜੀਵਨ ਦੀਆਂ ਮੁਖ ਘਟਨਾਵਾਂ ਬਾਰੇ ਕਾਫ਼ੀ ਵਿਸਥਾਰ ਹਨ। ਅਸਲ ਗੱਲ ਤਾਂ ਇਹ ਹੈ ਕਿ ਇਤਿਹਾਸਕ ਕ੍ਰਮ ਅਨੁਸਾਰ ਭਾਈ ਜੀ ਦਾ ਜੀਵਨ ਲਿਖਣ ਲਈ ਇਹ ਸਰੋਤ ਬਹੁਤ ਨਾ-ਕਾਫ਼ੀ ਹਨ। ਫਿਰ ਵੀ ਉਨ੍ਹਾਂ ਦੇ ਜੀਵਨ ਦੀਆਂ ਪ੍ਰੇਰਨਾਮਈ ਤੇ ਮੁਖ ਘਟਨਾਵਾਂ ਤਾਂ ਹੋਰ ਬਹੁਤ ਸਾਰੇ ਸਿੱਖ ਇਤਿਹਾਸ ਦੇ ਮੁਖੀ ਵਿਅਕਤੀਆਂ ਤੋਂ ਕਿਤੇ ਵੱਧ ਮਿਲ ਜਾਂਦੀਆਂ ਹਨ।

## ਭਾਈ ਗੁਰਦਾਸ ਜੀ ਦੀ ਰਚਨਾ

ਭਾਈ ਗੁਰਦਾਸ ਜੀ ਦੀ ਰਚਨਾ ਸੰਬੰਧੀ ਹੁਣ ਤੱਕ ਹੋਈ ਖੋਜ ਅਤੇ ਪ੍ਰਾਪਤ ਸਮੱਗਰੀ ਦੇ ਆਧਾਰ ਤੇ ਕਿਹਾ ਜਾ ਸਕਦਾ ਹੈ ਕਿ ਉਨ੍ਹਾਂ ਦੀ ਰਚਨਾ ਤਿੰਨ ਭਾਸ਼ਾਵਾਂ ਤੇ ਤਿੰਨ ਮੁਖ ਰੂਪਾਂ ਵਿਚ ਮਿਲਦੀ ਹੈ। ਸਭ ਤੋਂ ਪਹਿਲੀ ਪ੍ਰਕਾਰ ਦੀ ਰਚਨਾ ਹੈ ਉਨ੍ਹਾਂ ਦੀਆਂ ਸਭ ਤੋਂ ਵੱਧ ਹਰਮਨ ਪਿਆਰੀਆਂ ਤੇ ਪ੍ਰਚਲਿਤ, ਸੁਧ ਤੇ ਟਕਸਾਲੀ ਪੰਜਾਬੀ ਵਿਚ ਰਚੀਆਂ ਵਾਰਾਂ। ਦੂਜੀ ਪ੍ਰਕਾਰ ਦੀ ਉਨ੍ਹਾਂ ਦੀ ਰਚਨਾ ਹੈ : ਕਬਿੱਤ ਸਵੱਈਏ ਜੋ ਕਿ ਬ੍ਰਜ ਭਾਸ਼ਾ ਵਿਚ ਲਿਖੇ ਗਏ ਹਨ। ਤੀਜੀ ਪ੍ਰਕਾਰ ਦੀ ਰਚਨਾ ਹੈ ਸੰਸਕ੍ਰਿਤ ਦੇ ਕੁਝ ਸ਼ਲੋਕ ਜੋ ਕਿ ਮਹਾਂ ਕਵੀ ਸੰਤੋਖ ਸਿੰਘ ਜੀ ਦੇ ਰਚੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਦੀ ਰਾਸਿ 7, ਅੰਸੂ 3, ਅੰਕ 45 ਦੇ ਬਾਅਦ ਲਿਖੇ ਮਿਲਦੇ ਹਨ। ਇਨ੍ਹਾਂ ਸ਼ਲੋਕਾਂ ਵਿਚ ਪ੍ਰਮੇਸ਼ਰ ਦੇ ਪੁਰਾਤਨ ਨਾਵਾਂ ਦੇ ਟਾਕਰੇ ਤੇ ਵਾਹਿਗੁਰੂ ਨਾਮ ਦੀ ਵਿਸ਼ੇਸ਼ਤਾ ਦਰਸਾਣ ਦਾ ਯਤਨ ਕੀਤਾ ਗਿਆ

ਹੈ । ਇਸ ਰਚਨਾ ਤੋਂ ਇਲਾਵਾ ਉਨ੍ਹਾਂ ਦੀ ਕੁਝ ਹੋਰ ਫੁਟਕਲ ਰਚਨਾ ਬਾਰੇ ਵੀ ਕੁਝ ਸੰਕੇਤ ਪ੍ਰਾਪਤ ਹਨ । ਇਥੇ ਅਸੀਂ ਉੱਪਰ ਬਿਆਨ ਕੀਤੇ ਤਿੰਨਾਂ ਰੂਪਾਂ ਬਾਰੇ ਥੋੜੀ ਜਿਹੀ ਵਿਸਥਾਰ ਵਿਚ ਵਿਚਾਰ ਕਰਾਂਗੇ ।

## ਵਾਰਾਂ : ਪੰਜਾਬੀ ਰਚਨਾ

ਭਾਈ ਗੁਰਦਾਸ ਜੀ ਦੁਆਰਾ ਰਚਿਤ ਵਾਰਾਂ ਦੀ ਗਿਣਤੀ ਸੰਬੰਧੀ ਕੁਝ ਮਤਭੇਦ ਰਹੇ ਹਨ । ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਪ੍ਰਕਾਸ਼ਿਤ ਗੁਰਦਾਸ ਜੀ ਦੀਆਂ ਵਾਰਾਂ ਵਿਚ ਕੁਲ ਇਕਤਾਲੀ ਵਾਰਾਂ ਸ਼ਾਮਲ ਹਨ ਜਿਨ੍ਹਾਂ ਵਿਚੋਂ ਇਕਤਾਲੀਵੀਂ ਵਾਰ ਦੇ ਕਰਤਾ ਸੰਬੰਧੀ ਨੋਟ ਦਰਜ ਹੈ, 'ਭਾਈ ਗੁਰਦਾਸ ਦੂਜਾ'।[195] ਇਨ੍ਹਾਂ ਵਿਚ ਚਾਲੀਵੀਂ ਤੇ ਇਕਤਾਲੀਵੀਂ ਵਾਰਾਂ ਬਾਰੇ ਵਿਦਵਾਨਾਂ ਵਿਚ ਕੁਝ ਮਤਭੇਦ ਰਹੇ ਹਨ । ਇਸ ਮਤ ਭੇਦ ਸੰਬੰਧੀ ਗਿਆਨੀ ਹਜ਼ਾਰਾ ਸਿੰਘ ਜੀ ਦੇ ਟੀਕੇ ਵਿਚ ਇਸ ਤਰ੍ਹਾਂ ਦਾ ਸੰਕੇਤ ਹੈ, "ਛਾਪੇ ਦੀਆਂ ਪੋਥੀਆਂ ਵਿਚ ਇਸ ਇਕਤਾਲੀਵੀਂ ਵਾਰ ਦੇ ਅੰਤ ਵਿਚ ਇਹ ਇਬਾਰਤ ਮਿਲਦੀ ਹੈ : 'ਪ੍ਰਥਮ 39 ਵਾਰਾਂ ਭਾਈ ਗੁਰਦਾਸ ਜੀ ਭੱਲੇ ਦੀਆਂ ਕ੍ਰਿਤ ਹਨ, ਉਪਰੰਤ 40ਵੀਂ ਵਾਰ ਹੋਰ ਕਿਸੇ ਬੁਧੀਵਾਨ ਦੀ ਕ੍ਰਿਤ ਹੈ ਅਤੇ ਛੇਕੜਲੀ 1 ਵਾਰ ਹੋਰ ਭਾਈ ਗੁਰਦਾਸ ਹੋਯਾ ਹੈ ਤਿਸ ਦੀ ਕ੍ਰਿਤ ਹੈ ।"[196] ਇਸੇ ਤਰ੍ਹਾਂ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਪ੍ਰਕਾਸ਼ਿਤ ਵਾਰਾਂ ਵਿਚ ਸੰਪਾਦਕ ਨੇ ਇਸ ਸਮੱਸਿਆ ਵੱਲ ਇਸ਼ਾਰਾ ਕਰਦੇ ਹੋਏ ਨਾਲ ਹੀ ਇਸ ਦਾ ਸਪੱਸ਼ਟੀਕਰਣ ਵੀ ਪੇਸ਼ ਕਰ ਦਿੱਤਾ ਹੈ, "ਭਾਈ ਗੁਰਦਾਸ ਭੱਲੇ ਦੀਆਂ ਇਹ ਵਾਰਾਂ ਭਾਵੇਂ ਕਈ ਕੁ ਪੁਰਾਤਨ ਹੱਥਲਿਖਤ ਨੁਸ਼ਖਿਆਂ ਦੇ ਅਨੁਸਾਰ 39 ਹਨ ਤੇ ਇਨ੍ਹਾਂ ਵਿਚ 40ਵੀਂ ਵਾਰ ਕਿਸੇ ਹੋਰ ਬੁੱਧੀਵਾਨ ਦੀ ਕ੍ਰਿਤ ਦੱਸੀ ਜਾਂਦੀ ਹੈ ਪਰ ਇਹ ਰਵਾਇਤ ਐਵੇਂ ਇਕ ਕਪੋਲ-ਕਲਪਨਾ ਹੀ ਪ੍ਰਤੀਤ ਹੁੰਦੀ ਹੈ । ਕਿਉਂਕਿ ਲਿਖਣ ਢੰਗ ਦੇ ਪੱਖੋਂ ਇਸ ਦੇ ਸ਼ਬਦ ਜੋੜ ਪਹਿਲੀਆਂ 39 ਵਾਰਾਂ ਦੇ ਨਾਲ ਹੂਬਹੂ ਮਿਲਦੇ ਹਨ ਤੇ ਵਿਚਾਰ ਪ੍ਰਣਾਲੀ ਵਿਚ ਕਿਤੇ ਕੋਈ ਫ਼ਰਕ ਨਜ਼ਰ ਨਹੀਂ ਆਉਂਦਾ ।"[197] ਪੁਰਾਤਨ ਲਿਖਤੀ ਨੁਸਖਿਆਂ ਵਿਚ ਜੇਕਰ 40ਵੀਂ ਵਾਰ ਨਾਲ ਸ਼ਾਮਲ ਨਹੀਂ ਅਤੇ ਇਹ ਕੁਝ ਸਮਾਂ ਪਿਛੋਂ ਦੇ ਖਰੜਿਆਂ ਵਿਚ ਮਿਲਦੀ ਹੈ ਤਾਂ ਇਹ ਕੋਈ ਇਸ ਗੱਲ ਦਾ ਪੱਕਾ ਪ੍ਰਮਾਣ ਨਹੀਂ ਹੋ ਸਕਦੀ ਕਿ 40ਵੀਂ ਵਾਰ ਉਨ੍ਹਾਂ ਦੀ ਹੈ ਹੀ ਨਹੀਂ । ਇਹ ਮੂਲ ਖਰੜੇ ਵਿਚ ਕਿਸੇ ਕਾਰਨ ਕਰਕੇ ਨਹੀਂ ਆ ਸਕੀ ਅਤੇ ਜਦੋਂ ਪ੍ਰਾਪਤ ਹੋ ਗਈ ਉਸ ਦੇ ਨਾਲ ਜੋੜ ਦਿੱਤੀ ਗਈ । ਜਿਥੋਂ ਤੱਕ 40ਵੀਂ ਵਾਰ ਦਾ ਕਲਾ ਵਿਚਾਰ ਤੇ ਸ਼ੈਲੀ ਪੱਖੋਂ ਪਹਿਲੀਆਂ 39 ਵਾਰਾਂ ਨਾਲ ਸੰਬੰਧ ਦੀ ਗੱਲ ਹੈ ਇਸ ਨੂੰ ਕਿਸੇ ਤਰ੍ਹਾਂ ਵਖਰਿਆ ਜਾਂ ਵਖਰੇ ਲਿਖਾਰੀ ਦਾ ਸਿੱਧ ਨਹੀਂ ਕੀਤਾ ਜਾ ਸਕਦਾ । ਉਂਝ ਵੀ ਕਾਫ਼ੀ ਪੁਰਾਣੇ ਸਮੇਂ ਤੋਂ ਸਿੱਖ ਇਤਿਹਾਸ ਵਿਚ ਇਹ ਰਵਾਇਤ ਪ੍ਰਚਲਿਤ ਹੈ ਕਿ ਭਾਈ ਗੁਰਦਾਸ ਜੀ ਦੀਆਂ 40 ਵਾਰਾਂ ਹੀ ਹਨ :

> ਗੁਰੂ ਅਰਜਨ ਪੁਨ ਕਹਾ ਸੁਨਾਈ । ਸੁਨਹੁ ਸ੍ਰਵਨ ਦੇ ਬਚ ਮਮ ਭਾਈ ॥
> ਵਾਰ ਚਾਲੀਸ ਰਚੋ ਤੁਮ ਪੂਰੀ । ਜਾ ਕੇ ਪੜ੍ਹੇ ਹੋਇ ਭ੍ਰਮ ਦੂਰੀ ।
> ਕਵਿਤ ਰਚੋ ਪੰਜ ਸੌ ਛਿਪੰਜਾ । ਜਾਕੇ ਪੜ੍ਹੇ ਮਿਟੇ ਮਨ ਡੰਝਾ ॥363॥[198]

ਅਤੇ

> ਗੁਰ ਅਰਜਨ ਮਮ ਆਗਿਆ ਕਰੀ । ਵਾਰ ਚਾਲੀਸ ਰਚੋ ਸੁਖ ਪਰੀ ।
> ਪੰਚ ਤਤ ਰਸ ਰਚੋ ਕਬਿੱਤ । ਦੀਨੋ ਵਰ ਸੁਖ ਹੋਇ ਅਮਿੱਤ ॥ 259 ॥[199]

ਹੁਣ ਸਿੱਖ ਵਿਦਵਾਨਾਂ ਵਿਚ ਇਸ ਬਾਰੇ ਲਗਭਗ ਸੰਮਤੀ ਹੀ ਹੈ ਕਿ ਭਾਈ ਗੁਰਦਾਸ ਜੀ ਦੀਆਂ ਪੰਜਾਬੀ ਵਿਚ ਲਿਖੀਆਂ ਵਾਰਾਂ 40 ਹੀ ਹਨ ।[200] ਇਕਤਾਲੀਵੀਂ ਵਾਰ ਜਿਵੇਂ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਪ੍ਰਕਾਸ਼ਿਤ ਵਾਰਾਂ ਦੇ ਤਤਕਰੇ ਵਿਚ ਹੀ ਨੋਟ ਦਿੱਤਾ ਹੈ, ਕਿਸੇ ਦੂਸਰੇ ਭਾਈ ਗੁਰਦਾਸ ਜੀ ਦੀ ਹੈ, ਜੋ ਕਿ ਗੁਰੂ ਗੋਬਿੰਦ ਸਿੰਘ ਜੀ ਤੋਂ ਕਾਫ਼ੀ ਸਮਾਂ ਬਾਅਦ ਵਿਚ ਹੋਇਆ । ਸਿੱਖ ਪਰੰਪਰਾ ਵਿਚ ਗੁਰਦਾਸ ਨਾਮ ਦੇ ਕਈ ਪ੍ਰਸਿੱਧ ਵਿਅਕਤੀ ਹੋਏ ਹਨ ।[201] ਪਿੱਛੋਂ ਕੁਝ ਲਿਖਾਰੀਆਂ ਨੇ ਇਸ ਵਾਰ ਨੂੰ ਵੀ ਭਾਈ ਗੁਰਦਾਸ ਜੀ ਭੱਲੇ ਦੇ ਨਾਮ ਨਾਲ ਜੋੜਨ ਦਾ ਯਤਨ ਕੀਤਾ ਹੈ ਜਿਵੇਂ ਕਿ ਪੁਰਾਤਨ ਮਿਲਦੇ ਇਸ ਪਾਠ ਤੋਂ ਸਪੱਸ਼ਟ ਹੈ :

ਰਾਮਕਲੀ ਵਾਰ ਪਾਤਸ਼ਾਹੀ ਦਸਵੇਂ ਦੀ 10 ॥ ਬੋਲਣਾ ਗੁਰਦਾਸ ਭੱਲੇ ਜੀ ਕਾ ।[202] ਪਰ ਜਿਵੇਂ ਕਿ ਇਸ ਵਾਰ ਦੇ ਪਾਠ ਤੋਂ ਸਪਸ਼ਟ ਹੈ ਕਿ ਇਹ ਵਾਰ ਖ਼ਾਲਸੇ ਦੀ ਸਾਜਨਾ ਤੋਂ ਪਿੱਛੋਂ ਹੀ ਰਚੀ ਗਈ ਹੈ :

ਪੀਵਹੁ ਪਹੁਲ ਖੰਡੇਧਾਰ ਹੋਇ ਜਨਮ ਸੁਹੇਲਾ ।  
ਗੁਰ ਸੰਗਤਿ ਕੀਨੀ ਖ਼ਾਲਸਾ ਮਨਮੁਖੀ ਦੁਹੇਲਾ ।  
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ ।[203]

ਭਾਈ ਵੀਰ ਸਿੰਘ ਜੀ ਅਨੁਸਾਰ ਇਹ ਵਾਰ 'ਸਰਬਲੋਹ ਗ੍ਰੰਥ' ਵਿਖੇ ਹੈ ਤੇ ਇਸ ਵਾਰ ਦੇ ਅੰਤ ਉਤੇ ਇਕ ਦੋਹਰਾ ਹੈ ਜਿਸ ਦਾ ਪਾਠ ਇਸ ਪ੍ਰਕਾਰ ਦਿੱਤਾ ਹੈ :

'ਸੰਬਤ ਸਤਰਾਂ ਸੋ ਭਏ ਬਰਖ ਸਤਵੰਜਾ ਜਾਨ ।  
ਗੁਰਦਾਸ ਸਿੰਘ ਪੂਰਨ ਕੀਓ ਸ੍ਰੀ ਮੁਖ ਗ੍ਰੰਥ ਪ੍ਰਮਾਨ ।

ਇਹ ਦੋਹਰਾ ਇਸ ਦੀ ਰਚਨਾ ਸੰਮਤ 1757 ਬਿ. (1700) ਈ.) ਦਿੰਦਾ ਹੈ, ਪਰ ਇਸ ਦੀ ਅੰਦਰਲੀ ਖੋਜ ਕੀਤਿਆਂ ਇਹ ਵਾਰ ਇਸ ਤੋਂ ਬਹੁਤ ਚਿਰ ਪਿੱਛੋਂ ਦੀ ਸਾਬਤ ਹੁੰਦੀ ਹੈ । ਦੇਖੋ ਇਸੇ ਵਾਰ ਦੀ ਪਉੜੀ 19ਵੀਂ ਦੀ 13ਵੀਂ ਸਤਰ, 'ਯਾਹ ਬਾਰਹ ਸਦੀ ਨਿਬੇੜ ਕਰ ਗੁਰ ਫਤੇ ਬੁਲਾਏ ।' ਇਹ ਤੁਕ ਦਸਦੀ ਹੈ ਕਿ ਇਸ ਦੇ ਕਰਤਾ ਦੇ ਸਮੇਂ 12ਵੀਂ ਸਦੀ ਹਿਜਰੀ ਨਿਬੜ ਚੁੱਕੀ ਹੈ ਜੋ 1844 ਬਿ. (1787 ਈ.) ਬਣਦਾ ਹੈ ।[204] ਡਾ. ਜੱਗੀ ਅਨੁਸਾਰ ਇਹ ਵਾਰ ਸਾਰੇ 'ਸਰਬਲੋਹ ਗ੍ਰੰਥਾਂ' ਵਿਚ ਸ਼ਾਮਲ ਨਹੀਂ ਅਤੇ ਸਰਬਲੋਹ ਗ੍ਰੰਥ ਦੀ ਅੰਦਰਲੀ ਗਵਾਹੀ ਦੇ ਆਧਾਰ ਤੇ ਹੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਦੀ ਰਚਨਾ ਸਿੱਧ ਹੁੰਦੀ ਹੈ । ਡਾ. ਜੱਗੀ ਵਾਰ ਦੇ ਅਖ਼ੀਰ ਤੇ ਮਿਲਦੇ ਦੋਹੇ ਤੋਂ ਇਹ ਸਿੱਟਾ ਕਢਦੇ ਹਨ ਕਿ ਗੁਰਦਾਸ ਸਿੰਘ 'ਸਰਬ ਲੋਹ' ਦੇ ਉਸ ਨੁਸਖ਼ੇ ਦਾ ਲਿਖਾਰੀ ਸਿੱਧ ਹੁੰਦਾ ਹੈ ਜਿਸ ਵਿਚ ਵਿਚਾਰਧੀਨ ਵਾਰ ਵੀ ਸ਼ਾਮਲ ਸੀ ।[205] ਇਥੇ ਇਤਨੀ ਕੁ ਮੁਸ਼ਕਿਲ ਜ਼ਰੂਰ ਪੈਂਦੀ ਹੈ ਕਿ ਜੇਕਰ ਸਰਬਲੋਹ ਦੇ ਇਸ ਨੁਸਖੇ ਦਾ ਲਿਖਾਰੀ 1757 ਵਿਚ ਲਿਖ ਰਿਹਾ ਹੈ ਤਾਂ ਡਾ. ਜੱਗੀ ਦੀ ਇਹ ਧਾਰਨਾ ਕਿ ਸਰਬਲੋਹ ਗ੍ਰੰਥ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਦੀ ਰਚਨਾ (ਹਵਾਲਾ : ਨਕਸ਼, ਜਨਵਰੀ-ਫਰਵਰੀ, 1967, ਪੰਨਾ 18-19) ਕਿਵੇਂ ਪ੍ਰਵਾਨ ਕੀਤਾ ਜਾਵੇ ? ਹਾਂ, ਇਤਨਾ ਤਾਂ ਪ੍ਰਵਾਨ ਕੀਤਾ ਜਾ ਸਕਦਾ ਹੈ ਇਸ ਲਿਖਾਰੀ ਦੇ ਇਤਿਹਾਸਕ ਵੇਰਵੇ ਅਜੇ ਕਿਧਰੋਂ ਪ੍ਰਾਪਤ ਨਹੀਂ ਹੋਏ । ਇਸ ਵਾਰ ਨੂੰ ਭਾਈ ਗੁਰਦਾਸ ਜੀ ਦੀਆਂ ਵਾਰਾਂ ਨਾਲ ਮੇਲਣ

ਦਾ ਕਾਰਨ ਤਾਂ ਇਸ ਵਾਰ ਵਿਚ ਵਰਤੀ ਕਵੀ ਦੀ 'ਗੁਰਦਾਸ' ਛਾਪ ਹੀ ਹੈ। ਇਸ ਲਈ ਕਿਸੇ ਲਿਖਾਰੀ ਨੇ ਅੰਦਰਲੇ ਵਸਤੂ ਵੱਲ ਬਹੁਤਾ ਧਿਆਨ ਦੇਣ ਤੋਂ ਬਿਨਾਂ ਹੀ ਇਸ ਨੂੰ ਭਾਈ ਗੁਰਦਾਸ ਭੱਲੇ ਦੀਆਂ ਰਚਨਾਵਾਂ ਨਾਲ ਜੋੜ ਦਿੱਤੀ। ਇੱਕ ਅੱਧ ਲਿਖਾਰੀ ਨੇ ਤਾਂ 'ਬੋਲਣਾ ਗੁਰਦਾਸ ਭੱਲੇ ਕਾ' ਲਿਖ ਕੇ ਇਸ ਤੋਂ ਵੀ ਵੱਧ ਟਪਲਾ ਖਾਧਾ ਹੈ। ਹਾਂ, ਇਸ ਵਾਰ ਨੂੰ ਗਹੁ ਨਾਲ ਪੜ੍ਹਿਆਂ ਵਿਚਾਰਿਆਂ ਇਤਨਾ ਕੁ ਨਿਸਚਾ ਤਾਂ ਜ਼ਰੂਰ ਬੱਝਦਾ ਹੈ ਕਿ ਇਸ ਵਾਰ ਦੇ ਲਿਖਾਰੀ ਲਈ ਭਾਈ ਗੁਰਦਾਸ ਭੱਲੇ ਦੀਆਂ ਵਾਰਾਂ ਤੋਂ ਪ੍ਰੇਰਨਾ ਤਾਂ ਜ਼ਰੂਰ ਮਿਲੀ ਹੈ।[206]

## ਕਬਿੱਤ ਸਵੱਈਏ : ਬ੍ਰਜ ਰਚਨਾ

ਜਿਵੇਂ ਕਿ ਉਪਰ ਦਿੱਤੇ ਹਵਾਲੇ ਨੰਬਰ 198, 199 ਤੋਂ ਸਪਸ਼ਟ ਹੈ, ਰਵਾਇਤੀ ਤੌਰ ਤੇ ਭਾਈ ਗੁਰਦਾਸ ਜੀ ਦੇ 556 ਕਬਿੱਤ ਸਵੱਈਏ ਹੀ ਮੰਨੇ ਜਾਂਦੇ ਸਨ। ਇਸ ਦਾ ਕਾਰਨ ਇਹੀ ਜਾਪਦਾ ਹੈ ਕਿ ਜਿਸ ਸੰਚਯ ਦਾ ਸੰਗਤਾਂ ਵਿਚ ਪ੍ਰਚਾਰ ਹੋ ਗਿਆ ਉਸ ਵਿਚ 556 ਕਬਿੱਤ ਸਵੱਈਏ ਹੀ ਸਨ ਅਤੇ ਉਨ੍ਹਾਂ ਦੀ ਸਾਰੀ ਰਚਨਾ ਦਾ ਠੀਕ ਢੰਗ ਨਾਲ ਸੰਪਾਦਨ ਨਾ ਹੋਣ ਕਰਕੇ ਬਾਕੀ ਜੋ ਉਨ੍ਹਾਂ ਦੇ ਕਬਿੱਤ ਸਨ ਉਹ ਪ੍ਰਚਲਿਤ ਤਾਂ ਰਹੇ ਹੋਣਗੇ ਪਰ ਜਾਪਦਾ ਹੈ ਕਿ ਕਿਸੇ ਦਾ ਇਸ ਪਾਸੇ ਧਿਆਨ ਬਹੁਤਾ ਨਹੀਂ ਗਿਆ ਹੋਣਾ ਕਿ ਇਹ ਕਬਿੱਤ ਉਨ੍ਹਾਂ ਦੇ 556 ਕਬਿੱਤਾਂ ਤੋਂ ਵਖਰੇ ਹਨ। ਇਸ ਪਾਸੇ ਵੱਲ ਸਭ ਤੋਂ ਪਹਿਲਾ ਉੱਦਮ ਭਾਈ ਵੀਰ ਸਿੰਘ ਜੀ ਨੇ ਕੀਤਾ। ਉਨ੍ਹਾਂ ਤੱਕ ਇਹ ਗੱਲ ਕਿਸੇ ਸ੍ਰੋਤ ਤੋਂ ਪੁੱਜੀ ਕਿ ਭਾਈ ਜੀ ਦੇ 556 ਕਬਿੱਤ ਸਵੱਈਆਂ ਤੋਂ ਵੱਧ ਹੋਰ ਵੀ ਇਸ ਤਰ੍ਹਾਂ ਦੀ ਰਚਨਾ ਹੈ। ਉਨ੍ਹਾਂ ਨੇ ਇਸ ਸੰਭਾਵਨਾ ਦੇ ਆਧਾਰ ਤੇ ਜਦੋਂ ਖੋਜ ਦਾ ਉੱਦਮ ਆਰੰਭ ਕੀਤਾ ਤਾਂ ਉਨ੍ਹਾਂ ਨੂੰ ਸਫ਼ਲਤਾ ਪ੍ਰਾਪਤ ਹੋਈ। ਉਨ੍ਹਾਂ ਨੂੰ ਇਕ ਪੁਰਾਤਨ ਪੋਥੀ ਪ੍ਰਾਪਤ ਹੋਈ ਜਿਸ ਵਿਚ ਇਹ ਕਬਿੱਤ ਮਿਲੇ ਜਿਹੜੇ ਹੁਣ 556 ਤੋਂ ਸ਼ੁਰੂ ਹੋ ਕੇ 673 ਤੱਕ ਅੰਤ ਹੁੰਦੇ ਹਨ। ਫਿਰ ਉਨ੍ਹਾਂ ਨੂੰ ਇਕ ਹੋਰ ਪੋਥੀ ਮਿਲੀ ਜਿਸ ਵਿਚੋਂ ਵੀ ਉਨ੍ਹਾਂ ਨੂੰ 21 ਕਬਿੱਤ ਭਾਈ ਗੁਰਦਾਸ ਜੀ ਦੇ ਮਿਲੇ ਜਿਨ੍ਹਾਂ ਵਿਚੋਂ 15 ਤਾਂ ਪਹਿਲੇ ਪ੍ਰਚਲਿਤ 556 ਕਬਿੱਤ ਸਵੱਈਆਂ ਵਿਚ ਹੀ ਸਨ ਅਤੇ ਚਾਰ ਬਾਅਦ ਵਿਚ ਮਿਲੇ ਕ਼ਬਿੱਤਾਂ 'ਚੋਂ ਸਨ ਬਾਕੀ ਦੇ ਰਹਿੰਦੇ 2 ਉਨ੍ਹਾਂ 673 ਤੋਂ ਅਗੇ 74, 75 ਨੰਬਰ ਤੇ ਰਖਕੇ ਨਵੇਂ ਪ੍ਰਾਪਤ ਕਬਿੱਤਾਂ ਨੂੰ ਪਹਿਲੇ ਪ੍ਰਚਲਿਤ ਕਬਿੱਤ ਸਵੱਈਆ ਨਾਲੋਂ ਵਖਰਿਆਣ ਲਈ ਦੂਸਰਾ ਸਕੰਧ ਦੇ ਨਾਮ ਹੇਠ ਅਕਤੂਬਰ 1940 ਵਿਚ ਪ੍ਰਕਾਸ਼ਿਤ ਕਰ ਦਿੱਤੇ।[207] ਇਸ ਤਰ੍ਹਾਂ ਹੁਣ ਤੱਕ ਭਾਈ ਗੁਰਦਾਸ ਜੀ ਦੇ ਪ੍ਰਾਪਤ ਕਬਿੱਤ ਸਵੱਈਆ ਦੀ ਗਿਣਤੀ 675 ਹੋ ਗਈ, 556 ਜੋ ਪਹਿਲਾਂ ਤੋਂ ਹੀ ਪ੍ਰਚਲਿਤ ਸਨ ਅਤੇ 119 ਨਵੇਂ ਪ੍ਰਾਪਤ ਹੋਏ। ਇਥੇ ਇਹ ਧਿਆਨ ਯੋਗ ਹੈ ਕਿ ਭਾਈ ਵੀਰ ਸਿੰਘ ਜੀ ਦੇ ਦੂਸਰੇ ਸਕੰਧ ਦੇ 9 ਕਬਿੱਤ ਪਹਿਲੇ ਸਕੰਧ ਦੇ ਕਬਿੱਤਾਂ ਨਾਲ ਕੁਝ ਇਕ ਸ਼ਬਦਾਂ ਦੇ ਅੰਤਰ ਤੋਂ ਬਿਨਾਂ ਪੂਰਨ ਰੂਪ ਵਿਚ ਮੇਲ ਖਾਂਦੇ ਹਨ।[208] ਇਨ੍ਹਾਂ ਕ਼ਬਿੱਤਾਂ ਨਾਲ ਭਾਈ ਵੀਰ ਸਿੰਘ ਜੀ ਨੇ ਫੁਟਨੋਟਾਂ ਵਿਚ ਅਜਿਹਾ ਸੰਕੇਤ ਵੀ ਹਰ ਥਾਂ ਕੀਤਾ ਹੈ। ਇਸ ਤੱਥ ਦੇ ਪਕਾਸ਼ ਵਿਚ ਹੁਣ ਤੱਕ ਸਾਡੇ ਕੋਲ ਉਨ੍ਹਾਂ ਦੇ 666 ਕਬਿੱਤ ਤੇ ਸਵੱਈਏ ਹਨ। ਜਿੱਥੋਂ ਤਕ ਦੂਸਰੇ ਸਕੰਧ ਦੇ ਕਬਿੱਤਾਂ ਦੇ ਲਿਖਾਰੀ ਦਾ ਸੰਬੰਧ ਹੈ। ਇਸ ਸੰਬੰਧੀ ਤਾ ਭਾਈ ਵੀਰ ਸਿੰਘ ਜੀ ਦੀਆਂ ਦਲੀਲਾਂ ਕਾਫੀ ਠੋਸ ਹਨ।[209]

ਸਾਨੂੰ ਇਹ ਮੰਨਣ ਵਿਚ ਕੋਈ ਸੰਦੇਹ ਨਹੀਂ ਲਗਦਾ ਕਿ ਦੂਸਰੇ ਸਕੰਧ ਦੇ ਕਬਿੱਤਾਂ ਦੇ ਲਿਖਾਰੀ ਭਾਈ ਗੁਰਦਾਸ ਜੀ ਭੱਲਾ ਹੀ ਸਨ। ਇਨ੍ਹਾਂ 666 ਕਬਿੱਤਾਂ ਤੋਂ ਇਲਾਵਾ ਵੀ ਭਾਈ ਵੀਰ ਸਿੰਘ ਜੀ ਨੇ ਭਾਈ ਗੁਰਦਾਸ ਜੀ ਦੇ ਹੋਰ ਕਬਿੱਤਾਂ ਦੀ ਹੋਂਦ ਦੀ ਸੰਭਾਵਨਾ ਦਾ ਜ਼ਿਕਰ ਵੀ ਕੀਤਾ ਹੈ । ਉਨ੍ਹਾਂ ਦੀ ਇਸ ਸੰਭਾਵਨਾ ਦਾ ਆਧਾਰ ਮਹਾਂਕਵੀ ਸੰਤੋਖ ਸਿੰਘ ਜੀ ਦੇ ਰਚਿਤ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਰਾਸਿ 7 ਦੇ ਅੰਸੂ 4 ਵਿਚ ਅੰਕ 61, 62 ਅਤੇ ਇਸੇ ਰਾਸਿ ਦੇ ਅੰਸੂ 5 ਦੇ ਅੰਕ 39, 40 ਵਿਚ ਦਿੱਤੇ ਭਾਈ ਗੁਰਦਾਸ ਜੀ ਦੇ ਚਾਰ ਕਬਿੱਤ ਸਵੱਈਆਂ ਦਾ ਮਹਾਂ ਕਵੀ ਜੀ ਦੀ ਕਵਿਤਾ ਵਿਚ ਅਨੁਵਾਦ ਹੈ। ਇਨ੍ਹਾਂ ਚਾਰ ਕਬਿੱਤ ਸਵੱਈਆਂ ਵਿਚੋਂ ਚੌਥੇ ਅੰਸੂ ਦੇ ਅੰਕ 61 ਦਾ ਅਤੇ ਪੰਜਵੇਂ ਅੰਸੂ ਦੇ ਅੰਕ 39, 40 ਦਾ ਮੂਲ ਤਾਂ ਭਾਈ ਗੁਰਦਾਸ ਜੀ ਦੇ 556 ਕਬਿੱਤ ਸਵੱਈਆਂ ਵਿਚੋਂ ਨੰਬਰ 520, 527 ਅਤੇ 528 ਵਿਚ ਮਿਲ ਜਾਂਦਾ ਹੈ ਪਰ ਅੰਸੂ ਚੌਥੇ ਦੇ ਅੰਕ 62 ਵਿਚ ਦਿੱਤੇ ਮਹਾਂਕਵੀ ਦੇ ਕਾਵਿ ਅਨੁਵਾਦ ਦਾ ਮੂਲ ਰੂਪ ਨਾ ਪਹਿਲੇ 556 ਕਬਿੱਤਾਂ ਸਵੱਈਆਂ ਵਿਚ ਅਤੇ ਨਾ ਹੀ ਦੂਸਰੇ ਸਕੰਧ ਵਿਚ ਮਿਲਦੇ ਕਬਿੱਤਾਂ ਵਿਚ ਮਿਲਦਾ ਹੈ, ਜਿਸ ਦਾ ਟੀਕਾ ਭਾਈ ਸੰਤੋਖ ਸਿੰਘ ਜੀ ਦੇ ਸ਼ਬਦਾਂ ਵਿਚ ਇਸ ਤਰ੍ਹਾਂ ਹੈ :

ਮੀਨ ਸਦਾ ਜਿਮ ਚਾਹਤ ਨੀਰ ਕੋ,
ਚਾਤ੍ਰਿਕ ਬੂੰਦ ਸਦਾ ਮਨ ਚਾਹੇ ।

ਨੀਰਜ ਚਾਹਿ ਸਦਾ ਰਵਿ ਕੀ,
ਪੁਨ ਔ ਨਲਿਨੀ ਸਸਿ ਦੇਖ ਉਮਾਹੇ ।

ਅਗ੍ਰਜ ਤਾੜਿਤਿ ਹੈ ਸਭ ਹੀ ਬਹੁ,
ਪ੍ਰੀਤ ਨ ਤਯਾਗ ਸਦਾ ਰੁਚਿ ਆਹੈ ।

ਤੈਸਿ ਪ੍ਰਭੂ ਮਮ ਪੀਤ ਰਿਦੇ,
ਤੁਮ ਤਾੜਤ ਹੋ ਜਨ ਪ੍ਰੀਤ ਵਧਾ ਹੈ ॥62॥[210]

ਇਸ ਤੋਂ ਭਾਈ ਵੀਰ ਸਿੰਘ ਜੀ ਅਨੁਮਾਨ ਕਰਦੇ ਹਨ ਕਿ ਇਸ ਟੀਕੇ ਵਾਲੇ ਕਬਿੱਤ ਦਾ ਮੂਲ ਵੀ ਕਿਤੇ ਹੋਣਾ ਹੈ। ਜੋ ਸਾਨੂੰ ਅਜੇ ਤੱਕ ਪ੍ਰਾਪਤ ਨਹੀਂ ਹੋ ਸਕਿਆ। ਮਹਾਂ ਕਵੀ ਸੰਤੋਖ ਸਿੰਘ ਜੀ ਨੇ ਜਿੱਥੋਂ ਇਹ ਕਬਿੱਤ ਲਿਆ ਲਗਦਾ ਹੈ, ਇਸ ਦਾ ਪਾਠ ਇਸ ਤੋਂ ਥੋੜਾ ਜਿਹਾ ਭਿੰਨ ਇਸ ਤਰ੍ਹਾਂ ਹੈ :

ਮੀਨ ਸਦਾ ਚਿਤ ਚਾਹਿਤ ਆਬ ਕੋ,
ਚਾਤ੍ਰਿਕ ਬੂੰਦ ਸਮਾਚਿਤ ਚਾਹੇ ।

ਨੀਰਜ ਚਾਹਿ ਸਦਾ ਚਕਵੀ,
ਪੁਨ ਔ ਨਲਨੀ ਸਸ ਦੇਖ ਉਮਾਹੇ ।

ਅਗਰਜ ਤਾ ਹੈ ਸਭ ਹੀ,
ਵੁਹ ਪ੍ਰੀਤਿ ਨ ਤਯਾਗ ਸਦਾ ਰੁਚ ਆਹੇ ।

ਤੈਸ ਪ੍ਰਭੂ ਰਿਦ ਪ੍ਰੀਤਿ ਰਿਦੈ,
ਤੁਮ ਤਾੜਤ ਹੋ ਜਨ ਪ੍ਰੀਤਿ ਬਧਾ ਹੈ ॥ 227 ॥[211]

ਕਬਿੱਤ ਦੇ ਇਨ੍ਹਾਂ ਦੋਹਾਂ ਰੂਪਾਂ ਵਿਚ ਇਕ ਕਵੀ ਤੋਂ ਦੂਜੇ ਕਵੀ ਤੱਕ ਆਏ ਛੋਟੇ ਛੋਟੇ ਅੰਤਰ ਸਪਸ਼ਟ ਹੀ ਹਨ। ਇਨ੍ਹਾਂ ਦੋਹਾਂ ਰੂਪਾਂ ਵਿਚ ਵਰਤੇ ਗਏ ਰੂਪਕ ਭਾਈ ਸਾਹਿਬ ਦੇ ਪਹਿਲੇ ਭਾਗ ਦੇ ਕਬਿੱਤ ਸਵੱਈਆਂ ਦੇ ਕਬਿੱਤ ਨੰਬਰ 442 ਵਿਚ ਮਿਲਦੇ ਹਨ।[212] ਕੀ ਅਸੀਂ ਕਹਿ ਸਕਦੇ ਹਾਂ ਕਿ ਇਹ ਉਪਰੋਕਤ ਕਬਿੱਤ ਹੀ ਕਬਿੱਤ ਨੰਬਰ 442 ਦਾ ਹੀ ਕੁਝ ਰੂਪਾਂਤਿਰਤ ਰੂਪ ਹੈ। ਖ਼ੈਰ ਇਹ ਸੰਭਾਵਨਾ ਤਾਂ ਅਜੇ ਅਨੁਮਾਨ ਮਾਤ੍ਰ ਹੀ ਹੈ। ਭਾਈ ਗੁਰਦਾਸ ਜੀ ਦੇ ਹੋਰ ਵੀ ਕਬਿੱਤ ਹੋਣ ਦੀ ਸੰਭਾਵਨਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਪਿਆਰਾ ਸਿੰਘ ਪਦਮ ਵੀ ਲਿਖਦੇ ਹਨ, "ਉਨ੍ਹਾਂ ਏ ਰਚੇ 700 ਦੇ ਲਗਭਗ ਹਿੰਦੀ ਛੰਦ ਵੀ ਘੱਟ ਮਹੱਤਤਾ ਭਰਪੂਰ ਨਹੀਂ।"[213] ਪਿਆਰਾ ਸਿੰਘ ਪਦਮ ਜੀ ਨੇ ਕਿਉਂਕਿ ਇਥੇ ਹੋਰ ਕਬਿੱਤਾਂ ਦੇ ਕਿਸੇ ਸ੍ਰੋਤ ਦੀ ਦੱਸ ਨਹੀਂ ਪਾਈ। ਜਾਪਦਾ ਹੈ ਕਿ ਉਨ੍ਹਾ ਨੇ ਪਹਿਲੇ ਭਾਗ 556 ਕਬਿੱਤਾਂ ਦੇ ਮੁੱਢ ਵਿਚ ਆਏ ਮੰਗਲਾਚਰਨ ਵਿਚ ਆਏ 24 ਸੋਰਠੇ, ਦੋਹਰੇ ਤੇ ਛੰਦਾਂ ਦੀ ਗਿਣਤੀ 8 ਜਿਵੇਂ ਕਿ ਪ੍ਰਚਲਿਤ ਸੰਕਲਨਾਂ ਵਿਚ ਕੀਤੀ ਗਈ ਹੈ, ਕਰਨ ਦੀ ਥਾਂ 24 ਹੀ ਕਰਕੇ ਗਿਣਤੀ 700 ਦੇ ਲਗਭਗ ਛੰਦ ਕੀਤੀ ਜਾਪਦੀ ਹੈ। ਹੋਰ ਕਿਸੇ ਨਵੇਂ ਕਬਿੱਤਾਂ ਦੇ ਸ੍ਰੋਤ ਦੀ ਦਸ ਨਹੀਂ। ਇਸ ਤਰ੍ਹਾਂ ਭਾਈ ਗੁਰਦਾਸ ਜੀ ਦੇ ਹੁਣ ਤੱਕ ਸਾਡੇ ਕੋਲ 666 ਕਬਿੱਤ ਸਵੱਈਏ ਹਨ।

## ਸੰਸਕ੍ਰਿਤ ਸ਼ਲੋਕ

ਭਾਈ ਗੁਰਦਾਸ ਜੀ ਦੁਆਰਾ ਸੰਸਕ੍ਰਿਤ ਵਿਚ ਰਚੇ ਇਨ੍ਹਾਂ ਛੇ ਸੰਸਕ੍ਰਿਤ ਦੇ ਸ਼ਲੋਕਾਂ ਦਾ ਮੂਲ ਸ੍ਰੋਤ ਵੀ ਮਹਾਂਕਵੀ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਦਾ ਹੀ ਰਾਸਿ 7 ਅੰਸੂ 3 ਹੈ ਜਿਸ ਵਿਚ ਇਹ ਸ਼ਲੋਕ ਅੰਕ 45 ਤੋਂ ਪਿੱਛੋਂ ਦਰਜ ਹਨ।[214] ਅਨੁਸ਼ਟਪ ਛੰਦ ਵਿਚ ਲਿਖੇ ਇਨ੍ਹਾਂ ਸ਼ਲੋਕਾਂ ਵਿਚ ਭਾਈ ਗੁਰਦਾਸ ਜੀ ਨੇ ਕਾਸ਼ੀ ਵਿਚ ਪੰਡਿਤਾਂ ਨਾਲ ਸੰਬਾਂਦ ਸਮੇਂ ਵਾਹਿਗੁਰੂ ਨਾਮ ਦੀ ਪ੍ਰਮੇਸ਼ਰ ਦੇ ਪੁਰਾਤਨ ਨਾਵਾਂ ਦੇ ਪ੍ਰਸੰਗ ਵਿਚ ਮਹੱਤਤਾਂ ਤੇ ਵਿਸ਼ੇਸ਼ਤਾ ਦਰਸਾਈ ਹੈ। ਇਨ੍ਹਾਂ ਸ਼ਲੋਕਾਂ ਵਿਚ ਭਾਈ ਵੀਰ ਸਿੰਘ ਜੀ ਅਨੁਸਾਰ ਭਾਸ਼ਾ ਦੀਆਂ ਕੁਝ ਅਸ਼ੁਧੀਆਂ ਹਨ ਜੋ ਕਿ ਭਾਸ਼ਾ ਤੋਂ ਅਣਜਾਣ ਉਤਾਰਾ ਕਰਨ ਵਾਲਿਆਂ ਦੀ ਭੁੱਲ ਕਰਕੇ ਜਾਪਦੀਆਂ ਹਨ ਅਤੇ ਜੇਕਰ ਸੰਤੋਖ ਸਿੰਘ ਦਾ ਮੂਲ ਖਰੜਾ ਪ੍ਰਾਪਤ ਹੋ ਜਾਵੇ ਤਾਂ ਇਹ ਅਸ਼ੁੱਧੀਆਂ ਦੂਰ ਹੋ ਸਕਦੀਆਂ ਹਨ।[215] ਇਨ੍ਹਾਂ ਸ਼ਲੋਕਾਂ ਦਾ ਟੀਕਾ ਭਾਈ ਵੀਰ ਸਿੰਘ ਜੀ ਨੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' (ਸੰਪਾਦਿਤ) ਪੰਨਾ 3057 ਤੋਂ 3060 ਤੱਕ ਅਤੇ ਕਬਿੱਤ ਭਾਈ ਗੁਰਦਾਸ (ਸਕੰਧ ਦੂਜਾ) ਵਿਚ ਪੰਨਾ 68 ਤੋਂ 72 ਤੱਕ ਦਿੱਤਾ ਹੈ।

## ਕੁਝ ਹੋਰ ਫੁਟਕਲ ਰਚਨਾਵਾਂ

ਭਾਈ ਗੁਰਦਾਸ ਜੀ ਦੀਆਂ ਉਪਰੋਕਤ ਪ੍ਰਾਪਤ ਰਚਨਾਵਾਂ ਤੋਂ ਬਿਨਾ ਵਿਦਵਾਨਾਂ ਨੇ ਉਨ੍ਹਾਂ ਦੀਆਂ ਕੁਝ ਹੋਰ ਰਚਨਾਵਾਂ ਦੀ ਸੰਭਾਵਨਾ ਦੇ ਵੀ ਅਨੁਮਾਨ ਕੀਤੇ ਹਨ। ਡਾ. ਸੀਤਾ ਰਾਮ ਬਾਹਰੀ ਜੀ ਲਿਖਦੇ ਹਨ, "ਹਾਲੀਂ ਉਹਨਾਂ ਦੇ ਕਈ ਵਿਸ਼ੇ ਅਣ-ਲਿਖਤ ਰਹਿ ਗਏ ਹੋਣਗੇ ਅਤੇ ਕਈ ਲਿਖਤੀ ਸੰਗ੍ਰਹਿ ਗੁੰਮ ਵੀ ਹੋ ਗਏ ਹੋਣਗੇ। ਮੇਰਾ ਵਿਚਾਰ ਹੈ

ਕਿ ਉਨ੍ਹਾਂ ਨੇ ਕੁਝ ਸ਼ਬਦ ਵੀ ਜ਼ਰੂਰ ਰਚੇ ਹੋਣਗੇ ਕਿਉਂਕਿ ਉਹ ਗੁਰਬਾਣੀ ਦੀ ਧਾਰਨਾ ਤੇ ਸਾਹਿਤ ਦਾ ਨਿਰਮਾਨ ਕਰ ਰਹੇ ਹਨ। ਉਨ੍ਹਾਂ ਨੂੰ ਰਾਗ ਵਿਦਿਆ ਦਾ ਸ਼ੌਕ ਵੀ ਸੀ, ਫਿਰ ਕਬਿੱਤਾਂ ਦੇ ਸੰਗ੍ਰਹਿ ਵਿਚ ਕਈ ਫੁਟਕਲ ਸ਼ਬਦ ਵੀ ਮਿਲਦੇ ਹਨ।''[216] ਡਾ. ਬਾਹਰੀ ਨੇ ਭਾਈ ਗੁਰਦਾਸ ਜੀ ਦੀ ਹੋਰ ਰਚਨਾ ਬਾਰੇ ਸੂਚਨਾ ਇਸ ਤਰ੍ਹਾਂ ਦਿੱਤੀ ਹੈ : "ਭਾਈ ਵੀਰ ਸਿੰਘ ਨੇ ਭਾਈ ਗੁਰਦਾਸ ਦੇ ਕੁਝ ਦੋਹੜੇ ਇਕੱਠੇ ਕੀਤੇ ਸਨ ਪਰ ਉਹ 1947 ਈ. ਵਿਚ ਹੋਏ ਫ਼ਸਾਦਾਂ ਵੇਲੇ 'ਖ਼ਾਲਸਾ ਸਮਾਚਾਰ' ਦੇ ਦਫ਼ਤਰ ਵਿਚ ਅੱਗ ਲੱਗਣ ਕਾਰਨ ਨਸ਼ਟ ਹੋ ਗਏ।''[217] ਇਸ ਤੋਂ ਇਲਾਵਾ ਪ੍ਰੋਫ਼ੈਸਰ ਸਰਦੂਲ ਸਿੰਘ ਜੀ ਵੀ ਲਿਖਦੇ ਹਨ, "ਆਪ ਬੇਦ ਪਾਠੀ ਸਨ। ਆਪ ਨੇ ਵੇਦਾਂਤ ਅਤੇ ਨਿਆਇਸ਼ਾਸਤਰਾਂ ਦਾ ਤਰਜਮਾ ਠੇਠ ਪੰਜਾਬੀ ਵਾਰਤਕ ਅਤੇ ਛੰਦਾਬੰਦੀ ਵਿਚ ਕੀਤਾ ਸੀ। ਅਫ਼ਸੋਸ ਹੈ ਕਿ ਉਹ ਸਾਡੇ ਤੱਕ ਪਹੁੰਚ ਨਹੀਂ ਸਕਿਆ। ਕੁਝ ਸਾਲ ਹੋਏ ਰਿਖੀਕੇਸ਼ ਵਿਚ ਨਿਰਮਲ ਮਹਾਂ-ਮੰਡਲ ਦੇ ਅਖਾੜੇ ਦੇ ਨਿਰਮਲੇ ਮਹਾਤਮਾ ਨੇ ਵਿਚਾਰ ਕਰਦਿਆਂ ਕਿਹਾ ਸੀ ਕਿ ਭਾਈ ਸਾਹਿਬ ਜੀ ਦਾ ਸੁਖੈਨ ਪੰਜਾਬੀ ਬੋਲੀ ਵਿਚ ਟੀਕਾ ਟਿੱਪਣੀਆਂ ਸਹਿਤ ਸ਼ਾਸਤਰਾਂ ਦਾ ਤਰਜਮਾ ਅਨੰਦਪੁਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਲਾਇਬ੍ਰੇਰੀ ਵਿਚ ਮੌਜੂਦ ਸੀ।''[218] ਇਸ ਪ੍ਰਕਾਰ ਭਾਈ ਗੁਰਦਾਸ ਜੀ ਨੇ ਕਈ ਭਾਸ਼ਾਵਾਂ ਤੇ ਕਈ ਰੂਪਾਂ ਵਿਚ ਰਚਨਾ ਕੀਤੀ ਜਿਨ੍ਹਾਂ ਦਾ ਮੁਖ ਆਸ਼ਾ ਗੁਰ ਸਿੱਖੀ ਦੀ ਵਿਆਖਿਆ ਤੇ ਪ੍ਰਚਾਰ ਕਰਨਾ ਸੀ ਜਿਵੇਂ ਕਿ ਅਸੀਂ ਅਗੇ ਚਲਕੇ ਦੇਖਾਂਗੇ।

## ਰਚਨਾ ਕਾਲ

ਭਾਈ ਗੁਰਦਾਸ ਜੀ ਦੀ ਰਚਨਾ ਦੇ ਨਿਸਚਿਤ ਕਾਲ ਬਾਰੇ ਕੁਝ ਭਰੋਸੇ ਨਾਲ ਕਹਿਣਾ ਸੰਭਵ ਨਹੀਂ। ਇਸ ਦਾ ਮੂਲ ਕਾਰਨ ਤਾਂ ਇਹ ਹੈ ਕਿ ਭਾਈ ਸਾਹਿਬ ਨੇ ਆਪਣੀ ਰਚਨਾ ਕਾਲ ਸੰਬੰਧੀ ਸਾਡੇ ਲਈ ਕੋਈ ਸੰਕੇਤ ਨਹੀਂ ਛੱਡੇ। ਦੂਜੇ ਉਨ੍ਹਾਂ ਦੀ ਮੁਖ ਰਚਨਾ ਦੋ ਭਾਸ਼ਾਵਾਂ ਪੰਜਾਬੀ ਅਤੇ ਬ੍ਰਜ ਵਿਚ ਹੈ ਅਤੇ ਦੋਹਾਂ ਹੀ ਭਾਸ਼ਾਵਾਂ ਵਿਚ ਭਾਈ ਸਾਹਿਬ ਨੇ ਰਚਨ ਕਲਾ ਨੂੰ ਇਤਨਾ ਖ਼ੂਬੀ ਨਾਲ ਨਿਭਾਇਆ ਹੈ ਕਿ ਇਕ ਰਚਨਾ ਦਾ ਦੂਜੀ ਤੇ ਨਿਸ਼ਚਿਤ ਰੂਪ ਵਿਚ ਪ੍ਰਭਾਵ ਸਾਬਤ ਕਰਨਾ ਬਹੁਤ ਔਖਾ ਹੈ। ਦੋਵੇਂ ਭਾਸ਼ਾਵਾਂ ਵਿਚ ਹੀ ਰਚਨਾਵਾਂ ਨੂੰ ਮਾਤ-ਭਾਸ਼ਾ ਦੀ ਤਰ੍ਹਾਂ ਹੀ ਭਾਈ ਜੀ ਨਿਭਾ ਗਏ ਹਨ। ਤੀਸਰੇ ਭਾਈ ਸਾਹਿਬ ਦੇ ਜੀਵਨ ਦੇ ਮੁਖ ਹਾਲਾਤ ਦੀ ਰੂਪ ਰੇਖਾ ਭਾਵੇਂ ਕੁਝ ਅੰਤਰੀਵ ਤੋਂ ਬਾਹਰੀ ਸ੍ਰੋਤਾਂ ਦੇ ਆਧਾਰ ਤੇ ਤਿਆਰ ਕੀਤੀ ਜਾ ਸਕਦੀ ਹੈ ਫਿਰ ਵੀ ਇਹ ਮੰਨਣਾ ਪੈਂਦਾ ਹੈ ਕਿ ਨਿਸ਼ਚਿਤ ਹਾਲਾਤ ਸਾਨੂੰ ਪ੍ਰਾਪਤ ਨਹੀਂ। ਇਕ ਹੋਰ ਵੀ ਵਿਸ਼ੇਸ਼ ਕਾਰਨ ਇਹ ਜਾਪਦਾ ਹੈ ਕਿ ਭਾਈ ਸਾਹਿਬ ਦੀ ਰਚਨਾ ਜਿਸ ਤਰਤੀਬ ਵਿਚ ਸਾਡੇ ਕੋਲ ਹੁਣ ਪ੍ਰਾਪਤ ਹੈ ਇਹ ਤਰਤੀਬ ਨਾ ਤਾਂ ਰਚਨਾ ਦੇ ਇਤਿਹਾਸ ਤੇ ਆਧਾਰਿਤ ਹੀ ਹੈ ਅਤੇ ਨਾ ਹੀ ਵਿਸ਼ੇ ਕ੍ਰਮ ਅਨੁਸਾਰ ਜਾਪਦੀ ਹੈ। ਅੱਡ ਅੱਡ ਵਾਰਾਂ ਦੀ ਕਿਸੇ ਵਿਸ਼ੇ ਕ੍ਰਮ ਅਨੁਸਾਰ ਤਰਤੀਬ ਤਾਂ ਦੂਰ ਦੀ ਗੱਲ ਹੈ ਕਈ ਵਾਰਾਂ ਦੀਆਂ ਸਾਰੀਆਂ ਪਉੜੀਆਂ ਇਕ ਸਮੇਂ ਦੀ ਰਚਨਾ ਮੰਨਣਾ ਵੀ ਔਖਾ ਜਾਪਦਾ ਹੈ। ਫਿਰ ਵੀ ਬਹੁਤ ਸਾਰੀਆਂ ਵਾਰਾਂ ਦੀਆਂ ਪਉੜੀਆਂ ਇੱਕ ਕੇਂਦਰੀ ਵਿਸ਼ੇ ਦੇ ਦੁਆਲੇ ਹੀ ਸਿਰਜੀਆਂ ਗਈਆਂ ਹਨ। ਇਨ੍ਹਾਂ ਸਾਰੀਆਂ ਮੁਸ਼ਕਲਾਂ ਦੇ ਬਾਵਜੂਦ ਵਿਦਵਾਨਾਂ ਨੇ ਕੁਝ ਅੰਦਰੂਨੀ ਇਤਿਹਾਸਕ ਸੰਕੇਤਾਂ ਦੇ ਆਧਾਰ ਤੇ ਕੁਝ ਬਾਹਰੀ ਸ੍ਰੋਤਾਂ ਦੀ ਗਵਾਹੀ ਦੇ ਆਧਾਰ ਤੇ ਕੁਝ ਭਾਸ਼ਾ ਦੇ ਵਿਸ਼ਲੇਸ਼ਣ ਦੇ ਆਧਾਰ ਤੇ ਭਾਈ ਸਾਹਿਬ

ਦੀਆਂ ਰਚਨਾਵਾਂ ਦਾ ਰਚਨਾ ਕਾਲ ਸੁਝਾਣ ਦੇ ਉੱਦਮ ਕੀਤੇ ਹਨ। ਜਿਨ੍ਹਾਂ ਵਾਰਾਂ ਵਿਚ ਗੁਰੂ ਹਰਿਗੋਬਿੰਦ ਜੀ ਸੰਬੰਧੀ ਬ੍ਰਿਤਾਂਤ ਹਨ, ਉਹ ਪਉੜੀਆਂ ਜਾਂ ਵਾਰਾਂ ਉਨ੍ਹਾਂ ਦੇ ਜੀਵਨ ਕਾਲ ਦੀ ਰਚਨਾ ਹੀ ਹੋ ਸਕਦੀਆਂ ਹਨ। ਅਜਿਹੀਆਂ ਵਾਰਾਂ ਦੀ ਗਿਣਤੀ ਕਾਫ਼ੀ ਹੈ। ਜਿਵੇਂ ਕਿ ਵਾਰ 1, ਪਉੜੀ 48; ਵਾਰ 3, ਪਉੜੀ 12; ਵਾਰ 11, ਪਉੜੀਆਂ 29-31; ਵਾਰ 20, ਪਉੜੀ 1; ਵਾਰ 24, ਪਉੜੀਆਂ 21, 24-25; ਵਾਰ 25, ਪਉੜੀ 1; ਵਾਰ 26, ਪਉੜੀਆਂ 24-25; ਵਾਰ 38, ਪਉੜੀ 20; ਵਾਰ 39, ਪਉੜੀਆਂ 3-4 ਆਦਿ। ਇਸੇ ਤਰ੍ਹਾਂ ਹੀ ਬਾਹਰੀ ਸ੍ਰੋਤਾਂ ਦੇ ਆਧਾਰ ਤੇ ਵੀ ਭਾਈ ਗੁਰਦਾਸ ਜੀ ਦੀ ਕੁਝ ਰਚਨਾ ਦੇ ਰਚਨਾ ਕਾਲ ਵੱਲ ਸੰਕੇਤ ਮਿਲਦੇ ਹਨ ਜਿਵੇਂ ਕਿ ਪਹਿਲੀ ਵਾਰ ਬਾਰੇ ਰਵਾਇਤ ਹੈ ਕਿ ਇਹ ਗੁਰੂ ਗ੍ਰੰਥ ਸਾਹਿਬ ਦੇ ਸੰਕਲਨ ਤੋਂ ਬਾਅਦ ਰਚੀ ਗਈ ਸੀ। ਇਸ ਵਾਰ ਦੇ ਰਚਨ ਸੰਬੰਧੀ ਭਾਈ ਮਨੀ ਸਿੰਘ ਵਾਲੀ ਜਨਮਸਾਖੀ ਵਿਚ ਇਸ ਤਰ੍ਹਾਂ ਦਰਜ ਹੈ: "ਭਾਈ ਮਨੀ ਸਿੰਘ ਬਚਨ ਕੀਤਾ ਕਿ ਜਿਸ ਸਮੇ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਸਾਹਿਬ ਜੀ ਦੀ ਮਿਰਯਾਦਾ ਕੀਤੀ ਹੈ ਤਿਸ ਸਮੇਂ ਸਿਖਾਂ ਅਰਦਾਸ ਕੀਤੀ ਜੋ ਗੋਸ਼ਟਾਂ ਦੀ ਮਿਰਯਾਦਾ ਕੋਈ ਹੋਈ ਨਹੀਂ ਮਤਿ ਪੰਜਾਂ ਮੇਲ ਵਾਲੇ ਜਨਮਸਾਖੀ ਵਿਚ ਅਜੁਗਤਾਂ ਪਾਇ ਕੇ ਸਿੱਖਾਂ ਨੂੰ ਭਰਮਾਇ ਦੇਂਦੇ ਹੋਵਨ। ਤਾਂ ਭਾਈ ਗੁਰਦਾਸ ਜੀ ਨੂੰ ਬਚਨ ਹੋਇਆ ਕਿ ਤੁਸਾਂ ਜਨਮ ਸਾਖੀ ਦੀ ਇਕ ਵਾਰ ਕਰਨੀ (ਰਚਣੀ) ਜੋ ਗੁਰੂ ਦੇ ਸਿੱਖ ਉਸ ਵਾਰ ਦੇ ਅਨੁਸਾਰੀ ਸਾਖੀ ਨੂੰ ਸੁਨਣ ਪੜ੍ਹਨਗੇ। ਤਾਹੀ ਤੇ ਭਾਈ ਗੁਰਦਾਸ ਜੀ ਦੀ ਜੋ ਵਾਰ ਹੈ ਗਿਆਨ ਰਤਨਾਵਲੀ ਸੋਈ ਜਨਮਸਾਖੀ ਹੈ।"[219] ਇਸ ਤੋਂ ਪਹਿਲਾਂ ਵੀ ਕੁਝ ਰਚਨਾ ਦੇ ਲਿਖਣ ਦੇ ਸੰਕੇਤ ਮਿਲਦੇ ਹਨ। ਵਾਰ 36ਵੀਂ ਗੁਰੂ ਹਰਿਗੋਬਿੰਦ ਜੀ ਦੇ ਜਨਮ ਤੋਂ ਪਿੱਛੋਂ—ਜਦੋਂ ਪ੍ਰਿਥੀ ਚੰਦ ਬਦਨਾਮੀ ਕਰਕੇ ਹੇਹਰ ਪਿੰਡ ਚਲਾ ਗਿਆ ਸੀ ਅਤੇ ਜਿਥੋਂ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਨੂੰ ਮਨਾ ਕੇ ਲੈ ਆਉਣ ਲਈ ਭੇਜਿਆ ਸੀ। ਜਦੋਂ ਉਹ ਨਾ ਮੰਨਿਆ ਅਤੇ ਗੁਰੂ ਜੀ ਦੀ ਸ਼ਾਨ ਵਿਚ ਕੁਬੋਲ ਵੀ ਬੋਲਿਆ ਤਾਂ ਉਥੋਂ ਆਉਂਦਿਆਂ ਰਚੀ ਦਸੀਦੀ ਹੈ।[220] ਇਸੇ ਤਰ੍ਹਾਂ ਹੀ ਭਾਗ ਪਹਿਲਾ ਦੇ ਕਬਿੱਤ ਨੰਬਰ 447-48 ਗੁਰੂ ਅਰਜਨ ਦੇਵ ਜੀ ਦੇ ਕਹਿਣ ਤੇ ਭਾਈ ਗੁਰਦਾਸ ਜੀ ਨੇ ਉਸ ਸਮੇਂ ਲਿਖੇ ਸਨ ਜਦੋਂ ਗੁਰੂ ਜੀ ਨੇ ਪੇੜੇ ਮੋਖੇ ਨੂੰ ਪੰਜ ਪੈਸੇ ਦੇ ਕੇ ਸੰਗਲਾਦੀਪ ਤੋਂ 'ਪ੍ਰਾਨਸੰਗਲੀ' ਬਾਣੀ ਲੈਣਾ ਲਈ ਭੇਜਿਆ ਸੀ ਅਤੇ ਉਹ ਗੁਰ ਆਸਰੇ ਤੁਰ ਗਿਆ ਸੀ। ਪਰ ਇਕ ਕਾਸ਼ੀ ਦੇ ਪੰਡਿਤ ਜੀ ਦੇ ਪੁੱਤਰ, ਜਿਹੜਾ ਇਨ੍ਹਾਂ ਦਿਨਾਂ ਵਿਚ ਗੁਰੂ ਜੀ ਕੋਲ ਕਥਾ ਕਰਨ ਲਈ ਟਿਕਿਆ ਹੋਇਆ ਸੀ, ਕਾਸ਼ੀ ਦਾ ਸਾਰਾ ਖ਼ਰਚ ਲੈ ਕੇ ਅਤੇ ਤਿਥ ਮਹੂਰਤ ਕਢਾ ਕੇ ਕਾਸ਼ੀ ਤੋਂ ਕਥਾ ਕਰਨ ਲਈ ਹੋਰ ਪੋਥੀ ਲੈਣ ਤੁਰਿਆ। ਗਧਾ ਅਗੋਂ ਬੋਲਣਾ ਸੁਣ ਕੇ ਅਪਸ਼ਗਨ ਜਾਣ ਕੇ ਵਾਪਸ ਮੁੜ ਆਇਆ ਸੀ। ਇਸ ਤੇ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਨੂੰ ਇਸ ਸਾਖੀ ਦੇ ਕਬਿੱਤ ਬਣਾਣ ਦੀ ਆਗਿਆ ਕੀਤੀ ਸੀ।[221] ਸਿੱਖ ਇਤਿਹਾਸ ਵਿਚ ਇਹ ਰਵਾਇਤ ਵੀ ਕਾਫ਼ੀ ਪੁਰਾਣੀ ਹੈ ਕਿ ਜਦੋਂ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕੀਤੀ ਤਾਂ ਭਾਈ ਗੁਰਦਾਸ ਜੀ ਨੂੰ ਵੀ ਆਪਣੀ ਬਾਣੀ ਸ਼ਾਮਲ ਕਰਨ ਦੀ ਆਗਿਆ ਕੀਤੀ ਪਰ ਭਾਈ ਜੀ ਨੇ ਨਿਮਰਤਾ ਸਹਿਤ ਇਨਕਾਰ ਕਰ ਦਿੱਤਾ। ਇਸ ਤੇ ਗੁਰੂ ਜੀ ਨੇ ਭਾਈ ਗੁਰਦਾਸ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ ਹੋਣ ਦਾ ਵਰ ਦਿੱਤਾ।[222] ਇਸ ਤੋਂ ਅਨੁਮਾਨ ਲਗਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਕਲਨ ਤੋਂ ਪਹਿਲਾਂ ਵੀ ਭਾਈ ਗੁਰਦਾਸ ਜੀ ਦੀ ਕਾਫ਼ੀ ਬਾਣੀ ਸੀ ਅਤੇ ਦੋਵਾਂ ਰੂਪਾਂ—ਵਾਰਾਂ ਤੇ ਕਬਿੱਤਾਂ—ਵਿਚ ਸੀ

ਅਤੇ ਕਬਿੱਤ ਉਹ ਗੁਰੂ ਜੀ ਦੀ ਹਜ਼ੂਰੀ ਵਿਚ ਵੀ ਰਚਦੇ ਸਨ। 'ਗੁਰਬਿਲਾਸ ਪਾਤਸ਼ਾਹੀ 6' ਦੀ ਉਗਾਹੀ ਅਨੁਸਾਰ ਵਾਰ 26 ਵੀਂ ਦੀ 33ਵੀਂ ਅਤੇ 34ਵੀਂ ਪਉੜੀ ਜਿਨ੍ਹਾਂ ਵਿਚ ਗੁਰੂ ਅੰਸ਼ ਦੀ ਹਉਮੈ ਅਤੇ ਬਾਬਾਣੀ ਪੀੜੀ ਦੇ ਬ੍ਰਿਤਾਂਤ ਹਨ ਬਾਬਾ ਬੁੱਢਾ ਜੀ ਦੇ ਚਲਾਣੇ ਬਾਅਦ ਕਰਤਾਰਪੁਰ ਰਾਵੀ ਕਿਨਾਰੇ ਗੁਰੂ ਨਾਨਕ ਦੇ ਸਥਾਨ ਤੇ ਭਾਈ ਭਾਨਾ ਜੀ ਦੀ ਬੇਨਤੀ ਤੇ ਉਚਾਰੀਆਂ ਗਈਆਂ ਸਨ।[223] 35ਵੀਂ ਵਾਰ ਦਾ ਬਹੁਤ ਹਿੱਸਾ ਵੀ ਗੁਰੂ ਹਰਿਗੋਬਿੰਦ ਜੀ ਦੀ ਹਜ਼ੂਰੀ ਵਿਚ ਹੀ ਰਚਿਆ ਗਿਆ। ਕੇਵਲ ਅਖ਼ੀਰਲੀਆਂ ਦੋ ਪਉੜੀਆਂ 22 ਅਤੇ 23 ਨੰਬਰ ਕਾਸ਼ੀ ਤੋਂ ਵਾਪਸ ਆ ਕੇ ਰਚੀਆਂ।[224] ਕਬਿੱਤ ਨੰਬਰ 441, 520 ਅਤੇ ਹੋਰ ਬਹੁਤ ਸਾਰੇ ਬਿਰਹ ਵਿਜੋਗ ਦੀ ਤੀਬਰ ਭਾਵਨਾ ਵਾਲੇ ਕਬਿੱਤ ਭਾਈ ਗੁਰਦਾਸ ਜੀ ਨੇ ਕਾਸ਼ੀ ਵਿਖੇ ਲਿਖੇ ਦੱਸੇ ਗਏ ਹਨ।[225] ਸੰਸਕ੍ਰਿਤ ਸਲੋਕ ਵੀ ਜਿਵੇਂ ਕਿ ਅਸੀਂ ਉਪਰ ਵੇਖ ਆਏ ਹਾਂ, ਕਾਸ਼ੀ ਵਿਚ ਹੀ ਰਚੇ ਗਏ ਸਨ। ਪਹਿਲੇ ਹਿੱਸੇ ਦੇ 527–28 ਦੋ ਸਵੱਈਏ ਭਾਈ ਸਾਹਿਬ ਨੇ ਗੁਰੂ ਹਰਿਗੋਬਿੰਦ ਜੀ ਦੀ ਹਜ਼ੂਰੀ ਵਿਚ ਉਚਾਰੇ ਦਸੇ ਜਾਂਦੇ ਹਨ।[226] ਰਵਾਇਤੀ ਸਿੱਖ ਇਤਿਹਾਸ ਵਿਚ ਭਾਈ ਗੁਰਦਾਸ ਜੀ ਦੀ ਰਚਨਾ ਸੰਬੰਧੀ ਜਿਤਨੇ ਕੁ ਸੰਕੇਤ ਮਿਲਦੇ ਹਨ ਅਸੀਂ ਇਥੇ ਇੱਕਠੇ ਇਕ ਥਾਂ ਦੇਣ ਦਾ ਉਪਰਾਲਾ ਕੀਤਾ ਹੈ ਪਰ ਇਥੇ ਇਹ ਵੀ ਬੇਨਤੀ ਕਰ ਦੇਣੀ ਜ਼ਰੂਰੀ ਹੈ ਕਿ ਇਹ ਜ਼ਰੂਰੀ ਨਹੀਂ ਕਿ ਭਾਈ ਗੁਰਦਾਸ ਜੀ ਦੀ ਰਚਨਾ ਸੰਬੰਧੀ ਬਿਆਨ ਕੀਤੇ ਇਹ ਇਤਿਹਾਸਕ ਪ੍ਰਸੰਗ ਸਾਰੇ ਹੀ ਠੀਕ ਹੋਣ। ਇਹ ਵੀ ਸੰਭਵ ਹੈ ਕਿ ਇਨ੍ਹਾਂ ਗ੍ਰੰਥਾਂ ਦੇ ਲਿਖਾਰੀਆਂ ਦੇ ਰਚਨਾ ਦੇ ਭਾਵ ਨੂੰ ਘਟਨਾ ਪ੍ਰਸੰਗ ਨਾਲ ਮਿਲਦਾ ਦੇਖ ਕੇ ਪਿੱਛੋਂ ਹੀ ਅਜਿਹਾ ਪ੍ਰਸੰਗ ਰਚਨਾ ਨਾਲ ਜੋੜ ਦਿੱਤਾ ਹੋਵੇ ਅਤੇ ਇਹ ਰਚਨਾਵਾਂ ਇਨ੍ਹਾਂ ਜੁੜੇ ਇਤਿਹਾਸਕ ਪ੍ਰਸੰਗਾਂ ਤੋਂ ਸੁਤੰਤਰ ਕਿਸੇ ਹੋਰ ਸਮੇਂ ਰਚੀਆਂ ਗਈਆਂ ਹੋਣ। ਡਾ. ਸੀਤਾ ਰਾਮ ਬਾਹਰੀ ਜੀ ਨੇ ਕਬਿੱਤ ਸਵੱਈਆਂ ਅਤੇ ਵਾਰਾ ਦੇ ਭਾਸ਼ਾ ਦੇ ਵਿਸ਼ਲੇਸ਼ਣ ਦੇ ਆਧਾਰ ਤੇ ਇਹ ਸਿੱਧ ਕਰਨ ਦਾ ਯਤਨ ਕੀਤਾ ਹੈ ਕਿ ਭਾਈ ਜੀ ਨੇ ਪਹਿਲਾਂ ਬ੍ਰਜ ਭਾਸ਼ਾ ਵਿਚ ਕਬਿੱਤਾਂ ਦੀ ਰਚਨਾ ਤੋਂ ਆਪਣਾ ਰਚਨਾ ਕਾਰਜ ਆਰੰਭ ਕੀਤਾ ਅਤੇ ਉਨ੍ਹਾਂ ਦੀਆਂ ਪਹਿਲੀਆਂ ਦਸ ਵਾਰਾਂ ਦੀ ਭਾਸ਼ਾ ਤੇ ਪ੍ਰਤੀਕ ਆਦਿ ਉਤੇ ਭਗਤੀ ਪ੍ਰਧਾਨ ਪੁਰਾਣਿਕ ਪਰੰਪਰਾ ਦਾ ਪ੍ਰਭਾਵ ਸਿੱਧ ਕਰਨ ਦਾ ਯਤਨ ਕੀਤਾ ਹੈ।[227] ਪਰ ਡਾ. ਬਾਹਰੀ ਦੀਆਂ ਭਾਈ ਗੁਰਦਾਸ ਜੀ ਦੀ ਭਾਸ਼ਾ ਦੇ ਵਿਸ਼ਲੇਸ਼ਣ ਤੇ ਆਧਾਰਿਤ ਇਨ੍ਹਾਂ ਦਲੀਲਾਂ ਨੂੰ ਬਹੁਤ ਪ੍ਰਵਾਨਗੀ ਪ੍ਰਾਪਤ ਨਹੀਂ ਹੋਈ।[228] ਭਾਈ ਗੁਰਦਾਸ ਜੀ ਦੀ ਬ੍ਰਜ ਰਚਨਾ ਕਬਿੱਤ ਸਵੱਈਆਂ ਸੰਬੰਧੀ ਭਾਈ ਵੀਰ ਸਿੰਘ ਜੀ ਦਾ ਇਹ ਵਿਚਾਰ ਮੰਨਣਯੋਗ ਲਗਦਾ ਹੈ ਜਦੋਂ ਉਹ ਕਹਿੰਦੇ ਹਨ, "ਖ਼ਿਆਲ ਕੀਤਾ ਜਾਂਦਾ ਹੈ ਕਿ ਭਾਈ ਗੁਰਦਾਸ ਜੀ ਨੇ ਸਾਰੇ ਕਬਿੱਤ ਸਵੱਈਏ ਬਨਾਰਸ ਵਿਚ ਰਹਿੰਦਿਆਂ ਲਿਖੇ ਹਨ। ਇਹ ਗੱਲ ਠੀਕ ਹੋ ਸਕਦੀ ਹੈ, ਪਰ ਛੰਦਾਂ ਵਿਚ ਮਜ਼ਮੂਨ ਅਨੇਕ ਤਰ੍ਹਾਂ ਦੇ ਹਨ, ਉਹ ਦਸਦੇ ਹਨ ਕਿ ਇਹ ਅੱਡ ਅੱਡ ਸਮਿਆਂ ਉੱਤੇ ਅੱਡ ਅੱਡ ਵਾਕਯਾਤ ਦੇ ਹੋਣ ਪਰ ਤੇ ਅੱਡ ਅੱਡ ਨਿਰੀਖਣਾਂ ਦੇ ਸਾਹਮਣੇ ਆਉਣ ਪਰ ਅੱਡ ਅੱਡ ਵਿਸ਼ਿਆਂ ਤੇ ਲਿਖੀਂਦੇ ਰਹੇ ਹਨ। ਉਹ ਸਾਰੇ ਵਿਯੋਗ ਕਾਲ ਵਿਚ ਲਿਖੇ ਜਾਣੇ ਘੱਟ ਸੰਭਵ ਹਨ। ਬੇਸ਼ੱਕ ਵਿਸ਼ੇਸ਼ ਰਚਨਾ ਬਨਾਰਸ ਵਿਚ ਤੇ ਉਸ ਤੋਂ ਪਹਿਲੇ ਆਗਰੇ ਵਿਚ ਦੋਹੀਂ ਥਾਵੀਂ ਹੋਣੀ ਵਧੀਕ ਦਰੁਸਤ ਬਾਤ ਹੈ। ਬਨਾਰਸ ਵਾਸ ਦੇ ਸਮੇਂ ਬਿਰਹਾ ਵਿਯੋਗ ਦੇ ਰਚੇ ਗਏ ਛੰਦ ਤਾਂ ਐਸੇ ਹਨ ਜੋ ਦਸਦੇ ਹਨ ਕਿ "ਗੁਰੂ ਵਿਛੋੜੇ" ਵਿਚ ਹੀ ਲਿਖੇ ਗਏ ਹਨ।"[229] ਭਾਈ ਸਾਹਿਬ ਜੀ ਦੀ ਉਪਰੋਕਤ ਦਲੀਲ ਨੂੰ ਅਸੀਂ

ਭਾਈ ਗੁਰਦਾਸ ਜੀ ਦੀ ਸਾਰੀ ਰਚਨਾ ਤੇ ਵੀ ਵਿਸਥਾਰ ਕਰਕੇ ਲਾਗੂ ਕਰ ਸਕਦੇ ਹਾਂ। ਭਾਈ ਗੁਰਦਾਸ ਜੀ ਦਾ ਸਾਰਾ ਜੀਵਨ ਗੁਰੂ ਘਰ ਦੀ ਕਾਰ, ਸਿੱਖੀ ਦੀ ਵਿਆਖਿਆ ਤੇ ਸਿੱਖੀ ਦੇ ਪ੍ਰਚਾਰ ਵਿਚ ਬੀਤਿਆ। ਉਨ੍ਹਾਂ ਨੇ ਪ੍ਰਚਾਰ ਲਈ ਦੂਰ ਦੂਰ ਤੱਕ ਯਾਤਰਾ ਵੀ ਕੀਤੀ। ਵੱਖ ਵੱਖ ਸਥਾਨਾਂ ਤੇ ਵੱਖਰੇ ਵੱਖਰੇ ਲੋਕਾਂ ਦੀ ਭਾਸ਼ਾ ਦੇ ਪ੍ਰਸੰਗ ਵਿਚ ਅਤੇ ਵਿਸ਼ੇਸ਼ ਇਤਿਹਾਸਕ ਸਥਿਤੀ ਵਿਚ ਉਹ ਪੰਜਾਬੀ ਤੇ ਬ੍ਰਜ ਭਾਸ਼ਾਵਾਂ ਵਿਚ ਮੁੱਢਲੀ ਉਮਰ ਤੋਂ ਲੈ ਕੇ ਆਖ਼ਰੀ ਉਮਰ ਤੱਕ ਰਚਨਾ ਕਰਦੇ ਰਹੇ। ਇਸ ਤੋਂ ਇਲਾਵਾ ਭਾਈ ਗੁਰਦਾਸ ਜੀ ਦੀ ਕਾਫ਼ੀ ਰਚਨਾ ਸਿੱਖ ਸੰਸਥਾ ਦੀ ਨਵੀਂ ਬੱਝ ਰਹੀ ਮਰਯਾਦਾ ਦੀ ਸਪਸ਼ਟਤਾ ਲਈ ਅਤੇ ਇਸ ਦੇ ਵਿਰੋਧੀਆਂ ਦੀਆਂ ਚਾਲਾਂ ਤੋਂ ਬਚਾਣ ਲਈ ਵੀ ਲਿਖੀ ਗਈ। ਇਸ ਸਾਰੇ ਜੀਵਨ ਭਰ ਵਿਚ ਕੀਤੀ ਰਚਨਾ ਨੂੰ ਅਖ਼ੀਰਲੀ ਉਮਰ ਵਿਚ ਭਾਈ ਗੁਰਦਾਸ ਜੀ ਨੇ ਪੂਰਨ ਵੀ ਕੀਤਾ ਅਤੇ ਜਾਪਦਾ ਹੈ ਕਿਸੇ ਨਾ ਕਿਸੇ ਰੂਪ ਵਿਚ ਸੰਕਲਿਤ ਵੀ ਕੀਤਾ। ਇਸ ਬਾਰੇ ਸਾਨੂੰ 'ਗੁਰਬਿਲਾਸ ਪਾਤਸ਼ਾਹੀ 6' ਤੋਂ ਸੰਕੇਤ ਵੀ ਮਿਲਦਾ ਹੈ। ਗੁਰੂ ਹਰਿਗੋਬਿੰਦ ਜੀ ਕਾਸ਼ੀ ਤੋਂ ਵਾਪਸ ਆਉਣ ਤੇ ਭਾਈ ਜੀ ਨੂੰ ਆਗਿਆ ਕਰਦੇ ਹਨ :

॥ਚੌਪਈ॥

ਬਾਣੀ ਜੇਤੀ ਕਹੀ ਸੁਧਾਰ। ਪੂਰਨ ਕਰੋ ਅਧਿਕ ਹਿਤਧਾਰ ॥
ਕਰੋ ਬੀੜ ਇਕਠੀ ਸਭ ਪੈਯੇ। ਭਾਈ ਕਹਾ ਪ੍ਰਭੂ ਸੁਨ ਲੈਯੇ ॥ 288 ॥
ਗੁਰ ਅਰਜਨ ਮਮ ਆਗਿਆ ਕਰੀ। ਵਾਰ ਚਾਲੀਸ ਰਚੋ ਸੁਖ ਪਰੀ ॥
ਪੰਚ ਤਤ ਰਸ ਰਚੋ ਕਬਿੱਤ। ਦੀਨੋ ਵਰ ਸੁਖ ਹੋਇ ਅਮਿੱਤ ॥289॥

॥ਦੋਹਰਾ॥

ਪੁਨ ਤੁਨ ਆਗਿਆ ਕਰਤ ਹੋ ਅਬ ਕਰ ਹੋ ਵਹੁ ਪੂਰ।
ਭਗਤ ਸਿੰਘ ਪੂਰਣ ਕਰੀ ਬਾਣੀ ਸਭ ਦੁਖ ਚੂਰ ॥290॥[230]

ਇਸ ਤੋਂ ਅਸੀਂ ਅਨੁਮਾਨ ਲਗਾ ਸਕਦੇ ਹਾਂ ਕਿ ਭਾਈ ਗੁਰਦਾਸ ਜੀ ਨੇ ਆਪ ਹੀ ਆਪਣੀ ਰਚਨਾ ਨੂੰ ਸੰਕਲਿਤ ਕਰਨ ਦਾ ਮੁੱਢਲਾ ਉੱਦਮ ਵੀ ਕੀਤਾ।

## ਹਵਾਲੇ ਅਤੇ ਟਿੱਪਣੀਆਂ

1. ਭਾਰਤੀ ਜੀਵਨ-ਦ੍ਰਿਸ਼ਟੀ ਇਸ ਗੱਲੋਂ ਪੱਛਮੀ ਜਾਂ ਸਾਮੀ ਜੀਵਨ-ਦ੍ਰਿਸ਼ਟੀ ਤੋਂ ਵਿਸ਼ੇਸ਼ ਹੈ ਕਿ ਇਥੇ ਉਨ੍ਹਾਂ ਦੀ ਤਰ੍ਹਾਂ ਇਤਿਹਾਸ ਦੇ ਹਰ ਵਾਕਿਆ ਅਤੇ ਇਤਿਹਾਸਕ ਵਿਅਕਤੀਆਂ ਦੇ ਜੀਵਨ ਦੇ ਹਰ ਪਹਿਲੂ ਨਾਲ ਸੰਬੰਧਿਤ ਛੋਟੀ ਤੋਂ ਛੋਟੀ ਗੱਲ ਨੂੰ ਬਹੁਤ ਵਿਸਥਾਰ ਨਾਲ ਸਾਂਭੀ ਰਖਣ ਦਾ ਯਤਨ ਨਹੀਂ ਕੀਤਾ ਗਿਆ। ਪੱਛਮ ਵਿਚ ਤਾਂ ਮਰ ਮੁੱਕ ਗਏ ਪ੍ਰਾਣੀਆਂ ਦੀਆਂ ਕਬਰਾਂ ਤੇ ਉਨ੍ਹਾਂ ਬਾਰੇ ਵਿਸ਼ੇਸ਼ ਗੱਲਾਂ ਪੱਥਰਾਂ ਤੇ ਉਕਰਾ ਕੇ ਲਾਉਣੀਆਂ ਜਾਂ ਮਿਸਰੀ ਲੋਕਾਂ ਦੀ ਤਰ੍ਹਾਂ ਮਰ ਚੁੱਕੇ ਪ੍ਰਾਣੀਆਂ ਦੀਆਂ ਦੇਹਾਂ ਨੂੰ ਮਮੀਕਰਣ ਦੀ ਪ੍ਰਕਿਰਿਆ ਦੁਆਰਾ ਸੰਭਾਲਣ ਦੇ ਭੀ ਯਤਨ ਸਰਵ-ਪ੍ਰਚਲਿਤ ਸਨ। ਭਾਰਤ ਵਿਚ ਹੋਰ ਤਾਂ ਹੋਰ ਪਿਛਲੀ ਸਦੀ ਦੇ ਹੋ ਬੀਤੇ ਮਹਾਂ-ਪੁਰਖਾਂ ਅਤੇ ਇਤਿਹਾਸਕ ਘਟਨਾਵਾਂ ਦੇ ਪੂਰੇ ਵੇਰਵੇ ਲੱਭ ਸਕਣੇ ਮੁਸ਼ਕਲ ਹਨ। ਇਹ ਸਭ ਕੁਝ ਕਿਸੇ ਲਾਪ੍ਰਵਾਹੀ ਕਰਕੇ ਨਹੀਂ ਅਤੇ ਨਾ ਹੀ ਸਾਧਨਾ ਦੀ ਥੁੜ ਇਸ ਦਾ ਵਿਸ਼ੇਸ਼ ਕਾਰਣ ਹੈ। ਇਸ ਦਾ ਵਿਸ਼ੇਸ਼ ਕਾਰਣ ਹੈ ਵਿਸ਼ੇਸ਼ ਭਾਰਤੀ ਜੀਵਨ-ਦ੍ਰਿਸ਼ਟੀ। ਭਾਰਤੀ ਜੀਵਨ-ਦ੍ਰਿਸ਼ਟੀ ਵਿਚ ਨਾਸਵਾਨ ਅਤੇ ਸਦੀਵ ਦਾ ਬੁਨਿਆਦੀ ਭੇਦ ਇਥੋਂ ਦੇ ਲੋਕਾਂ ਦੀ ਹਰੇਕ ਕਿਰਿਆ ਅਤੇ ਰਵੱਈਏ ਨੂੰ ਪ੍ਰਭਾਵਿਤ ਕਰਦਾ ਰਿਹਾ ਹੈ। ਨਾਸਵਾਨ ਤੇ ਨਿਰਜਿੰਦ ਨੂੰ ਗਲੇ ਲਾਈ ਰਖਣਾ ਇਨ੍ਹਾਂ ਕਦੇ ਕਿਆਸ ਹੀ ਨਹੀਂ ਕੀਤਾ ਅਤੇ ਪ੍ਰੇਰਨਾ-ਮਈ ਅਤੇ ਸਦੀਵ ਰਹਿਣ ਵਾਲੀਆਂ ਗੱਲਾਂ ਨੂੰ ਇਨ੍ਹਾਂ ਕਦੇ ਵਿਸਰਨ ਨਹੀਂ ਦਿੱਤਾ। ਆਦਿ ਕਾਲ ਤੋਂ ਲੈ ਕੇ ਹੁਣ ਤੱਕ ਦੇ ਇਤਿਹਾਸ ਦੇ ਚਿੱਤਰਪਟ ਤੇ ਜੋ ਨਾਇਕ ਖਲ-ਨਾਇਕ ਕਿਸੇ ਪੱਖੋਂ ਵੀ ਜੀਵਨ ਲਈ ਪ੍ਰੇਰਨਾ ਸ੍ਰੋਤ ਹੋ ਸਕਦੇ ਹਨ, ਉਹ ਇਥੋਂ ਦੀ ਪੁਰਾਣਿਕ ਸਿਮਰਤੀ ਵਿਚ ਸਾਂਭੇ ਰਹੇ ਹਨ। ਰਾਮ ਕਥਾ ਜੁਗੋ ਜੁਗ ਅਟਲ ਰਹੀ ਹੈ, ਪਰ ਪ੍ਰੇਰਨਾਹੀਣ ਨਿਰਜਿੰਦ ਇਤਿਹਾਸਕ ਤੱਥ ਭਾਵੇਂ ਕੱਲ੍ਹ ਪਰਸੋਂ ਦੇ ਹਨ, ਪਹਿਲਾਂ ਹੀ ਵਿਸਰ ਚੁੱਕੇ ਹਨ। ਸਾਡੀ ਇਸ ਆਦਤ ਬਾਰੇ ਹੀ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ : "ਦੇਖੋ ਮਿਸਰ ਵਾਲਿਆਂ ਨੇ ਬੰਸਾਵਲੀ ਤੇ ਜ਼ਰਾ ਜ਼ਰਾ ਬ੍ਰਿਤਾਂਤ ਆਪਣੇ ਵੱਡਿਆਂ ਦੇ ਕਿਤਾਬਾਂ ਵਿਚ ਲਿਖੇ ਅਤੇ ਪੱਥਰਾਂ ਉੱਤੇ ਭੀ ਉਕਰਾ ਕੇ ਓਹ ਸਿਲਾਂ ਮੁਨਾਰਿਆਂ ਕਬਰਾਂ ਵਿਚ ਜੋੜ ਰਖੀਆਂ ਹਨ, ਆਰਯਾਂ ਨੇ ਤਵਾਰੀਖ਼ ਭੀ ਕੋਈ ਨ ਰਚੀ ਤੇ ਨਾਹੀ ਪੱਥਰ ਉਕਰਾਏ। ਦੇਖੋ ਤਵਾਰੀਖ ਦਾ ਸੰਬੰਧ ਸੰਸਾਰ ਨਾਲ, ਬੰਸਾਵਲੀ ਦਾ ਸੰਬੰਧ ਖ਼ਾਨਦਾਨ ਨਾਲ ਹੁੰਦਾ ਹੈ, ਸੋ ਇਨ੍ਹਾਂ ਨੇ ਦੋਹਾਂ ਦੀ ਪ੍ਰਵਾਹ ਨਹੀਂ ਰਖੀ, ਕਿਉਂਕਿ ਏਸ ਸੰਸਾਰ ਨੂੰ ਤੇ ਸੰਸਾਰੀਆਂ ਨੂੰ ਬਿਨਾਸੀ ਤੁੱਛ ਸਮਝ ਕੇ ਜਿਥੇ ਹਮੇਸ਼ਾ ਰਹਿਣਾ ਹੈ ਉਸ ਪਰਲੋਕ ਦੇ ਅਬਿਨਾਸ਼ੀ ਸੁਖਾਂ ਦੀ ਇੱਛਾ ਰਖਕੇ ਉਥੇ ਪਹੁੰਚਣ ਦੇ ਉੱਦਮ ਕਰਨ ਵਿਚ ਲਗੇ ਰਹੇ......।" 'ਤਵਾਰੀਖ ਗੁਰੂ ਖਾਲਸਾ' (ਹਿੱਸਾ ਪਹਿਲਾ) (ਪਟਿਆਲਾ : ਭਾਸ਼ਾ ਵਿਭਾਗ, 1970) (ਦੂਜੀ), ਪੰਨੇ 10-11। ਇਸੇ ਗੱਲ ਨੂੰ ਹੀ ਭਾਈ ਵੀਰ ਸਿੰਘ ਜੀ ਨੇ ਇਕ ਦੂਜੇ ਨੁਕਤੇ ਤੋਂ ਸਮਝਾਉਣ ਦਾ ਯਤਨ ਕੀਤਾ ਹੈ : "ਸਿੱਖ ਈਮਾਨ ਦੀ ਨੀਂਹ ਦੈਵੀ ਗਿਆਨ ਉੱਤੇ ਹੈ। ਗੋਬਿੰਦ ਰੂਪ ਦਸਾਂ ਗੁਰੂ ਸਾਹਿਬਾਨ ਨੂੰ ਵਾਹਿਗੁਰੂ ਦੇ ਨਿਰੰਤਰ ਮੇਲ, ਵਿਚ ਜੋ ਗਿਆਨ ਸੁੱਤੇ ਪ੍ਰਾਪਤ ਸੀ, ਉਹ ਆਪਣੀ ਨਿਰਮਲਤਾ

ਵਿਚ ਉਨ੍ਹਾਂ ਦੇ ਹਿਰਦੇ ਤੋਂ ਬਾਣੀ ਤੇ ਹੁਕਮਾਂ ਦਾ ਰੂਪ ਲੈ ਕੇ ਪ੍ਰਗਟ ਹੋਇਆ, ਇਸ ਪਰ ਸਿੱਖੀ ਈਮਾਨ ਦੀ ਨੀਂਹ ਹੈ। ਉਨ੍ਹਾਂ ਪਰਾਵਰਾਂ ਦੇ ਨਾਥ, ਮਹਾਨ ਪੁਰਖੋਤਮਾਂ ਦਾ ਕੋਈ ਨਿਰਾ ਇਤਿਹਾਸਕ ਵਾਕਿਆ ਸਿੱਖੀ ਈਮਾਨ ਦੀ ਟੇਕ ਨਹੀਂ ਹੈ। ਸਿੱਖਾਂ ਦਾ ਨਿਹਚਾ ਹੈ ਕਿ ਦਸੋਂ ਗੁਰੂ ਸਾਹਿਬ ਗੁਰ ਅਵਤਾਰ ਸੇ; ਪਰਮ ਸ੍ਵਛ ਪਰਮ ਨਿਰਮਲ ਹਿਰਦੇ ਵਾਲੇ ਸੇ। ਉਨ੍ਹਾਂ ਨੂੰ ਜੋ ਅਨੁਭਵ ਧੁਰੋਂ ਹੋਇਆ ਉਨ੍ਹਾਂ ਨੇ ਪਰਮ ਸ੍ਵਛਤਾ ਵਿਚ ਪ੍ਰਕਾਸ਼ ਕੀਤਾ। ਉਹ ਗਿਆਨ ਬਾਣੀ ਤੇ ਹੁਕਮਾਂ ਦੇ ਰੂਪ ਵਿਚ ਪ੍ਰਕਾਸ਼ਿਤ ਹੋਇਆ ਤੇ ਸਿੱਖੀ ਦਾ ਧ੍ਵਾ ਬੱਝਿਆ। ਉਨ੍ਹਾਂ ਦੇ ਜੀਵਨ ਵਾਕਿਅਤ ਹੋਏ ਤੇ ਉਸ ਧ੍ਵੇ ਨੂੰ ਰੋਸ਼ਨ ਕਰ ਗਏ, ਪਰ ਨਿਰਾ ਕੋਈ ਇਕ ਵਾਕਿਆ ਯਾਂ ਕੁਝ ਵਾਕਯਾਤ ਆਪਣੇ ਆਪ ਵਿਚ ਸਿੱਖੀ ਈਮਾਨ ਦੀ ਨੀਂਹ ਨਹੀਂ ਹਨ। ਅਰਥਾਤ ਸਿੱਖੀ ਈਮਾਨ ਕਿਸੇ ਇਕ ਯਾ ਵਧੀਕ ਇਤਿਹਾਸਿਕ ਵਾਕਿਆ ਯਾਂ ਵਾਕਯਾਤ ਉੱਤੇ ਨਿਰਭਰ ਨਹੀਂ ਕਿ ਜੇ ਉਹ ਇਕ ਯਾ ਇਕ ਤੋਂ ਵਧੀਕ ਇਤਿਹਾਸਕ ਵਾਕਿਆ ਯਾ ਵਾਕਯਾਤ ਕਿਸੇ ਤਰ੍ਹਾਂ ਅਣਹੋਏ ਯਾ ਸ਼ੱਕੀ ਸਾਬਤ ਹੋ ਜਾਣ ਤਾਂ ਨਿਰਾ ਇਸ ਗੱਲ ਨਾਲ ਸਿੱਖ ਈਮਾਨ ਹੀ ਗਲਤ ਹੋ ਜਾਏ......।

"ਇਸ ਦਾ ਇਹ ਅਰਥ ਨਹੀਂ ਕਿ ਸਿੱਖ ਧਰਮ 'ਇਤਿਹਾਸ ਸ਼ੂਨ' ਹੈ। ਐਸਾ ਕਹਿਣਾ ਇਸ ਕਹਿਣ ਦੇ ਤੁੱਲ ਹੋਏਗਾ ਕਿ ਸਿੱਖ ਮਜ਼ਹਬ ਕਦੇ 'ਕਾਲ' ਅਰਥਾਤ ਸਮੇਂ ਦੇ ਚਾਦਰੇ ਤੇ ਵਿਸਤ੍ਰਿਤ ਹੀ ਨਹੀਂ ਹੋਇਆ। ਕਿਉਂਕਿ ਵਾਕਯਾਤ ਦਾ ਹੋਣਾ ਤੇ ਉਨ੍ਹਾਂ ਦੀ ਯਾਦਾਸ਼ਤ ਜ਼ੁਬਾਨੀ ਚਾਹੇ ਲਿਖੀ ਹੋਈ ਹੀ ਤਾਂ ਇਤਿਹਾਸ ਹੈ ਤੇ ਵਾਕਯਾਤ ਦਾ ਇਕ ਦੂਜੇ ਦੇ ਬਾਦ ਹੋਣਾ ਹੀ ਤਾਂ 'ਕਾਲ' ਦਾ ਲਖਾਇਕ ਹੈ। ਅਰਥਾਤ ਹੋਣੀਆਂ ਯਾ ਵਾਕਯਾਤ ਦੀ ਤਰਤੀਬ ਇਕ ਦੂਸਰੇ ਦੇ ਬਾਦ ਹੋਣ ਦੀ, ਦਾ ਨਾਮ ਕਾਲ ਹੈ। ਸੋ 'ਇਤਿਹਾਸ ਸ਼ੂਨ' ਕਹਿਣਾ ਵਾਕਯਾਤ ਦੀ ਅਣਹੋਂਦ ਦਸਣੀ ਹੈ, ਤੇ ਵਾਕਯਾਤ ਦੀ ਅਣਹੋਂਦ ਦੇ ਅਰਥ ਹਨ ਕਿ ਕਾਲ ਦੇ ਚਾਦਰੇ ਤੇ ਉਹ ਕਦੇ ਮੂਰਤੀਮਾਨ ਹੀ ਨਹੀਂ ਹੋਇਆ। ਨਾ ਹੀ ਪਿਛਲੇ ਕਥਨ ਦਾ ਇਹ ਆਸ਼ਯ ਹੈ ਕਿ ਸਿੱਖ ਧਰਮ ਵਿਚ ਇਤਿਹਾਸ ਦਾ ਕੋਈ ਥਾਂ ਹੀ ਨਹੀਂ ਹੈ। ਇਤਿਹਾਸ ਦੀ ਥਾਂ ਹੈ ਅਰ ਸਨਮਾਨਯੋਗ ਥਾਂ ਹੈ। ਅਤੇ ਸਿੱਖ ਧਰਮ ਦਾ ਆਪਣਾ ਇਤਿਹਾਸ ਹੈ ਤੇ ਉਸ ਦਾ ਨੇੜੇ ਦਾ ਸੰਬੰਧ ਧਰਮ ਨਾਲ ਹੈ। ਗਲ ਕੇਵਲ ਇਤਨੀ ਹੈ ਕਿ ਸਿੱਖ ਈਮਾਨ ਨਿਰਾ ਇਤਿਹਾਸ ਮੂਲਕ ਯਾ ਕੇਵਲ ਇਤਿਹਾਸ ਆਸ੍ਰਿਤ ਈਮਾਨ ਨਹੀਂ ਹੈ।" 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ ਦੀ ਪ੍ਰਸਤਾਵਨਾ' (ਅੰਮ੍ਰਿਤਸਰ : ਖਾਲਸਾ ਸਮਾਚਾਰ, 1954) (ਤੀਜੀ) (ਪਹਿਲੀ 1934), ਪੰਨੇ 27-28; ਭਾਈ ਸਾਹਿਬ ਦੇ ਉਪਰੋਕਤ ਸਿੱਖ ਧਰਮ ਦੇ ਇਤਿਹਾਸ ਸੰਬੰਧੀ ਵਿਚਾਰਾਂ ਨੂੰ ਬਗ਼ੈਰ ਕਿਸੇ ਬਾਧ ਘਾਟ ਦੇ ਭਾਰਤੀ ਜੀਵਨ-ਦ੍ਰਿਸ਼ਟੀ ਤੇ ਢੁਕਾਇਆ ਜਾ ਸਕਦਾ ਹੈ। ਉਪਰੋਕਤ ਜੀਵਨ-ਦ੍ਰਿਸ਼ਟੀ ਦਾ ਉਲੇਖ ਭਾਰਤੀ ਵਿਦਵਾਨਾਂ ਨੇ ਹੀ ਨਹੀਂ ਕੀਤਾ, ਪੱਛਮੀ ਵਿਦਵਾਨਾਂ ਨੇ ਵੀ ਇਸ ਗੱਲ ਨੂੰ ਪ੍ਰਵਾਨ ਕੀਤਾ ਹੈ। ਅਰਨਾਲਡ ਟੋਇਨਬੀ (Arnold Toynbee) ਭਾਰਤੀ ਜੀਵਨ-ਦ੍ਰਿਸ਼ਟੀ (World View) ਦੇ ਪ੍ਰਸੰਗ ਵਿਚ ਇਤਿਹਾਸ ਦੇ ਸਥਾਨ ਤੇ ਮਹੱਤਵ ਦਾ ਜ਼ਿਕਰ ਕਰਦਿਆਂ ਲਿਖਦਾ ਹੈ ਕਿ ਭਾਰਤੀ ਜੀਵਨ-ਦ੍ਰਿਸ਼ਟੀ ਯੁੱਗਾਂ ਦੇ ਚੱਕਰ ਕ੍ਰਮ (Cyclic

movement) ਦੇ ਵਿਸ਼ਵਾਸ ਤੇ ਆਧਾਰਿਤ ਹੋਣ ਕਰਕੇ ਇਤਿਹਾਸ ਨੂੰ ਬਹੁਤਾ ਮਹੱਤਵ ਨਹੀਂ ਦਿੰਦੀ, "Hence, in the Graeco-Roman world and in the Indian world, in both of which this view of universe as a (Cyclic movement governed by an Impersonal Law) was prevalent, history was rated as a low value......"

"The Indian being more whole-hearted than the Greeks in living up to this Greek and Indian philosophy, disdained to write History." *An Historian Approach to Religion* (London : Oxford University Press, 1956), p. 9.

2. ਗੁਰ ਚਰਨਾਮ੍ਰਿਤ ਕੇ ਚਾਤ੍ਰਿਕ ਨ ਹੋਇ ਮਿਲੇ,
ਰਿਦੈ ਨ ਬਿਸ੍ਵਾਸ ਗੁਰਦਾਸ ਹ੍ਵੈ ਹਸਾਵਈ ॥

ਕਬਿੱਤ ਸਵੈਯੇ ਭਾਈ ਗੁਰਦਾਸ ਜੀ ਭੱਲਾ (ਅੰਮ੍ਰਿਤਸਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, 1956) (ਪਹਿਲੀ, ਦੇਵਨਾਗਰੀ ਲਿਪੀ ਵਿਚ) ਕਬਿੱਤ ਅੰਕ 551 ਪੰਨਾ 215; ਹੋਰ ਦੇਖੋ : ਅੰਕ 106, ਪੰਨਾ 44; ਅੰਕ 107, ਪੰਨਾ 44; ਅੰਕ 108, ਪੰਨਾ 45; ਅੰਕ 189, ਪੰਨਾ 79; ਅੰਕ 190, ਪੰਨਾ 79; ਅੰਕ 191, ਪੰਨਾ 79; 'ਗੁਰਦਾਸੀ' ਪਦ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਵੀ ਵਰਤਿਆ ਗਿਆ ਹੈ, ਦੇਖੋ : ਵਾਰ 11, ਪਉੜੀ 13; ਵਾਰ 25, ਪਉੜੀ 10 ਅਤੇ ਵਾਰ 29, ਪਉੜੀ 15.

3. ਪ੍ਰੋਫ਼ੈਸਰ ਪੂਰਨ ਸਿੰਘ ਬਾਬਾ ਬੁੱਢਾ ਜੀ ਦੇ ਗੁਰੂ ਨਾਨਕ ਦੇ ਦਰਸ਼ਨ ਕਰਨ ਅਤੇ ਅਜਿਹੇ ਦਰਸ਼ਨਾਂ ਉਪਰੰਤ ਆਏ ਜੀਵਨ ਪਲਟੇ ਦੀ ਇਤਿਹਾਸਕ ਸਚਾਈ ਨੂੰ ਇਤਿਹਾਸ ਦੁਆਰਾ ਬਿਆਨ ਕਰਨ ਦੀ ਅਸਮਰਥਾ ਦਾ ਜ਼ਿਕਰ ਕਰਦਿਆਂ ਲਿਖਦੇ ਹਨ : "No historian or biographer can tell us what happened then to Bhai Buddha. Ordinary history gives corpses of events, it registers accurately the dead facts which are mostly wrong. History has no testimony for our soul." *The Spirit Born People* (Patiala : Punjabi University, 1976), p. 2.

(ਕੋਈ ਇਤਿਹਾਸਕਾਰ ਜਾਂ ਜੀਵਨੀਕਾਰ ਇਹ ਨਹੀਂ ਦਸ ਸਕਦਾ ਕਿ ਉਸ ਸਮੇਂ ਭਾਈ ਬੁੱਢਾ ਜੀ ਨਾਲ ਕੀ ਵਾਪਰਿਆ। ਸਾਧਾਰਣ ਇਤਿਹਾਸ ਬਾਹਰੀ ਤੱਥਾਂ ਦੇ ਵੇਰਵੇ ਦਸਦਾ ਹੈ, ਇਹ ਨਿਰਜਿੰਦ ਤੱਥਾਂ ਦੇ ਠੀਕ-ਠਾਕ ਵੇਰਵੇ ਦਿੰਦਾ ਹੈ ਜਿਹੜੇ ਬਹੁਤ ਕਰਕੇ ਗਲਤ ਹੁੰਦੇ ਹਨ। ਇਤਿਹਾਸ ਕੋਲ ਸਾਡੀ ਆਤਮਾ ਦੀ ਕੋਈ ਗਵਾਹੀ ਨਹੀਂ)।

4. "ਸੂਰਜਵੰਸੀ ਛੱਤਰੀਆਂ ਵਿਚੋਂ ਰਾਜਾ ਦਸਰਥ ਦਾ ਪੁੱਤਰ ਭਰਤ, ਕਿਸ਼ਟਵਾੜ ਦੀ ਰਾਜ ਕੁਮਾਰੀ ਕੈਕਈ ਦੇ ਉਦਰੋਂ ਜਨਮਿਆ ਸੀ ਉਸ ਦੀ ਸੰਤਾਨ ਵਿਚੋਂ ਹੀ ਪੰਜਾਬ ਦੇ ਖੱਤਰੀ 'ਭੱਲੇ' ਮੰਨੇ ਜਾਂਦੇ ਹਨ।" 'ਭਾਈ ਗੁਰਦਾਸ ਭੱਲੇ ਦਾ ਸੰਖੇਪ

ਜੀਵਨ', *"ਪੰਜਾਬੀ ਦੁਨੀਆ"* (ਪਟਿਆਲਾ : ਭਾਸ਼ਾ ਵਿਭਾਗ ਪੰਜਾਬ, ਸਤੰਬਰ-ਅਕਤੂਬਰ, 1968), ਪੰਨਾ 1; ਇਥੇ ਇਹ ਵਰਨਣਯੋਗ ਹੈ ਕਿ ਭਾਈ ਰਣਧੀਰ ਸਿੰਘ ਜੀ ਦਾ ਇਹ ਲੇਖ ਭਾਈ ਗੁਰਦਾਸ ਜੀ ਦੇ ਜੀਵਨ ਸੰਬੰਧੀ ਲਿਖੇ ਲੇਖਾਂ ਵਿਚ ਕਾਫ਼ੀ ਵਾਕਫ਼ੀ ਭਰਪੂਰ ਹੈ ਅਤੇ ਭਾਈ ਗੁਰਦਾਸ ਜੀ ਸੰਬੰਧੀ ਰਵਾਇਤੀ ਸਿੱਖ ਇਤਿਹਾਸ ਦੇ ਪੁਰਾਤਨ ਤੋਂ ਪੁਰਾਤਨ ਲੇਖਾਂ ਤੇ ਆਧਾਰਿਤ ਹੈ। ਪਰ ਇਸ ਲੇਖ ਵਿਚ ਇਕ ਘਾਟ ਜਿਹੜੀ ਵਾਰ ਵਾਰ ਮਹਿਸੂਸ ਹੁੰਦੀ ਹੈ, ਉਹ ਇਹ ਹੈ ਕਿ ਭਾਈ ਰਣਧੀਰ ਸਿੰਘ ਨੇ ਆਪਣੇ ਲੇਖ ਦੇ ਸਾਰੇ ਆਧਾਰ ਸੋਮਿਆਂ ਦਾ ਨਾਲ ਨਾਲ ਪੂਰਨ ਵੇਰਵਾ ਨਹੀਂ ਦਿੱਤਾ। ਜੇਕਰ ਇਹ ਵੀ ਕਰ ਜਾਂਦੇ ਤਾਂ ਇਸ ਲੇਖ ਦੀ ਕੀਮਤ ਹੋਰ ਵੀ ਵੱਧ ਜਾਣੀ ਸੀ, ਕਿਉਂਕਿ ਉਨ੍ਹਾਂ ਸੋਮਿਆਂ ਦੀ ਮੁੜ ਤੋਂ ਪੜਤਾਲ ਕਰਨੀ ਸੌਖੀ ਹੋ ਜਾਣੀ ਸੀ। ਭਾਈ ਰਣਧੀਰ ਸਿੰਘ ਦੀ ਜਿੰਨੇ ਪੁਰਾਤਨ ਹੱਥ ਲਿਖਤ ਸੋਮਿਆਂ ਤੱਕ ਪਹੁੰਚ ਸੀ ਉਤਨੀ ਸਾਡੇ ਵਰਗੇ ਸਾਧਾਰਣ ਵਿਦਿਆਰਥੀ ਦੀ ਹੋਣੀ ਸੰਭਵ ਨਹੀਂ। ਇਸ ਕਰਕੇ ਕਈ ਪੁਰਾਤਨ ਹੱਥ-ਲਿਖਤਾਂ ਜਿਹੜੀਆਂ ਭਾਈ ਸਾਹਿਬ ਨੇ ਆਧਾਰ ਬਣਾਈਆਂ ਹਨ ਉਹਨਾਂ ਦਾ ਅਸੀਂ ਪੁਨਰ ਮੂਲਾਂਕਣ ਦੇਣ ਤੋਂ ਅਸਮਰਥ ਹੀ ਰਹਾਂਗੇ।

5. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼* (ਪਟਿਆਲਾ : ਭਾਸ਼ਾ ਵਿਭਾਗ ਪੰਜਾਬ, 1974)। (ਤੀਜੀ), ਪੰਨਾ 908ਅ

6. H.A. Rose, *A Glossary of the Tribes and Castes of the Punjab and North West Frontier Province*, Vol. 1, (Patiala ; Languages Department Punjab, 1970), p. 53.

ਕੇਸਰ ਸਿੰਘ ਛਿੱਬਰ, *"ਬੰਸਾਵਲੀਨਾਮਾ"* ਅਨੁਸਾਰ ਵੀ ਬੇਦੀ, ਸੋਢੀ, ਤ੍ਰੇਹਣ ਤੇ ਭੱਲੇ ਇਹ ਸਭ ਰਾਜਾ ਦਸਰਥ ਦੀ ਹੀ ਅੰਸ਼ ਹਨ। ਡਾ. ਰਤਨ ਸਿੰਘ ਜੱਗੀ (ਸੰਪਾ.), *ਕੇਸਰ ਸਿੰਘ ਛਿੱਬਰ : ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ*, "ਪਰਖ" (ਚੰਡੀਗੜ੍ਹ ਪੰਜਾਬ ਯੂਨੀਵਰਸਿਟੀ, 1972), ਚਰਣ 1/107, ਪੰਨਾ 11.

7. ਭਾਈ ਗੁਰਦਾਸ ਈਸਰ ਭੱਲੇ ਦਾ ਬੇਟਾ।
ਈਸਰੁ ਵਿਸਨੁ ਦਾਸ ਭੱਲੇ ਦੇ ਪਰਿਵਾਰ ਵਿਚੋਂ ਆਹਾ ਖਤ੍ਰੇਟਾ।
ਡਾ. ਰਤਨ ਸਿਘ ਜੱਗੀ (ਸੰਪਾ.) *ਕੇਸਰ ਸਿੰਘ ਛਿੱਬਰ : ਬੰਸਾਵਲੀਨਾਮਾ ਦਸਾ ਪਾਤਸਾਹੀਆਂ* ਕਾ ਚਰਣ 5/100, ਪੰਨਾ 51.

8. ਉਹੀ, ਚਰਣ 3/1-10, ਪੰਨਾ 29; ਇੱਥੇ ਇਹ ਦਸ ਦੇਣਾ ਉਚਿਤ ਜਾਪਦਾ ਹੈ ਕਿ ਕੇਸਰ ਸਿੰਘ ਛਿੱਬਰ ਦੀਆਂ ਤਿੱਥਾਂ ਪੂਰਨ ਭਰੋਸੇ ਯੋਗ ਨਹੀਂ। ਭਾਈ ਰਣਧੀਰ ਸਿੰਘ ਨੇ ਕਈ ਗੁਰਪ੍ਰਣਾਲੀਆਂ ਇਕ ਥਾਂ ਇਕੱਠਿਆਂ ਸੰਪਾਦਿਤ ਕਰਕੇ ਉਨ੍ਹਾਂ ਦੇ ਆਧਾਰ ਤੇ ਇਕ ਆਪਣੀ ਸ਼ੁਧ ਗੁਰਪ੍ਰਣਾਲੀ ਦਿੱਤੀ ਹੈ ਜਿਸ ਵਿੱਚ (ਗੁਰੂ) ਅਮਰਦਾਸ ਜੀ ਦਾ ਜਨਮ ਸੰਮਤ 1566 ਬਿ. 20 ਵੈਸਾਖ ਵਦੀ 12 ਦੁਆਦਸ (16 ਅਪ੍ਰੈਲ 1509 ਈ.) ਐਤਵਾਰ ਦਿੱਤਾ ਹੈ। "ਗੁਰਪ੍ਰਣਾਲੀਆਂ" (ਸ੍ਰੀ ਅੰਮ੍ਰਿਤਸਰ : ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, 1977), ਪੰਨਾ 281; ਇਸ ਪੁਸਤਕ ਵਿਚ ਆਈ

ਭਾਈ ਕੇਸਰ ਸਿੰਘ ਛਿੱਬਰ ਦੀ ਗੁਰਪ੍ਰਣਾਲੀ ਵਿਚ ਵੀ ਇਹ ਸੰਮਤ 1566 ਵੈਸਾਖ ਦਿਨ 20 ਸ਼ੁਕਰਵਾਰ ਚਉਥ ਸੁਦੀ ਹੀ ਦਿੱਤਾ ਹੈ : ਪੰਨਾ 105 (ਰਣਧੀਰ ਸਿੰਘ ਅਨੁਸਾਰ ਦਿਨ ਐਤਵਾਰ ਬਣਦਾ ਹੈ, ਫੁਟਨੋਟ 'ਚ)

9. ਭਾਈ ਰਣਧੀਰ ਸਿੰਘ ਜੀ ਨੇ ਹਰਿ ਜੀ ਦੇ ਵੱਡੇ ਪੁੱਤਰ ਤੇਜ ਭਾਨ ਤੋਂ ਪਿੱਛੋਂ ਦੂਸਰੇ ਦੋ ਪੁੱਤਰਾਂ ਦਾਤਾਰ ਚੰਦ ਅਤੇ ਈਸ਼ਰ ਦਾਸ ਦੇ ਉਲੇਖ ਦੀ ਆਧਾਰ ਸਮੱਗਰੀ ਬਾਰੇ ਨਹੀਂ ਦਸਿਆ। ਇਹ ਸੂਚਨਾ ਕੇਸਰ ਸਿੰਘ ਦੇ ਤੀਜੇ ਚਰਣ ਵਿਚ ਤਾਂ ਨਹੀਂ ਦਿੱਤੀ ਗਈ। *"ਪੰਜਾਬੀ ਦੁਨੀਆਂ"*, ਪੰਨਾ 2.

10. "ਭਾਈ ਗੁਰਦਾਸ ਬੇਟਾ ਈਸਰ ਦਾਸ ਭੱਲੇ ਕਾ ਬਾਸੀ ਗੋਇੰਦਵਾਲ ਸਾਲ 1693 (1538 ਈ.) ਭਾਦੋਂ ਸੁਦੀ ਪੰਚਮੀ ਵੀਰਵਾਰ ਦੇ ਦੇਹੁੰ ਏਕ ਘੜੀ ਦਿਵਸ ਚੜ੍ਹੇ ਸੁਆਸ ਪੂਰੇ ਹੋਏ। ਆਗੇ ਗੁਰੂ ਕੀ ਗਤਿ ਗੁਰੂ ਜਾਨੇ ਗੁਰੂ ਗੁਰੂ ਜਪਨਾ।"

11. ਰਤਨ ਸਿੰਘ ਜੱਗੀ, ਭਾਈ ਗੁਰਦਾਸ : ਜੀਵਨੀ ਤੇ ਰਚਨਾ (ਪਟਿਆਲਾ : ਪੰਜਾਬੀ ਯੂਨੀਵਰਸਿਟੀ, 1974), ਪੰਨਾ 11, ਇਥੇ ਇਹ ਧਿਆਨ ਯੋਗ ਹੈ ਕਿ ਡਾ. ਗੰਡਾ ਸਿੰਘ 'The life of Bhai Gurdas', *The Khalsa* Lahore ਮਈ 25, 1930 ਵਿਚ ਅਤੇ ਭਾਈ ਵੀਰ ਸਿੰਘ, ਕਬਿੱਤ ਭਾਈ ਗੁਰਦਾਸ : ਦੂਸਰਾ ਸਕੰਧ ਸਟੀਕ (ਅੰਮ੍ਰਿਤਸਰ : ਖਾਲਸਾ ਸਮਾਚਾਰ, 1980) (ਪਹਿਲੀ ਵਾਰ 1940), ਪੰਨਾ 26, ਵਿਚ ਭਾਈ ਗੁਰਦਾਸ ਜੀ ਦੇ ਪਿਤਾ ਦਾ ਨਾਮ ਦਾਤਾਰ ਚੰਦ ਲਿਖਿਆ ਹੈ, ਜੋ ਪਰਵਾਨ ਕਰਨਾ ਔਖਾ ਜਾਪਦਾ ਹੈ।

12. "ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ", ਚਰਣ 3/19-20; ਕੇਸਰ ਸਿੰਘ ਛਿੱਬਰ ਨੇ ਬੀਬੀ ਅਮਰੋ ਦਾ 1598 ਸੰਮਤ (1541 ਈ.) ਵਿਚ ਗੋਇੰਦਵਾਲ ਆਉਣਾ ਲਿਖਿਆ ਹੈ ਜੋ ਕਿ ਠੀਕ ਨਹੀਂ ਜਾਪਦਾ। ਗੋਇੰਦਵਾਲ ਤਾਂ ਅਜੇ ਵਸਿਆ ਹੀ ਨਹੀਂ ਸੀ। ਇਹ ਘਟਨਾ ਬਾਸਰਕੇ ਪਿੰਡ ਦੀ ਹੈ। ਜਾਪਦਾ ਹੈ ਕਿ ਬੀਬੀ ਅਮਰੋ ਗੋਇੰਦਵਾਲ ਆ ਕੇ ਨਹੀਂ ਵਸੀ ਅਤੇ ਸਾਰੀ ਉਮਰ ਬਾਸਰਕੇ ਹੀ ਰਹੀ। ਬੀਬੀ ਜੀ ਦੀ ਸਮਾਧ ਵੀ ਬਾਸਰਕੇ ਹੀ ਹੈ। ਕੇਸਰ ਸਿੰਘ ਛਿੱਬਰ ਨੇ ਗੁਰੂ ਅੰਗਦ ਦੇਵ ਨਾਲ ਮਿਲਾਪ ਦਾ ਸਾਲ ਵੀ ਸੰਮਤ 1601 (1544 ਈ.) ਲਿਖਿਆ ਹੈ ਅਤੇ ਸੇਵਾ ਦਾ ਸਮਾਂ 8, 9 ਸਾਲ ਲਿਖਿਆ ਹੈ :

ਸੰਮਤ ਪੰਦ੍ਰਾ ਸੋ ਅਠਾਨਵੇ ਅਮ੍ਰੋ ਜੀ ਆਈ ਗੋਇੰਦਵਾਲ ॥
ਬੀਬੀ ਪੜਦੀ ਸਬਦ ਅਮਰਦਾਸ ਸੁਣਿਆ ॥
ਬਚਨਾਂ ਕੇ ਸਰਿ ਲਗੈ ਹਿਰਦਾ ਗਇਆ ਪੁਣਿਆ ॥19॥
ਸੰਮਤ ਸੋਲਾ ਸੌ ਇਕ ਭਇਆ ਮਿਲਾਪ ॥
ਅਠ ਨਉ ਬਰਸ ਕੀਤੀ ਟਹਲਿ ਹਿਰਦਾ ਗਇਆ ਪੁਣਿਆ ॥

ਰਤਨ ਸਿੰਘ ਜੱਗੀ, (ਸੰਪਾ.) *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਪੰਨਾ 30.

13. ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼* (ਭਾਗ ਦੂਜਾ) (ਪਟਿਆਲਾ : ਭਾਸ਼ਾ ਵਿਭਾਗ ਪੰਜਾਬ, 1971), ਪੰਨੇ 42-50.

14. ਛਕ ਪਰਸਾਦ ਮਨ ਭਇਓ ਪਰਕਾਸ ॥
ਸਿਖ ਬਨਿਓ ਗੁਰ ਕਾ ਤਬ ਖਾਸ ॥
ਪੰਦਰਾਂ ਸੌ ਅਠਾਨਵੇਂ ਸਾਲ ॥
ਇਹ ਗਾਥਾ ਤੱਬ ਭਈ ਬਿਸਾਲ ॥

ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼* (ਪਟਿਆਲਾ : ਭਾਸ਼ਾ ਵਿਭਾਗ ਪੰਜਾਬ, 1970), ਪੰਨੇ 84-85.

15. ਰਣਧੀਰ ਸਿੰਘ (ਸੰਪਾ.) *ਗੁਰਪ੍ਰਣਾਲੀਆਂ*, ਪੰਨਾ 105.

16. ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼* (ਦੂਜਾ ਭਾਗ), ਪੰਨਾ 54.

17. ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖ਼ਾਲਸਾ* (ਹਿੱਸਾ ਪਹਿਲਾ) (ਪਟਿਆਲਾ : ਭਾਸ਼ਾ ਵਿਭਾਗ ਪੰਜਾਬ, 1970), ਪੰਨਾ 315.

18. ਸੰਤੋਖ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਜਿਲਦ 5, (ਅੰਮ੍ਰਿਤਸਰ : ਖਾਲਸਾ ਸਮਾਚਾਰ, 1962) (ਪਹਿਲੀ ਵਾਰ 1929), ਪੰਨਾ 1397.

19. ਰਣਧੀਰ ਸਿੰਘ, "ਗੁਰਪ੍ਰਣਾਲੀਆਂ", ਪੰਨਾ 281; ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਅਮਰ ਦਾਸ ਜੀ ਸੰਮਤ 1597 (1549 ਈ.) ਵਿਚ ਗੁਰੂ ਅੰਗਦ ਜੀ ਦੇ ਸਿੱਖ ਹੋਏ ਅਤੇ ਉਹਨਾਂ ਨੂੰ 3 ਵੈਸਾਖ ਸੰਮਤ 1609 (1552 ਈ.) ਨੂੰ ਗੁਰਗੱਦੀ ਬਖਸ਼ੀ ਗਈ। ਦੇਖੋ : *ਮਹਾਨ ਕੋਸ਼*, ਪੰਨਾ 74

20. ਸੰਤ ਸੰਪੂਰਨ ਸਿੰਘ ਜੀ, 'ਜੀਵਨ ਭਾਈ ਗੁਰਦਾਸ ਜੀ' (ਗੁਰਮਤ ਟ੍ਰੈਕਟ ਸੁਸਾਇਟੀ, ਲਹੌਰ, ਟ੍ਰੈਕਟ ਨੰ. 57, 58, 59, 60, 62, 64-65, ਮਹੀਨੇ : ਜੁਲਾਈ, ਅਗਸਤ, ਸਤੰਬਰ, ਅਕਤੂਬਰ, ਦਸੰਬਰ 1930 ਅਤੇ ਫ਼ਰਵਰੀ ਮਾਰਚ 1931), ਕੁਲ ਪੰਨੇ 219, (ਸੰਤ ਸੰਪੂਰਨ ਜੀ ਦੁਆਰਾ ਲਿਖਿਤ ਇਹ ਜੀਵਨ ਗੁਰਬਿਲਾਸ ਪਾਤਸ਼ਾਹੀ 6, ਗੁਰਪ੍ਰਤਾਪ ਸੂਰਜ ਗ੍ਰੰਥ, ਤਵਾਰੀਖ ਗੁਰੂ ਖ਼ਾਲਸਾ, ਮੈਕਾਲਿਫ਼ ਦਾ ਅੰਗ੍ਰੇਜ਼ੀ ਵਿਚ ਲਿਖਿਆ *The Sikh Religion* ਆਦਿ ਗ੍ਰੰਥਾਂ ਤੇ ਆਧਾਰਿਤ ਹੈ। ਇਸ ਤੋਂ ਪਹਿਲਾਂ ਸੰਤ ਸੰਪੂਰਨ ਸਿੰਘ ਜੀ ਨੇ 556 ਕਬਿੱਤ ਸ੍ਵਯਾਂ ਦਾ ਸਿੱਧਾਂਤ ਬੋਧਿਨੀ ਟੀਕਾਂ ਵੀ ਚਾਰ ਸੈਂਚੀਆਂ ਵਿਚ ਪ੍ਰਕਾਸ਼ਿਤ ਕੀਤਾ ਸੀ। [ਸ੍ਰੀਮਾਨ ਸੰਤ ਸੰਪੂਰਨ ਸਿੰਘ, ਸਿਧਾਂਤ ਬੋਧਿਨੀ (ਟੀਕਾ) ਕਬਿੱਤ ਸ੍ਵਯੇ ਭਾਈ ਗੁਰਦਾਸ ਜੀ (ਲਹੌਰ : ਭਾਈ ਅਰਜਨ ਸਿੰਘ ਜੀ ਵੈਦਯ, ਤਰਨਤਾਰਨ) ਸੈਂਚੀਆਂ 4 (ਦੂਜੀ ਜਿਲਦ ਤੇ ਸੰਮਤ 1984 ਲਿਖਿਆ ਹੈ ਅਰਥਾਤ 1927 ਈ. ਸਾਲ).

21. ਗੰਡਾ ਸਿੰਘ ਕੇਵਲ, ***Life of Bhai Gurdas***. ਗੰਡਾ ਸਿੰਘ ਜੀ ਦਾ ਅੰਗ੍ਰੇਜ਼ੀ ਵਿਚ ਲਿਖਿਆ ਭਾਈ ਗੁਰਦਾਸ ਜੀ ਦਾ ਇਹ ਜੀਵਨ ਅੰਗ੍ਰੇਜ਼ੀ ਦੇ *The Khalsa*, ਲਾਹੌਰ ਤੋਂ ਪ੍ਰਕਾਸ਼ਿਤ ਹੁੰਦੇ ਅਖ਼ਬਾਰ ਵਿਚ ਮਾਰਚ 1930 ਤੋਂ 10 ਅਗਸਤ 1930

ਤੱਕ ਕਿਸ਼ਤਾਂ ਵਿਚ ਛਪਦਾ ਰਿਹਾ ਸੀ ਅਤੇ ਇਸ ਦੇ ਮੁਖ ਸ਼ਬਦ *The Khalsa* ਦੇ ਸੰਪਾਦਕ ਭਗਤ ਲਕਸ਼ਮਨ ਸਿੰਘ ਨੇ 15 ਮਾਰਚ 1930 ਦੇ ਅੰਕ ਵਿਚ ਲਿਖੇ ਸਨ।

22. ਇਤਿਹਾਸ ਅੰਦਰ ਭਾਈ ਗੁਰਦਾਸ ਜੀ ਦੇ ਪੈਦਾ ਹੋਣ ਦੀ ਤਿੱਥ ਵਾਰ ਜਾਂ ਮਹੀਨੇ ਦਾ ਪੱਕਾ ਪਤਾ ਨਹੀਂ ਲਗਦਾ। ਹਾਂ ਲਗਭਗ ਸੰਮਤ ਬਿਕ੍ਰਮੀ 1590 (1533 ਈ.) ਤੋਂ ਪਹਿਲੇ ਦਾ ਥੋਹ ਚਲਦਾ ਹੈ ਕਿਉਂਕਿ 1590 ਜੇਠ 4 (1533) ਨੂੰ ਬਾਬੇ ਮੋਹਣ, ਬਾਬੇ ਮੋਹਰੀ, ਤਥਾ ਬੀਬੀ ਨਿਧਾਨੀ ਜੀ (ਆਪਣੇ ਭਰਾਵਾਂ ਤੋਂ ਜੇਠੀ ਭੈਣ ਬੀਬੀ ਭਾਨੀ ਜੀ) ਸ੍ਰੀ ਗੁਰੂ ਅਮਰ ਦੇਵ ਜੀ ਦੇ ਘਰ ਪ੍ਰਗਟੇ ਸਨ, ਤੇ ਬੀਬੀ ਭਾਨੀ ਜੀ ਤੋਂ ਭੀ ਇਹ ਵੱਡੇ (ਜੇਠੇ) ਚਚੇਰੇ ਭਾਈ ਸਨ ਜਿਸ ਤੋਂ ਪੰਜ ਚਾਰ ਸਾਲ ਪਹਿਲੋਂ ਹੀ ਆਪ ਦੇ ਪ੍ਰਗਟ ਹੋਣ ਦਾ ਸੰਮਤ ਅਨੁਮਾਨਿਆ ਜਾ ਸਕਦਾ ਹੈ, ਟ੍ਰੈਕਟ ਨੰ: 57 (ਗੁਰਮਤਿ ਟ੍ਰੈਕਟ ਸੁਸਾਇਟੀ, ਲਹੌਰ), ਜੁਲਾਈ 1930, ਪੰਨਾ 1.

23. Bhai Gurdas, the illustrious son of Datar Chand and Sukhdevi, was born at Govindwal now in the district of Amritsar, Punjab on Monday the 2nd Kartik in the Bikram year 1608, corresponding with English date about the middle of October 1551 A.D. *The Khalsa*, Lahore, May 25, 1930.

24. ਭਾਈ ਵੀਰ ਸਿੰਘ, 'ਕਬਿੱਤ ਭਾਈ ਗੁਰਦਾਸ : ਦੂਸਰਾ ਸਕੰਧ ਸਟੀਕ' (ਅੰਮ੍ਰਿਤਸਰ : ਖਾਲਸਾ ਸਮਾਚਾਰ, 1980), (ਪਹਿਲਾ ਸੰਸਕਰਣ 1940), ਪੰਨਾ 26, (ਫੁਟਨੋਟ)

25. 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' (ਦੇਵਨਾਗਰੀ)' (ਪਟਿਆਲਾ : ਭਾਸ਼ਾ ਵਿਭਾਗ ਪੰਜਾਬ, 1973) ਜਿਲਦ 1, ਪੰਨਾ 416.

26. 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' (ਸੰਪਾ. ਭਾਈ ਵੀਰ ਸਿੰਘ), ਜਿਲਦ 5, (ਅੰਮ੍ਰਿਤਸਰ : ਖ਼ਾਲਸਾ ਸਮਾਚਾਰ, 1962) (ਪਹਿਲੀ ਵਾਰ 1929), ਰਾਸਿ 1, ਅੰਸੂ 19, ਅੰਕ 33, ਪੰਨਾ 1396.

27. 'ਭਾਈ ਗੁਰਦਾਸ ਭੱਲੇ ਦਾ ਸੰਖੇਪ ਜੀਵਨ', 'ਪੰਜਾਬੀ ਦੁਨੀਆ' ਸਤੰਬਰ-ਅਕਤੂਬਰ 1968. ਪੰਨਾ 1.

28. ਉਹੀ, ਪੰਨਾ 2; ਮਹਾਨਕੋਸ਼ ਅਨੁਸਾਰ ਗੁਰੂ ਅਰਜਨ ਦੇਵ ਜੀ ਦਾ ਜਨਮ 15 ਅਪ੍ਰੈਲ 1563 ਈ. ਨੂੰ ਗੋਇੰਦਵਾਲ ਵਿਚ ਹੋਇਆ, ਪੰਨਾ 80.

29. ਰਤਨ ਸਿੰਘ ਜੱਗੀ, 'ਭਾਈ ਗੁਰਦਾਸ ਜੀਵਨ ਤੇ ਰਚਨਾ' (ਪਟਿਆਲਾ : ਪੰਜਾਬੀ ਯੂਨੀਵਰਸਿਟੀ, 1974), ਪੰਨਾ 10.

30. ਸੰਤ ਸਿੰਘ ਸੇਖੋਂ, 'ਭਾਈ ਗੁਰਦਾਸ : ਇਕ ਅਧਿਐਨ' (ਲੁਧਿਆਣਾ : ਲਹੌਰ ਬੁਕ ਸ਼ਾਪ, 1975), ਪੰਨਾ 9.

31. ਗਿਆਨੀ ਲਾਲ ਸਿੰਘ ਸੰਗਰੂਰ, 'ਗੁਰਦਾਸ ਦਰਸ਼ਨ' (1955), ਪੰਨੇ 7-16.

32. ਪ੍ਰੋਫ਼ੈਸਰ ਸਰਦੂਲ ਸਿੰਘ, 'ਭਾਈ ਗੁਰਦਾਸ' (ਪਟਿਆਲਾ : ਭਾਸ਼ਾ ਵਿਭਾਗ ਪੰਜਾਬ, 1961) ਪੰਨਾ 4.

33. ਭਾਈ ਵੀਰ ਸਿੰਘ, 'ਕਬਿੱਤ ਭਾਈ ਗੁਰਦਾਸ', ਪੰਨਾ 27.

34. ਉਹੀ, ਪੰਨੇ 27-28.

35. ਰਣਧੀਰ ਸਿੰਘ ਜੀ ਲਿਖਦੇ ਹਨ, "ਉਸ ਵਕਤ ਗੋਇੰਦਵਾਲ ਤੋਂ ਨੇੜੇ ਹੀ ਬਿਆਸ ਨਦੀਓਂ ਪਾਰ ਸੁਲਤਾਨਪੁਰ ਲੋਧੀ ਵਿਚ ਇਸਲਾਮੀ ਵਿਦਿਆ ਪੀਠ ਭੀ ਕਾਇਮ ਸੀ। ਜਿਸ ਵਿਚ ਬਾਦਸ਼ਾਹਜ਼ਾਦੇ, ਖ਼ਾਨਜ਼ਾਦੇ ਤੇ ਹੋਰ ਸਾਹਿਬਜ਼ਾਦੇ ਵੀ ਉੱਚ ਵਿਦਿਆ ਪ੍ਰਾਪਤ ਕਰ ਰਹੇ ਸਨ। ਸ਼ਾਹ ਜਹਾਨ ਬਾਦਸ਼ਾਹ ਦੇ ਪੁਤ੍ਰ ਪੋਤ੍ਰੇ ਇਸੇ ਯੂਨੀਵਰਸਿਟੀ ਵਿਚ ਸੁਸਿਖਤ ਹੋਏ ਹਨ। ਹੋ ਸਕਦਾ ਹੈ ਸੰਮਤ 1623 ਬਿ. (1566 ਈ.) ਤਕ ਭਾਈ ਸਾਹਿਬ ਨੇ ਭੀ ਅਰਬੀ ਫ਼ਾਰਸੀ ਇਸੇ ਵਿਦਿਆਪੀਠ ਵਿਚ ਸਿਖੀ ਤੇ ਇਸਲਾਮ ਸੰਬੰਧੀ ਮੁੱਢਲੀ ਵਾਕਫ਼ੀਅਤ ਹਾਸਿਲ ਕੀਤੀ ਹੋਵੇ"। ਰਣਧੀਰ ਸਿੰਘ ਜੀ ਅਗਾਂਹ ਹੋਰ ਲਿਖਦੇ ਹਨ, "ਸੰਮਤ 1623 ਬਿ. ਹਾੜ੍ਹ ਮਹੀਨੇ (1566 ਈ. ਜੂਨ) ਅਕਬਰ ਬਾਦਸ਼ਾਹ ਆਗਰੇ ਤੋਂ ਲਹੌਰ ਜਾਂਦਾ ਹੋਇਆ 'ਗੋਇੰਦਵਾਲ' ਦੇ ਪਤਣੋਂ ਲੰਘਿਆ; ਤੇ ਸ੍ਰੀ ਗੁਰੂ 'ਅਮਰਦਾਸ ਜੀ' ਦੇ ਦਰਸ-ਪਰਸ ਕਰਕੇ 'ਗੁਰੂ ਕੇ ਲੰਗਰ' ਦਾ ਉੱਤਮ ਪ੍ਰਬੰਧ ਵੇਖ ਕੇ ਬੜਾ ਖ਼ੁਸ਼ ਹੋਇਆ।——ਅਕਬਰ ਦੀ ਇਸ ਮਿਲਣੀ ਨੇ 'ਬਾਬੇ ਕਿਆਂ' ਅਰ 'ਬਾਬਰ ਕਿਆਂ' ਦਾ ਧਾਰਮਿਕ ਮੇਲ ਜੋਲ ਹੋਰ ਵੀ ਬਣਾ ਦਿੱਤਾ। 'ਨਿਰੰਕਾਰੀ ਧਰਮ' ਸੰਬੰਧੀ ਹੋਰ ਜਾਣਕਾਰੀ ਪ੍ਰਾਪਤ ਕਰਨ ਦੇ ਖਿਆਲ ਨਾਲ ਬਾਦਸ਼ਾਹ, ਸਤਿਗੁਰਾਂ ਪਾਸੋਂ ਮੰਗ ਕੇ ਸ੍ਰੀ ਈਸਰ ਦਾਸ 'ਭੱਲੇ' ਨੂੰ ਲੈ ਗਿਆ। ਇਸ ਤਰ੍ਹਾਂ ਭਾਈ ਗੁਰਦਾਸ ਕਿਸ਼ੋਰ ਅਵਸਥਾ ਵਿਚ ਹੀ ਪਿਤਾ ਦੇ ਅੰਗ-ਸੰਗ ਸ਼ਾਹੀ ਦਰਬਾਰ ਦੇ ਨਿਕਟ ਪਹੁੰਚ ਗਏ। ਮੁਗਲਈ ਮ੍ਰਿਯਾਦਾ ਦੇ ਰਾਜ ਪ੍ਰਬੰਧ ਦਾ ਵਿਸ਼ਾਲ ਗਿਆਨ, ਆਪ ਨੇ ਇਸੇ ਨੇੜ ਵਿਚ 'ਲਹੌਰ' ਤੇ 'ਆਗਰੇ' ਰਹਿ ਕੇ ਪ੍ਰਾਪਤ ਕੀਤਾ। ਅਤੇ ਗੁਰਬਾਣੀ ਦੀ ਸੂਝ ਬੂਝ ਪੰਚਮ ਪਾਤਸ਼ਾਹ ਤੇ ਬਾਬਾ ਬੱਢਾ ਜੀ ਵਰਗੇ ਗੁਰਮੁਖ ਪਿਆਰਿਆਂ ਦਾ ਸਤਿਸੰਗ ਕਰਕੇ ਹਾਸਲ ਕੀਤੀ। 'ਪੰਜਾਬੀ ਦੁਨੀਆ' ਸਤੰਬਰ-ਅਕਤੂਬਰ 1968, ਪੰਨੇ 2-3.

36. ਕਰਤਾਰ ਸਿੰਘ ਜੀ ਲਿਖਦੇ ਹਨ, "ਗੁਰੂ ਅਮਰਦਾਸ ਜੀ ਨੇ ਬੁਧੀ ਦੀ ਚੇਤਨਤਾ ਦੇਖ ਕੇ ਬਨਾਰਸ ਵਿਦਿਆ ਪ੍ਰਾਪਤ ਕਰਨ ਲਈ ਭੇਜਿਆ। ਉਥੋਂ ਵਿਦਿਆ ਪ੍ਰਾਪਤ ਕਰਕੇ ਜਦੋਂ ਉਹ ਆਏ ਤਾਂ ਆਪ ਨੂੰ ਪ੍ਰਚਾਰ ਲਈ ਜੰਮੂ ਵੱਲ ਸੰਮਤ 1629 ਬਿ. (1572 ਈ.) ਵਿਚ ਘਲਿਆ"। "ਵਾਰਾਂ ਭਾਈ ਗੁਰਦਾਸ ਜੀ ਦਾ ਤੁਕ ਤਤਕਰਾ" (ਜਲੰਧਰ : ਕਰਤਾਰ ਸਿੰਘ ਈ. ਜੀ. 1085 ਸੀ. ਗੋਬਿੰਦਗੜ੍ਹ, 1963), ਪੰਨਾ 30; ਪ੍ਰੋ. ਸਰਦੂਲ ਸਿੰਘ, 'ਭਾਈ ਗੁਰਦਾਸ', ਪੰਨਾ 7.

37. ਗੁਰੂ ਗ੍ਰੰਥ ਸਾਹਿਬ, ਗੂਜਰੀ, ਮਹਲਾ 3, ਪਚਪਦੇ, ਪੰਨਾ 491.

38. ਬਿਕਰਮੀ ਸੰਮਤ 1609 (1552 ਈ.) ਵਿਚ ਤੀਜੇ ਪਾਤਸ਼ਾਹ ਨੇ ਗੱਦੀ ਨੂੰ ਸੰਭਾਲਿਆ ਤੇ ਗੋਇੰਦਵਾਲ ਨਿਵਾਸ ਕੀਤਾ । ਇਸ ਵਕਤ ਪਿਆਰੇ

ਬਾਲਕ ਦੀ ਵਿਦਿਆ ਵੱਲ ਧਿਆਨ ਗਿਆ। ਸ੍ਰੀ ਗੋਇੰਦਵਾਲ ਵਿਚ, ਹਰ ਮਤ ਦੇ ਆਲਮਾਂ ਤੇ ਪੰਡਿਤਾਂ ਦੀ ਆਵਾਜਾਈ ਰਹਿੰਦੀ। ਬਾਲਕ ਬਹਿਸਾਂ ਤੇ ਗੋਸ਼ਟੀਆਂ ਸੁਣਦਾ, ਵਿਉਂਤ ਨਾਲ ਪੁਰਾਣੇ ਇਲਮ ਪੜ੍ਹਨੇ ਸ਼ੁਰੂ ਕੀਤੇ ਤਿਖੀ ਬੁੱਧ ਨੇ ਵੇਦ ਪੁਰਾਨ ਸ਼ਾਸ਼ਤਰ ਪੜ੍ਹੇ ਹੀ ਨਾ ਸਗੋਂ ਹੀਜ ਪਿਆਜ਼ ਟੋਹ ਲਿਆ। ਵੇਲੇ ਦੀ ਜ਼ਬਾਨ ਫ਼ਾਰਸੀ ਦੀ ਪੜ੍ਹਾਈ ਕੀਤੀ ਤੇ ਨਾਲ ਹੀ ਪੜ੍ਹਾਈ ਕੀਤੀ ਦੁਨੀਆ ਦੀ ਵੀ। ਹਰਿੰਦਰ ਸਿੰਘ ਰੂਪ, 'ਭਾਈ ਗੁਰਦਾਸ' (ਅੰਮ੍ਰਿਤਸਰ : ਹਿੰਦ ਪਬਲਿਸ਼ਰਜ਼ ਲਿਮਿਟਡ, 1952), ਪੰਨਾ 10.

39. ਪ੍ਰੋ. ਸਰਦੂਲ ਸਿੰਘ, ਉੱਕਤ, ਪੰਨਾ 7.

40. ਰਣਧੀਰ ਸਿੰਘ, ਪੰਨਾ 3.

41. ਕੇਸਰ ਸਿੰਘ ਛਿੱਬਰ, "ਬੰਸਾਵਲੀਨਾਮਾ" ਚਰਣ 3/48-53 ਪੰਨਾ 33;
ਪ੍ਰੋ. ਸਰਦੂਲ ਸਿੰਘ, ਪੰਨਾ 7.

42. ਭਾਈ ਵੀਰ ਸਿੰਘ, 'ਕਬਿੱਤ, ਭਾਈ ਗੁਰਦਾਸ,' ਪੰਨਾ 28.

43. ਰਣਧੀਰ ਸਿੰਘ, ਪੰਨਾ 4.

44. ਜੈਸੇ ਸਰ ਸਰਿਤਾ ਸਕਲ ਮੇਂ ਸਮੁੰਦਰ ਬਡੋ,
ਮੇਰ ਮੇ ਸੁਮੇਰ ਬਡੋ ਜਗਤ ਬਖਾਨ ਹੈ ॥
ਤਰਵਰ ਬਿਖੇ ਜੈਸੇ ਚੰਦਨ ਬਿਰਖ ਬਡੋ,
ਧਾਂਤ ਮੇ ਕਨਕ ਅਤਿ ਉਤਮ ਕੈ ਮਾਨ ਹੈ ॥
ਪੰਛਨ ਮੇਂ ਹੰਸ ਮ੍ਰਿਗ ਰਾਜਨ ਮੇਂ ਸਾਰਦੂਲ,
ਰਾਗਨ ਮੇਂ ਸਿਰੀ ਰਾਗ ਪਾਰਸ ਪਾਖਾਨ ਹੈ ॥
ਗਯਾਨਨ ਮੇਂ ਗਯਾਨ ਅਰ ਧਯਾਨਨ ਮੇਂ ਧਯਾਨ ਗੁਰ,
ਸਕਲ ਧਰਮ ਮੇਂ ਗ੍ਰਿਹਸਤ ਪ੍ਰਧਾਨ ਹੈ ॥ 376 ॥

ਕਬਿੱਤ ਸਵੈਯੇ (ਦੇਵਨਾਗਰੀ), ਪੰਨਾ 149.

ਹੋਰ ਦੇਖੋ :

ਗੁਰ ਉਪਦੇਸ ਗੁਰ ਸਿਖ ਗ੍ਰਹ ਮੇਂ ਬੈਰਾਗੀ।
ਗ੍ਰਹ ਤਜ ਬਨਖੰਡ ਹੋਤ ਨ ਉਧਾਰ ਜੀ ॥121॥
ਉਹੀ, ਪੰਨਾ 51.

45. ਰਤਨ ਸਿੰਘ ਜੱਗੀ, ਭਾਈ ਗੁਰਦਾਸ, ਪੰਨਾ 11.

46. ਸੰਤ ਸਿੰਘ ਸੇਖੋਂ, ਭਾਈ ਗੁਰਦਾਸ, ਪੰਨਾ 9.

47. ਕੇਸਰ ਸਿੰਘ ਛਿੱਬਰ, "ਬੰਸਾਵਲੀਨਾਮਾ", ਚਰਣ 5/95-96, ਪੰਨਾ 51.

48. ਗਿਆਨੀ ਲਾਲ ਸਿੰਘ ਸੰਗਰੂਰ, ਪੰਨਾ 17; ਸ਼ਮਸ਼ੇਰ ਸਿੰਘ ਅਸ਼ੋਕ ਵੀ ਲਿਖਦੇ ਹਨ, "ਭਾਈ ਗੁਰਦਾਸ ਜੀ ਸ਼ਾਦੀ ਸ਼ੁਦਾ ਤਾਂ ਸਨ ਪਰ ਸੰਤਾਨ ਕੋਈ ਨਹੀਂ ਸੀ।" 'ਵਾਰਾਂ ਗਿਆਨ ਰਤਨਾਵਲੀ ਭਾਈ ਗੁਰਦਾਸ ਜੀ', (ਅੰਮ੍ਰਿਤਸਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, 1981), ਪੰਨਾ 'ਹ'.

49. ਸੰਤੋਖ ਸਿੰਘ, 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 2, ਅੰਸੂ 26, ਅੰਕ 47-52, ਪੰਨਾ 1753.
50. ਗਿਆਨੀ ਗਿਆਨ ਸਿੰਘ, 'ਤਵਾਰੀਖ ਗੁਰੂ ਖਾਲਸਾ' (ਭਾਗ ਪਹਿਲਾ), ਪੰਨੇ 343-44.
51. 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' (ਦੇਵਨਾਗਰੀ) ਜਿਲਦ ਪਹਿਲੀ, ਪੰਨਾ 461; ਰਣਧੀਰ ਸਿੰਘ ਨੇ ਲਿਖਿਆ ਹੈ ਕਿ 1626 (1570 ਈ.) ਨੂੰ ਗੁਰੂ ਅਮਰਦਾਸ ਜੀ ਨੇ ਜੇਠਾ ਜੀ ਨੂੰ 'ਰਾਮਦਾਸ' ਪਦਵੀ ਬਖ਼ਸ਼ ਕੇ ਪੁਰਾਣੀ ਡੂੰਘੀ ਛੱਪੜੀ (ਢੱਢ) ਨੂੰ ਤਲਾਬ ਦਾ ਰੂਪ ਦੇਣ ਦਾ ਆਦੇਸ਼ ਦਿੱਤਾ ਸੀ ਅਤੇ ਅਸਲੀ ਉਸਾਰੀ ਦਾ ਕੰਮ 1634 ਬਿ. (1577 ਈ) ਵਿਚ ਹੋਇਆ। ਰਣਧੀਰ ਸਿੰਘ ਦੀ ਲਿਖਤ ਅਨੁਸਾਰ ਭਾਈ ਗੁਰਦਾਸ ਇਸ ਸਮੇਂ ਮੁਖੀ ਪੰਚਾਂ ਵਿਚੋਂ ਸਨ, ਜਿਨ੍ਹਾਂ ਦੇ ਜ਼ਿੰਮੇ ਉਸਾਰੀ ਦੀ ਸਾਰੀ ਵਿਉਂਤ ਦਾ ਕੰਮ ਲੱਗਾ ਸੀ। ਸੰਖੇਪ ਜੀਵਨ ਭਾਈ ਗੁਰਦਾਸ ਜੀ ਭੱਲਾ, ਪੰਨੇ 3-4; ਗਿਆਨੀ ਗਿਆਨ ਸਿੰਘ ਤੇ ਰਣਧੀਰ ਸਿੰਘ ਦੇ ਵੇਰਵੇ ਭਾਵੇਂ ਆਪਸ ਵਿਚ ਪੂਰੀ ਤਰ੍ਹਾਂ ਮੇਲ ਨਹੀਂ ਖਾਂਦੇ ਪਰ ਇਤਨਾ ਕੁ ਤਾਂ ਦੋਹਾਂ ਤੋਂ ਹੀ ਸਪਸ਼ਟ ਹੈ ਕਿ 1570 ਈ. ਤੋਂ ਬਾਅਦ ਭਾਈ ਗੁਰਦਾਸ ਜੀ ਮੁਖੀ ਸਿੱਖਾਂ ਵਿਚੋਂ ਗਿਣੇ ਜਾਣ ਲਗ ਪਏ ਸਨ।
52. 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 2, ਅੰਸੂ 14, ਪੰਨਾ 1700.
53. ਹੋਰ ਵਿਸਥਾਰ ਲਈ ਵੇਖੋ : ਭਾਈ ਵੀਰ ਸਿੰਘ, 'ਕਬਿੱਤ ਭਾਈ ਗੁਰਦਾਸ', ਪੰਨਾ 31.
54. ਰਣਧੀਰ ਸਿੰਘ, 'ਸੰਖੇਪ ਜੀਵਨ ਭਾਈ ਗੁਰਦਾਸ ਜੀ ਭੱਲਾ', ਪੰਨਾ 4-5.
55. "At Agra too when he (Akbar) was informed that a Sikh missionary, Bhai Gurdas, had come there to preach new religion, he directed this minister to wait upon him and to express his desire to see him. An interview was arranged in the Dharamshal of Baba Mauj Parkash, where the Emperor and his ministers and courtiers were very favourably impressed with the saintly person of Bhai Gurdas, his vast knowledge of the various religious scriptures and his exceptionally persuasive eloquence with which he elucidated the Sikh doctrine." *The Khalsa*, Lahore, June 15, 1930.
56. ਭਾਈ ਵੀਰ ਸਿੰਘ, 'ਕਬਿੱਤ ਭਾਈ ਗੁਰਦਾਸ', ਪੰਨੇ 32-33.
57. "Bhai Gurdas now, undertook an extensive tour in those parts and travelled through the length and breadth of the present provinces of Agra and Oudh, central India and adjoining states. He was exceptionally successful in his

efforts by gaining many converts and in establishing various Sikh missionary centres at Fatehpur Sikri, Gwalior, Ujjain, Burhanpure, Lucknow and Jaunpore under devoted Sikhs." *The Khalsa*, (Lahore), June 15, 1930.

58. 'ਗੁਰਬਿਲਾਸ ਪਾਤਸ਼ਾਹੀ 6', ਪੰਨਾ 194-95, ਛੰਦ 866, ਅਧਿਆਇ 8 ਅਨੁਸਾਰ ਗੁਰਦਾਸ ਭਾਈ ਜੀ ਗੁਰੂ ਰਾਮਦਾਸ ਦੇ ਚਲਾਣੇ ਸਮੇਂ ਗੋਇੰਦਵਾਲ ਹੀ ਸਨ; ਹੋਰ ਦੇਖੋ :ਭਾਈ ਵੀਰ ਸਿੰਘ, 'ਕਬਿੱਤ ਭਾਈ ਗੁਰਦਾਸ', ਪੰਨਾ 33 (ਪੈਰ ਟਿੱਪਣੀ).

59. ਕਰਤਾਰ ਸਿੰਘ, 'ਵਾਰਾਂ ਭਾਈ ਗੁਰਦਾਸ ਜੀ ਦਾ ਤੁਕ ਤਤਕਰਾ', ਪੰਨਾ 32.

60 ਸਰੂਪ ਦਾਸ ਭੱਲਾ, 'ਮਹਿਮਾ ਪ੍ਰਕਾਸ਼' (ਭਾਗ ਦੂਜਾ), ਪੰਨੇ 350-52.

61. ਇਹ ਗੱਲ ਅਸੀਂ ਇਸ ਧਾਰਨਾ ਦੇ ਆਧਾਰ ਤੇ ਪ੍ਰਵਾਨ ਕਰ ਰਹੇ ਹਾਂ ਕਿ ਨਾਨਕ ਛਾਪ ਵਾਲੀ ਬਾਨੀ ਸਭ ਗੁਰੂ ਵਿਅਕਤੀਆਂ ਨੇ ਗੁਰਗੱਦੀ ਤੇ ਬਿਰਾਜਮਾਨ ਹੋਣ ਪਿੱਛੋਂ ਹੀ ਉਚਰੀ ਹੋਵੇਗੀ। ਪਰ ਅਜਿਹੀ ਮਾਨਤਾ ਬਾਰੇ ਕੋਈ ਅੰਤਿਮ ਨਿਰਣਾ ਹੋਣਾ ਬਾਕੀ ਹੈ।

62. 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਰਾਸਿ 2, ਅੰਸੂ 26, ਅੰਕ 11, ਪੰਨਾ 1750.

63. 'ਤਵਾਰੀਖ ਗੁਰੂ ਖ਼ਾਲਸਾ', ਭਾਗ ਪਹਿਲਾ, ਪੰਨਾ 360.

64. After about twelve years sojourn in these parts, Bhai Gurdas arrived at Amritsar in 1586 A.D. *The Khalsa*, Lahore, June 15, 1930.

65. ਭਾਈ ਗੁਰਦਾਸ ਭੱਲੇ ਦਾ ਸੰਖੇਪ ਜੀਵਨ, ਪੰਨਾ 5.

66. 'ਮਹਿਮਾ ਪ੍ਰਕਾਸ਼' (ਭਾਗ ਦੂਜਾ), ਪੰਨਾ 352.

67. 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 2, ਅੰਸੂ 26, ਅੰਕ 49, 50, ਪੰਨਾ 1753.

68. ਉਹੀ, ਰਾਸਿ 2, ਅੰਸੂ 27, ਪੰਨਾ 1755-56;
'ਤਵਾਰੀਖ ਗੁਰੂ ਖ਼ਾਲਸਾ' (ਭਾਗ ਪਹਿਲਾ), ਪੰਨਾ 360.

69. ਭਾਈ ਗੁਰਦਾਸ ਭੱਲੇ ਦਾ ਸੰਖੇਪ ਜੀਵਨ,' ਪੰਨਾ 5.

70. 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 2, ਅੰਸੂ 28, ਪੰਨਾ 1757.

71. 'ਤਵਾਰੀਖ ਗੁਰੂ ਖ਼ਾਲਸਾ' (ਭਾਗ ਪਹਿਲਾ), ਪੰਨਾ 360-61;
'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 2, ਅੰਸੂ 28, ਪੰਨਾ 1758.

72. ਉਹੀ ਰਾਸਿ 2, ਅੰਸੂ 29, ਅੰਕ 5, ਪੰਨਾ 1761.

73. ਲਿਖੇ ਹੁਕਮਨਾਮੇ ਇਨ ਸਾਰੇ ॥ ਦਾਸ ਦੂਰਗਾਮੀ ਸੁ ਹਕਾਰੇ ॥
ਪਠੇ ਵਲਾਇਤ ਸੰਗਤਿ ਪਾਸ ॥ ਪਾਛੇ ਆਪ ਚਢਿਯੋ ਗੁਰਦਾਸ ॥ 20 ॥
'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਪੰਨੇ 1762-63.

74. 'ਕਬਿੱਤ ਭਾਈ ਗੁਰਦਾਸ', ਪੰਨਾ 38; ਗਿਆਨੀ ਗਰਜਾ ਸਿੰਘ, (ਸੰਪਾਦਕ) 'ਸ਼ਹੀਦ ਬਿਲਾਸ ਕ੍ਰਿਤ ਸੇਵਾ ਸਿੰਘ', ਨੇ ਪੰਨਾ 11 ਤੇ ਫੁਟਨੋਟ ਵਿਚ ਕਾਬਲ

ਵਿਚ ਭਾਈ ਗੁਰਦਾਸ ਜੀ ਦੇ ਗੁਰਦੁਆਰੇ ਦਾ ਜ਼ਿਕਰ ਕੀਤਾ ਹੈ। ਸਿੱਖ ਇਤਿਹਾਸ ਵਿਚ ਪਿਛੋਂ ਭਾਈ ਸਾਹਿਬ ਦੇ ਕਾਬਲ ਘੋੜੇ ਖ਼ਰੀਦਣ ਜਾਣ ਦੀ ਸਾਖੀ ਵੀ ਆਉਂਦੀ ਹੈ। ਪਤਾ ਨਹੀਂ ਕਿਸ ਸਮੇਂ ਭਾਈ ਗੁਰਦਾਸ ਜੀ ਕਾਬਲ ਗਏ।

75. ਭਾਈ ਗੁਰਦਾਸ ਭੱਲੇ ਦਾ ਸੰਖੇਪ ਜੀਵਨ, ਪੰਨੇ 7-8; ਸੰਤ ਸਿੰਘ ਸੇਖੋਂ ਨੇ ਵੀ ਲਿਖਿਆ ਹੈ, "ਕਿਹਾ ਜਾਂਦਾ ਹੈ ਕਿ ਸਿੱਖਾਂ ਵਿਚ ਦਸਵੰਧ ਅਥਵਾ ਗੁਰੂ ਦੀ ਗੋਲਕ ਲਈ ਆਪਣੀ ਆਮਦਨੀ ਦਾ ਦਸਵਾਂ ਭਾਗ ਦੇਣ ਦੀ ਪ੍ਰਥਾ ਭਾਈ ਗੁਰਦਾਸ ਜੀ ਨੇ ਚਲਾਈ। 'ਭਾਈ ਗੁਰਦਾਸ', ਪੰਨਾ 11; In short during the time of each Mahal (ਮਹਲ) or Guru, ths Sikhs increased in number till in the reign of Guru Arjun Mall they became numerous and there were not many cities in the inhabited countries where some Sikhs were not be found. In the time of Mahals before fifth Guru no offerings were collected from the Sikhs whatever was presented by the Sikhs themselves was accepted. During his time, Arjun Mall deputed one person to the Sikhs of every city so that he may collect tribute and offerings from them. (This deputy or agent was called Masand). *Dabistan-i-Mazahib* as quoted by Dr. Ganda Singh, in *Guru Arjun's Martyrdom Reinterpreted* (Patiala : Guru Nanak Mission, 1969), pp. 40-41.

76. ਕੁਛਕ ਦੁਕਾਨਨ ਜੋ ਤਹਿ ਭਾਰਾ ॥ ਅਰੁ ਜਗਾਤ ਜੋ ਆਇ ਬਜਾਰਾ ॥
ਸੋ ਸਭ ਪ੍ਰਿਥੀਏ ਕੋ ਤਬ ਦੀਨ ॥ ਚੌਕ ਪਾਸੀਆਂ ਕੋ ਜਹਿੰ ਚੀਨ ॥ 30 ॥
ਮਹਾਂਦੇਵ ਕੋ ਸੋ ਥਲ ਦਯੋ ॥ ਧਨ ਜਗਾਤ ਕੋ ਤਿਸ ਨੇ ਲਯੋ ॥
ਇਮ ਦੋਨੋ ਕੇ ਹਿਤ ਗੁਜਰਾਨ ॥ ਲੈ ਕਰਿ ਕਰਹਿੰ ਨਿਬਾਹਨ ਖਾਨ ॥ 31 ॥
'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 2, ਅੰਸੂ 29, ਪੰਨਾ 1763.

77. 'ਤਵਾਰੀਖ ਗੁਰੂ ਖ਼ਾਲਸਾ', (ਭਾਗ ਪਹਿਲਾ), ਪੰਨਾ 375; ਭਾਈ ਕਾਨ੍ਹ ਸਿੰਘ ਨਾਭਾ ਜੀ ਲਿਖਦੇ ਹਨ ਕਿ ਸੰਮਤ 1643 (1586 ਈ.) ਵਿਚ ਸਰੋਵਰ ਨੂੰ ਪੱਕਾ ਕਰਨਾ ਅਰੰਭਿਆ ਅਤੇ ਨਾਉਂ ਅੰਮ੍ਰਿਤਸਰ ਰਖਿਆ, ਜਿਸ ਤੋਂ ਸਨੇ ਸਨੇ ਨਗਰ ਦਾ ਨਾਉਂ ਵੀ ਇਹੀ ਹੋ ਗਿਆ। ਇਕ ਮਾਘ ਸੰਮਤ 1645 ਬਿ. (1588 ਈ.) ਨੂੰ ਪੰਜਵੇਂ ਸਤਿਗੁਰੂ ਨੇ ਤਾਲ ਦੇ ਮੱਧ ਹਰਿਮੰਦਰ ਦੀ ਨਿਉਂ ਰਖੀ ਅਤੇ ਉਸ ਦੀ ਇਮਾਰਤ ਪੂਰੀ ਕਰਕੇ ਸੰਮਤ 1661 ਬਿ. (1604 ਈ.) ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਸਥਾਪਨ ਕੀਤੇ। 'ਮਹਾਨਕੋਸ਼', ਪੰਨਾ 76; ਡਾ. ਮਦਨਜੀਤ ਕੌਰ ਨੇ ਹਰਿਮੰਦਰ ਸਾਹਿਬ ਦੀ ਨੀਂਹ ਰਖਣ ਦਾ ਸਾਲ 1589 ਈ. ਲਿਖਿਆ ਹੈ, "Amritsar under Guru Arjun Dev and Guru Hargobind" in *the Journal of Sikh Studies*, (Amritsar : Guru Nanak Dev University), Vol. V, No. 2, August 1978, p. 60.

78. 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 2, ਅੰਸੂ 40, ਪੰਨਾ 1806.
79. ਉਹੀ, ਰਾਸਿ 2, ਅੰਸੂ 53, ਅੰਕ 1-2, ਪੰਨਾ 1855.
80. M.A. Macauliffe, *The Sikh Religion*, Vol. 3 (Delhi : S. Chand & Co. Ltd., 1978) (2nd), pp. 20-21.
81. *Ibid.*, p. 22
82. ਕਾਨ੍ਹ ਸਿੰਘ ਨਾਭਾ, 'ਮਹਾਨ ਕੋਸ਼', ਪੰਨਾ 578; *The Sikh Religion*, Vol. 3, p. 25.
83. ਕਾਨ੍ਹ ਸਿੰਘ ਨਾਭਾ, 'ਮਹਾਨਕੋਸ਼', ਪੰਨਾ 302 ਅ.
84. Madanjit Kaur, 'Amritsar Under Guru Arjun and Guru Hargobind', *op cit.*, p. 63.
85. 'ਸ੍ਰੀ ਗੁਰਬਿਲਾਸ ਪਾਤਸ਼ਾਹੀ 6,' ਪੰਨਾ 30; 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 3, ਅੰਸੂ 5, ਪੰਨਾ 1911.
86. ਉਹੀ, ਰਾਸਿ 3. ਅੰਸੂ 7, 9, (ਦੇਵਨਾਗਰੀ), ਜਿਲਦ ਦੂਜੀ, ਪੰਨੇ 34-37 ਅਤੇ 43-47.
87. M.A. Macauliffe, *The Sikh Religion.*, Vol. 3, p. 40.
88. 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ', ਰਾਸਿ 3, ਅੰਸੂ 15, ਪੰਨੇ 70-75; ਅੰਸੂ 16, ਪੰਨੇ 76-81.
89. ਉਹੀ, ਰਾਸਿ 3, ਅੰਸੂ 21, ਪੰਨੇ 101-106; ਅੰਸੂ 22, ਪੰਨੇ 107-111.
90. 'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 3, ਪੰਨਾ 46; 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 3, ਅੰਸੂ 24, ਪੰਨਾ 2002.
91. 'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 3, ਪੰਨਾ 46, 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 3, ਅੰਸੂ 25, ਪੰਨਾ 2010; 'ਤਵਾਰੀਖ ਗੁਰੂ ਖ਼ਾਲਸਾ' (ਹਿੱਸਾ ਪਹਿਲਾ), ਪੰਨਾ 385.
92. ਮਦਨਜੀਤ ਕੌਰ, ਉਕਤ, ਪੰਨਾ 63.
93. 'ਮਹਾਨਕੋਸ਼', ਪੰਨਾ 351 ਅ.
94. ਗੁਰ ਅਰਜਨ ਮਨ ਐਸੇ ਧਾਰਯੋ ।
ਕਰੋਂ ਜਤਨ ਜਿੰਹ ਜਗ ਨਿਸਤਾਰਯੋ ।
'ਗੁਰਬਿਲਾਸ ਪਾਤਸ਼ਾਹੀ 6' ਅਧਿਆਇ 4, ਪੰਨਾ 52;

ਏਕ ਦਿਵਸ ਪ੍ਰਭ ਪ੍ਰਾਤਹਕਾਲ । ਦਇਆ ਭਰੇ ਪ੍ਰਭ ਦੀਨ ਦਿਆਲ ।
ਯਹ ਮਨ ਉਪਜੀ ਪ੍ਰਗਟਿਓ ਜਗ ਪੰਥ । ਤਿਹ ਕਾਰਨ ਕੀਜੈ ਅਬ ਗ੍ਰਿੰਥ ॥ 2 ॥

ਭਾਈ ਗੁਰਦਾਸ ਕੋ ਆਗਿਆ ਕਰੀ । ਸਭ ਕਰੋ ਇਕਤ੍ਰ ਬਾਨੀ ਇਹ ਘਰੀ ।
ਅਹੁ ਬਾਨੀ ਭਗਤਨ ਕੀ ਸਭ ਮੇਲੋ । ਸਾਚੀ ਰਾਖੋ ਝੂਠੀ ਪੇਲੋ ।। 3 ।।
'ਮਹਿਮਾ ਪ੍ਰਕਾਸ਼', ਪੰਨਾ 358.

95. ਮਿਹਰਬਾਨ ਪੁਤੁ ਪ੍ਰਿਥੀਏ ਦਾ ਕਬੀਸਰੀ ਕਰੇ ।
ਪਾਰਸੀ ਹਿੰਦਵੀ ਸਹੰਸਕ੍ਰਿਤ ਨਾਲੇ ਗੁਰਮੁਖੀ ਪੜ੍ਹੇ ।
ਤਿਨ ਭੀ ਬਾਣੀ ਬਹੁਤ ਬਣਾਈ ।
ਭੋਗ ਗੁਰੂ ਨਾਨਕ ਜੀ ਦਾ ਹੀ ਪਾਈ ।। 87 ।।
ਡੂਮ ਲਗੇ ਸਬਦ ਮੀਣਿਆਂ ਦੇ ਗਾਵਨਿ ।
ਦੂਜਾ ਦਰਬਾਰ ਵਡਾ ਗੁਰਿਆਈ ਦਾ ਲਗੇ ਬਣਾਵਨਿ ।।
ਮੀਣਿਆਂ ਭੀ ਪੁਸਤਕੁ ਇਕ ਗ੍ਰੰਥ ਬਣਾਇਆ ।
ਚਹੁੰ ਪਾਤਸ਼ਾਹੀਆਂ ਦੀ ਸ਼ਬਦ ਬਾਣੀ ਲਿਖ ਵਿਚਿ ਪਾਇਆ ।। 88 ।।

... ... ...

ਬਚਨ ਕੀਤਾ ਭਾਈ ਗੁਰਦਾਸ ਗੁਰੂ ਦੀ ਬਾਣੀ ਜੁਦਾ ਕਰੀਏ ।
ਮੀਣੇ ਪਾਂਦੇ ਨੀ ਰਲਾ ਸੋ ਵਿਚ ਰਲਾ ਨ ਧਰੀਏ ।
ਸੋ ਸਾਹਿਬ ਬਾਣੀ ਉਚਰੂ ਅਗੇ ਹੀ ਕਰਤ ਸੇ ਭਏ ।
ਸੋ ਭਾਈ ਗੁਰਦਾਸ ਸਭ ਇਕਤ੍ਰ ਕਰ ਲਏ ।। 93 ।।
'ਬੰਸਾਵਲੀਨਾਮਾ ਦਸਾਂ ਪਾਤਸਾਹੀਆਂ ਕਾ', ਚਰਣ 5, 87-88, 93, ਪੰਨੇ 50-51;

।। ਕਬਿੱਤ ।।
ਸ੍ਰੀ ਗੁਰੂ ਕ੍ਰਿਪਾ ਪਾਇ ਸਿੱਖ ਸੁਧਿ ਬੁੱਧ ਕਾਇ ।
ਸ੍ਰੀ ਗੁਰ ਬਾਣੀ ਸਿੱਖ ਅਬ ਤੇ ਪਛਾਨ ਹੈਂ ।
ਆਗੇ ਕਲੂ ਬਲ ਪਾਵੈ ਸੁੱਧ ਬੁਧਿ ਨਾ ਰਹਾਵੈ,
ਨਿਜ ਗੁਰਬਾਣੀ ਸਿੱਖ ਕੈਸੇ ਕੈਸੁ ਜਾਨ ਹੈਂ ।
ਤਾਂਤੇ ਗੁਰਬਾਣੀ ਸਭ ਕੀਜੀਯੇ ਇਕਤ੍ਰ ਅਬ,
ਸੋਧ ਗੁਰਬਾਣੀ ਤਾਂਕੋ ਗ੍ਰੰਥ ਇਕ ਠਾਠ ਹੈਂ ।
ਪੂਜਨੀਯ ਜੱਗ ਹੋਇ ਗੁਰੂ ਸਮ ਗ੍ਰੰਥ ਜੋਇ,
ਪੂਜ ਕਰੈਂ ਸਿੱਖ ਮੁਕਤਿ ਰੂਪ ਸੁ ਜਹਾਨ ਹੈਂ ।। 6 ।।
'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 4, ਪੰਨਾ 52;

ਇਕ ਸਿਖ ਬੋਲਯੋ ਜੋਰਿ ਕਰ ਗੁਰ ਜੀ ਸੁਨਿ ਲੀਜੈ ।।
ਪ੍ਰਿਥੀਆਂ ਆਦਿਕ ਅਪਰ ਬਹੁ ਤਿਨ ਕਰਮ ਲਖੀਜੈ ।।
ਆਪ ਬਨਾਵਤਿ ਸ਼ਬਦ ਕੋ ਨਿਜ ਬੁਧਿ ਅਨੁਸਾਰੀ ।।
ਸ੍ਰੀ ਨਾਨਕ ਕੋ ਨਾਮ ਸੁਭ ਧਰ ਦੇਤਿ ਮਝਾਰੀ ।। 7 ।।
ਕੋਈ ਸਕੈ ਪਛਾਨ ਕਰਿ ਕੋ ਸਕਹਿ ਨ ਜਾਨੀ ।।

ਅਲਪ ਮਤੀ ਆਸ਼ੈ ਗੁਰੂ ਕਿਮ ਸਕਹਿੰ ਬਖਾਨੀ ॥
ਰਲ ਜੈਹੈਂ ਇਮ ਸਕਲ ਹੀ ਗੁਰਮਤਿ ਬਿਗਰੈ ਹੈ ॥
ਕੋ ਕਿਸ ਬਿਧਿ ਕੋ ਕਿਸੂ ਬਿਧਿ ਬਾਣੀ ਉਚਰੈ ਹੈ ॥ 48 ॥

'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 3, ਅੰਸੂ 33, ਪੰਨਾ 2045;

ਇਮ ਕਹਿ ਲਗੇ ਬਿਚਾਰਨੇ ਜਗ ਕੀ ਕੱਲਯਾਨ ॥
ਪਿਖੀ ਭਵਿੱਖਤ ਬਾਰਤਾ ਹਮ ਹੁਇੰ ਦਸਥਾਨਾ ॥

ਪਾਛੇ ਸਿਖੀ ਕਿਮ ਰਹੈ ਕਿਹ ਟੇਕੈਂ ਮਾਥਾ ॥
ਸ਼ਬਦ ਨਿਰਾਲੇ ਕਿਮ ਰਹੈਂ ਮਿਲਹਿੰ ਨ ਕਿਹ ਸਾਥਾ ॥15॥

ਉਹੀ, ਪੰਨਾ 2046

96. 'ਗੁਰ ਬਿਲਾਸ ਪਾਤਸ਼ਾਹੀ 6', ਅਧਿਆਇ 4, ਪੰਨੇ 52-60; 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 3, ਅੰਸੂ 33-36, 39, ਪੰਨੇ 2046-76; 'ਮਹਿਮਾ ਪ੍ਰਕਾਸ਼' ਅਨੁਸਾਰ ਪੋਥੀਆਂ ਮੋਹਨ ਜੀ ਦੇ ਪੁੱਤਰ ਸੰਸਰਾਮ ਜੀ ਕੋਲ ਸਨ। ਗੁਰੂ ਜੀ ਨੇ ਪਹਿਲਾਂ ਪ੍ਰੋਹਿਤ ਭੇਜਿਆ ਜਦੋਂ ਨਾ ਮਿਲੀਆਂ ਤਾਂ ਆਪ ਜਾ ਕੇ ਲਿਆਏ। ਪੰਨੇ 358-361; ਬਾਬਾ ਮੋਹਨ ਜੀ ਤੋਂ ਮਿਲੀਆਂ ਪੋਥੀਆਂ ਦੀ ਗਿਣਤੀ ਕਿਤਨੀ ਸੀ ਅਤੇ ਇਨ੍ਹਾਂ ਵਿਚ ਕਿਤਨੀ ਬਾਣੀ ਮਿਲੀ ਇਸ ਬਾਰੇ ਅਜੇ ਤਕ ਵਿਦਵਾਨਾਂ ਵਿਚ ਕੋਈ ਸਪਸ਼ਟ ਇੱਕ ਮਤ ਨਹੀਂ ਹੈ। ਦੋ ਪੋਥੀਆਂ ਦਾ ਜ਼ਿਕਰ ਆਮ ਗ੍ਰੰਥਾਂ ਵਿਚ ਕੀਤਾ ਜਾਂਦਾ ਹੈ ਜਿਨ੍ਹਾਂ ਵਿਚੋਂ ਅਜ ਕਲ੍ਹ ਇਕ ਪਟਿਆਲੇ ਹੈ ਅਤੇ ਦੂਜੀ ਆਹੀਆਪੁਰ (ਜ਼ਿਲਾ ਹੁਸ਼ਿਆਰਪੁਰ)। ਇਨ੍ਹਾਂ ਦੇ ਕ੍ਰਮ ਅਨੁਸਾਰ 300 ਅਤੇ 224 ਪੰਨੇ ਹਨ, ਅਰਥਾਤ 1048 ਸਫ਼ੇ। ਹਰ ਇਕ ਸਫ਼ੇ ਤੇ 13 ਲਾਈਨਾਂ ਹਨ ਅਤੇ ਹਰ ਲਾਈਨ ਵਿਚ 13 ਸ਼ਬਦ। ਇਨ੍ਹਾਂ ਵਿਚ ਨਾ ਜਪੁਜੀ ਸਾਹਿਬ ਹੈ ਨਾ ਰਹਿਰਾਸ ਅਤੇ ਨਾ ਹੀ ਸਿਰੀ ਰਾਗ। ਪਹਿਲੀ ਪੋਥੀ ਸੂਹੀ ਰਾਗ ਤੋਂ ਸ਼ੁਰੂ ਹੁੰਦੀ ਹੈ ਅਤੇ ਦੂਜੀ ਰਾਮਕਲੀ ਰਾਗ ਤੋਂ, ਦੋਹਾਂ ਵਿਚ ਕੁਲ 15 ਰਾਗ ਹਨ। ਭਗਤਾਂ ਦੀ ਬਾਣੀ ਵੀ ਅਖ਼ੀਰ ਦੇ ਵਿਚ ਦਰਜ ਹੈ। ਦੇਖੋ : ਭਾਈ ਜੋਧ ਸਿੰਘ, 'ਕਰਤਾਰਪੁਰੀ ਬੀੜ ਦੇ ਦਰਸ਼ਨ', ਅੰਤਿਕਾ 1 ਅਤੇ 2 ਅਤੇ ਪ੍ਰੇਮ ਸਿੰਘ ਹੋਤੀ ਜੀ ਦੇ ਪੱਤਰ, ਪੰਨਾ 123-24. ਇਸ ਤੋਂ ਇਲਾਵਾ ਗਿਆਨੀ ਗਿਆਨ ਸਿੰਘ ਜੀ ਨੇ ਵੀ ਦੋ ਗੋਇੰਦਵਾਲ ਵਾਲੀਆਂ ਪੋਥੀਆਂ ਦੋ ਜਿਨ੍ਹਾਂ ਚੋਂ ਉਨ੍ਹਾਂ ਦੇ ਲਿਖਣ ਮੁਤਾਬਕ ਇਕ ਅੰਮ੍ਰਿਤਸਰ ਵਿਚ ਮਹਾਂ ਸਿੰਘ ਦੇ ਕਟੜੇ ਵਿਚ ਇਕ ਮਾਈ ਪਾਸ ਅਤੇ ਦੂਜੀ ਗੋਇੰਦਵਾਲ ਬਾਵੇ ਬੁਧ ਸਿੰਘ ਤੇ ਚੇਤ ਸਿੰਘ ਪਾਸ ਦਸੀਆਂ ਹਨ ਜਿਨ੍ਹਾਂ ਦੇ ਦਰਸ਼ਨ ਉਨ੍ਹਾਂ ਪਟਿਆਲੇ 1952 ਸੰਮਤ (1895 ਈ.) ਵਿਚ ਕੀਤੇ ਸਨ। ਇਨ੍ਹਾਂ ਚੋਂ ਇਕ ਪੋਥੀ ਜੋ ਰਾਮਕਲੀ ਰਾਗ ਤੋਂ ਸ਼ੁਰੂ ਹੁੰਦੀ ਹੈ ਉਹੀ ਹੋਣੀ ਹੈ ਜਿਨ੍ਹਾਂ ਦਾ ਉਪਰ ਪ੍ਰੇਮ ਸਿੰਘ ਜੀ ਹੋਤੀ ਦੇ ਪੱਤਰਾਂ ਵਿਚ ਜ਼ਿਕਰ ਹੈ ਪਰ ਦੂਜੀ ਪੋਥੀ ਜਿਹੜੀ ਸਿਰੀ ਰਾਗ ਤੋਂ ਸ਼ੁਰੂ ਹੁੰਦੀ ਹੈ, ਇਹ ਉਪਰ ਵਾਲੀਆਂ ਦੋ ਤੋਂ ਵੱਖਰੀ ਜਾਪਦੀ ਹੈ। 'ਤਵਾਰੀਖ ਗੁਰੂ ਖ਼ਾਲਸਾ', ਪੰਨਾ 394, (ਫੁਟਨੋਟ)। ਇਸ ਤਰ੍ਹਾਂ ਗੋਇੰਦਵਾਲ

ਵਾਲੀਆਂ ਤਿੰਨ ਪੋਥੀਆਂ ਹੋ ਗਈਆਂ। ਇਸ ਤੋਂ ਅਨੁਮਾਨ ਕੀਤਾ ਜਾ ਸਕਦਾ ਹੈ ਕਿ ਇਕ ਪੋਥੀ ਹੋਰ ਵੀ ਸੀ ਜਿਸ ਵਿਚ ਚੌਥੇ ਗੁਰਾਂ ਤਕ ਇਕੱਤਰ ਕੀਤੀ ਬਾਕੀ ਬਾਣੀ ਵੀ ਸੀ, ਜੋ ਸਾਡੇ ਤੱਕ ਪੁੱਜ ਨਹੀਂ ਸਕੀ।

97. ਅਵਰ ਬਾਨੀ ਜਹਾ ਕਹਾ ਜੁ ਆਹੀ।
ਠੌਰ ਠੌਰ ਸੋ ਸਗਲ ਮੰਗਾਈ ॥ 13 ॥
'ਮਹਿਮਾ ਪ੍ਰਕਾਸ਼', ਪੰਨਾ 361;
ਗਿਆਨੀ ਗਿਆਨ ਸਿੰਘ ਜੀ ਵੀ ਲਿਖਦੇ ਹਨ.

ਏਹ ਵੀਚਾਰ ਕੇ ਗੁਰੂ ਸਾਹਿਬ ਨੇ ਸਭ ਦੇਸ਼ ਦੇਸ਼ਾਤ੍ਰਾਂ ਦੇ ਸਿੱਖਾਂ ਨੂੰ ਹੁਕਮਨਾਮੇ ਲਿਖੇ ਕਿ ਜਿਸ ਕਿਸੇ ਕੋਲ ਕੋਈ ਗੁਰੂ ਕਾ ਸ਼ਬਦ ਹੈ ਸੋ ਸਭ ਲੈ ਆਵੇ। 'ਤਵਾਰੀਖ ਗੁਰੂ ਖਾਲਸਾ' (ਭਾਗ ਪਹਿਲਾ), ਪੰਨਾ 393; ਅਜਿਹੇ ਸਿੱਖਾਂ ਚੋਂ ਹੀ ਜਿਹੜੇ ਸਿੱਖ ਗੁਰੂ ਜੀ ਕੋਲ ਬਾਣੀ ਲੈ ਕੇ ਪੁੱਜੇ ਸਨ; ਗਿਆਨੀ ਗਿਆਨ ਸਿੰਘ ਜੀ ਨੇ ਭਾਈ ਬਖਤੇ ਅਰੋੜੇ ਦਾ ਜ਼ਿਕਰ ਕੀਤਾ ਹੈ ਜੋ ਕਿ ਜਲਾਲ ਪਰਗਨਾ ਹਸਨ ਅਬਦਾਲ ਦਾ ਨਿਵਾਸੀ ਤੇ ਗੁਰੂ ਜੀ ਦਾ ਸਿੱਖ ਸੀ। ਗਿਆਨੀ ਜੀ ਦੀ ਸੂਚਨਾ ਮੁਤਾਬਕ ਇਹ ਗ੍ਰੰਥ ਭਾਈ ਬਖਤੇ ਦੀ ਔਲਾਦ ਵਿਚ ਬੂਟਾ ਸਿੰਘ ਪਸਾਰੀ ਰਾਵਲਪਿੰਡੀ ਕੋਲ ਸੀ। ਉਨ੍ਹਾਂ ਨੇ ਇਸ ਗ੍ਰੰਥ ਦੇ ਦਰਸ਼ਨ ਕੀਤੇ ਹਨ। ਇਹ ਇਤਨਾ ਭਾਰਾ ਹੈ ਕਿ ਇੱਕਲਾ ਆਦਮੀ ਮਸਾਂ ਚੁੱਕ ਸਕਦਾ ਹੈ। ਦਸਾਂ ਗੁਰੂਆਂ ਦੇ ਦਸਖਤ ਵੀ ਉਨ੍ਹਾਂ ਦੀ ਔਲਾਦ ਨੇ ਇਸ ਤੇ ਕਰਵਾ ਕੇ ਰਖੇ ਹਨ (ਇਹ ਤਾਂ ਮੰਨਿਆ ਨਹੀਂ ਜਾ ਸਕਦਾ-ਲੇਖਕ) ਅਤੇ ਬਾਣੀ ਦਾ ਮਾਨੋ ਇਹ ਭੰਡਾਰ ਹੈ। ਦੇਖੋ, ਉਕਤ, ਪੰਨੇ 393-94, (ਫੁਟਨੋਟ)।

98. 'ਪ੍ਰਾਨ ਸੰਗਲੀ ਬਾਕੀ ਰਹੀ। ਸੰਗਲਾਦੀਪ ਮਾਹ ਵੈ ਅਹੀ ॥
ਪੈੜਾ ਮੋਖਾ ਪ੍ਰਭ ਤਹਾਂ ਪਠਾਇਆ। ਬਹੁਤ ਕਾਲ ਪੀਛੇ ਵੈ ਆਇਆ ॥14॥
'ਮਹਿਮਾ ਪ੍ਰਕਾਸ਼', ਭਾਗ ਦੂਜਾ, ਪੰਨੇ 362-63; 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 3, ਅੰਸੂ 32, ਪੰਨਾ 2040.

99. ਉਹੀ, ਰਾਸਿ 3, ਅੰਸੂ 32, ਪੰਨਾ 2040.

100. 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ', ਚਰਣ 5/22, 31-32. ਪੰਨੇ 44-45.

101. 'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 4, ਪੰਨੇ 74-75.

102. ਤਬ ਲੌ ਚੜਯੋ ਦਿਵਸ ਨਿਸ ਗਈ। ਸਭੈ ਸ੍ਰਿਸਟਿ ਤਬ ਹਰਖਤਿ ਭਈ।
ਰਹੇ ਦੋਇ ਸ੍ਰੀ ਗੁਰ ਗੁਰਦਾਸ। ਔਰ ਸਿਖ ਨਹਿ ਆਵੈ ਪਾਸ।
ਸੇਵਕ ਦੂਰ ਕਨਾਤ ਬਿਠਾਏ। ਸ੍ਰੀ ਗੁਰ ਨਿਕਟ ਨ ਕੋਊ ਜਾਏ।
ਤਬ ਸ੍ਰੀ ਗੁਰ ਅਸ ਮੁਖੋਂ ਉਚਾਰੇ। ਸੁਨ ਭਾਈ ਗੁਰਦਾਸ ਪਿਆਰੇ।
ਰਚੋਂ ਬੀੜ ਗੁਰੂ ਗ੍ਰੰਥ ਅਪਾਰਾ। ਗੁਰਮੁਖੀ ਅਖਰਨਿ ਮੇਂ ਸੁਖ ਧਾਰਾ।
ਮੈਂ ਭਾਖੋ ਤੁਮ ਲਿਖੋ ਬਨਾਏ। ਚਾਰ ਗੁਰੂ ਬਾਣੀ ਸੁਖ ਪਾਏ।
ਪੋਥੀਆਂ ਇਹ ਗੁਰ ਬੇਦ ਸੁ ਬਾਣੀ। ਹਮ ਲਯਾਏ ਤੁਮ ਪਹਿ ਇਕ ਠਾਣੀ।

ਜਥਾ ਸਮਝ ਅਸਥਾਨ ਬਨਾਏ । ਹਮ ਭਾਖਯੋ ਤੁਮ ਲਿਖੋ ਬਨਾਏ ॥ 219 ॥
'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 4, ਪੰਨਾ 73,

॥ ਦੋਹਰਾ ॥

'ਨਿਕਟ ਰਹਯੋ ਗੁਰਦਾਸ ਇਕ ਲਿਖਨਿ ਸੁਨਨਿ ਕੇ ਹੇਤੁ ॥
ਕੇਤਿਕ ਸੇਵਕ ਅਪਰ ਜੇ ਬੈਠਹਿਂ ਹੋਹਿ ਸੁਚੇਤ ॥ 1 ॥

ਨਿਕਟ ਨ ਪਹੁੰਚਹਿ ਬਿਨਾ ਬੁਲਾਏ ॥ ਚਹੁੰ ਦਿਸ਼ਿ ਬੈਠੇ ਕਰਿ ਚੁਕਸਾਏ ॥
ਜੋ ਮਾਨਵ ਆਵਹਿਂ ਅਨਜਾਨੇ ॥ ਬਰਜਹਿਂ ਤਿਨਹਿਂ ਨ ਢਿਗ ਦੇ ਜਾਨੇ ॥ 2 ॥

ਇਮ ਏਕਾਕੀ ਹ੍ਵੈ ਗੁਰ ਪੂਰੇ ॥ ਤਬਿ ਗੁਰਦਾਸ ਹਕਾਰਿ ਹਦੂਰੇ ॥
ਨਿਕਟ ਬਿਠਾਇ ਮਨੋਰਥ ਭਾਖਾ ॥ ਸੁਨਿ ਭਾਈ ਹਮਰੀ ਅਭਿਲਾਖਾ ॥ 3 ॥

ਰਚਹੁ ਗ੍ਰੰਥ ਦੀ ਬੀੜ ਉਦਾਰੀ ॥ ਲਿਖਿ ਅਖਰ ਗੁਰਮੁਖੀ ਮਝਾਰੀ ॥
ਸ੍ਰੀ ਨਾਨਕ ਪੱਟੀ ਜੁ ਬਨਾਈ ॥ ਪੈਂਤੀ ਅੱਖਰ ਕਰੇ ਸੁਹਾਈ ॥ 4 ॥

ਤਿਨ ਮਹਿਂ ਲਿਖਹੁ ਸਰਬ ਗੁਰਬਾਨੀ ॥ ਪਠਿਬੇ ਬਿਖੈ ਸੁਖੈਨ ਮਹਾਨੀ ॥
ਜਿਨਕੀ ਬੁਧ ਮਹਿਦ ਅਧਿਕਾਈ ॥ ਬਹੁ ਅੱਭਯਾਸਹਿਂ ਬਿਦਯਾ ਪਾਈ ॥ 5 ॥

ਬਹੁਤ ਬਰਖ ਲਗਿ ਪਠਹਿਂ ਬਿਚਾਰਹਿਂ ॥ ਸੋ ਤਬ ਜਾਨਹਿਂ ਸਾਰ ਅਸਾਰਹਿਂ ॥
ਤਿਸ ਤਤ ਕੋ ਗੁਰਮੁਖੀ ਮਝਾਰੀ ॥ ਲਿਖਹਿਂ ਸੁਗਮ ਸਰਧਾ ਉਰਧਾਰੀ ॥ 6 ॥

ਸਹਸਕ੍ਰਿਤ ਅਰ ਤੁਰਕਨਿ ਭਾਸ਼ਾ ॥ ਇਮ ਮਾਹਿਂ ਲਿਖਿ ਲੈਹੈਂ ਬਿਧਿਰਾਸਾ ॥
ਸਭ ਊਪਰ ਪਸਰਹਿ ਇਹ ਧਾਈ ॥ ਜਿਮ ਜਲ ਪਰਸੁ ਚਿਕਨਤਾ ਪਾਈ ॥ 7 ॥

'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 3, ਅੰਸੂ 41, ਪੰਨਾ 2083;

ਸਰੂਪ ਦਾਸ ਭੱਲਾ ਜੀ ਨੇ ਲਿਖਿਆ ਹੈ ਕਿ ਬਾਨੀ ਕੇਵਲ ਭਾਈ ਗੁਰਦਾਸ ਜੀ ਨੇ ਇਕੱਲਿਆਂ ਹੀ ਚੁਣ ਚੁਣ ਕੇ ਲਿਖੀ, 'ਮਹਿਮਾ ਪ੍ਰਕਾਸ਼' (ਭਾਗ ਦੂਜਾ), ਪੰਨਾ 362; ਪਰ ਭੱਲਾ ਜੀ ਦਾ ਇਹ ਵਿਚਾਰ ਜ਼ਿਆਦਾ ਮੰਨਣਯੋਗ ਨਹੀਂ ਲਗਦਾ । ਮਹਾ ਕਵੀ ਸੰਤੋਖ ਸਿੰਘ ਜੀ ਨੇ ਵੀ ਭੱਲਾ ਜੀ ਦਾ ਇਹ ਵਿਚਾਰ ਪ੍ਰਵਾਨ ਨਹੀਂ ਕੀਤਾ ।

103. 'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 4, ਪੰਨੇ 73-74.
104. ਉਹੀ. ਪੰਨਾ 76; 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 3, ਅੰਸੂ 42.
105. 'ਤਵਾਰੀਖ ਗੁਰੂ ਖ਼ਾਲਸਾ' (ਭਾਗ ਪਹਿਲਾ), ਪੰਨਾ 395.
106. 'ਗੁਰ ਬਿਲਾਸ ਪਾਤਸ਼ਾਹੀ 6', ਅਧਿਆਇ 4, ਪੰਨਾ 83.
107. ਉਹੀ, ਅਧਿਆਇ 4, ਪੰਨਾ 86.
108. 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 3, ਅੰਸੂ 47, ਪੰਨਾ 2121.
109. 'ਕਬਿੱਤ ਭਾਈ ਗੁਰਦਾਸ : ਦੂਸਰਾ ਸਕੰਧ ਸਟੀਕ', ਪੰਨਾ 42.
110. ਕੇਸਰ ਸਿੰਘ ਛਿੱਬਰ ਨੇ ਲਿਖਿਆ ਹੈ;

ਗ੍ਰੰਥ ਸਾਹਿਬ ਜੀ ਨੇ ਸੰਮਤ ਸੋਲਾਂ ਸੌ ਅਠਵੰਝਵੇਂ ਜਨਮ ਹੈ ਧਾਰਾ ॥

ਗੁਰ ਅਰਜਨ ਜੀ ਕੇ ਧਾਮ ਖਿਡਾਵਾ ਭਾਈ ਗੁਰਦਾਸ ਭੱਲਾ ਲਿਖਾਰਾ ॥

'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ', ਚਰਣ 14/135, ਪੰਨਾ 202; ਸ. ਰਣਧੀਰ ਸਿੰਘ ਜੀ ਅਨੁਸਾਰ :

ਛਿੱਬਰ ਦੇ ਬਿਆਨ ਦੀ ਤਸਦੀਕ ਭਾਈ ਬੰਨੋ ਦੀ ਸੰਤਾਨ ਪਾਸ, ਸਾਂਭੀ ਹੋਈ ਬੀੜ ਤੋਂ ਹੋ ਜਾਂਦੀ ਹੈ, ਜਿਸ ਦੇ ਸੰਪੂਰਨ ਹੋਣ ਦੀ ਤਾਰੀਖ ਸੰਮਤ 1659 (1602 ਈ.), ਅਸੂ ਵਦੀ ਏਕਮ ਪੋਥੀ ਲਿਖ ਪਹੁੰਚੇ, ਪਈ ਹੋਈ ਹੈ ਅਤੇ 'ਇੰਪੀਰੀਅਲ ਗੈਜ਼ਟੀਅਰ ਆਫ ਇੰਡੀਆ', ਭਾਗ ਦੂਜਾ (1909 ਈ. ਦੀ ਛਾਪ) ਵਿਚ ਲਿਖਿਆ ਹੈ : The Adi Granth holy book of this sect...being completed by Guru Arjun in 1601....." page 417, para 3; 'ਗੁਰਪ੍ਰਣਾਲੀਆਂ', ਪੰਨਾ 146-47; ਸ੍ਰੀ ਜੀ. ਬੀ. ਸਿੰਘ ਨੇ ਆਪਣੀ ਪੁਸਤਕ, 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਬੀੜਾਂ' ਵਿਚ ਬੋਹੜਪੁਰ (ਤਹਿਸੀਲ ਫਾਲੀਆਂ, ਜ਼ਿਲਾ ਗੁਜਰਾਤ) ਵਿਚ ਇਕ ਪੁਰਾਣੀ ਬੀੜ ਦਾ ਜ਼ਿਕਰ ਕੀਤਾ ਹੈ ਜਿਸ ਤੇ ਤਾਰੀਖ ਸੰਮਤ 1649 ਬਿ. ਕੱਤਕ ਸੁਦੀ 5 (1592 ਈ.) ਲਿਖੀ ਹੈ; ਪਿਆਰਾ ਸਿੰਘ ਪਦਮ ਦਾ ਵਿਚਾਰ ਹੈ ਕਿ ਜਿਨ੍ਹਾ ਪੁਰਾਤਨ ਬੀੜਾਂ ਵਿਚ 'ਪੋਥੀ ਲਿਖਿ ਪਹੁੰਚੇ' ਲਿਖਿਆ ਹੈ, ਉਹ ਭਾਈ ਬੰਨੋ ਵਾਲੀ ਬੀੜ ਦਾ ਉਤਾਰਾ ਜਾਂ ਉਸ ਦੀ ਕਿਸੇ ਨਕਲ ਦੀ ਨਕਲ ਹਨ । 'ਸ੍ਰੀ ਗੁਰੂ ਗ੍ਰੰਥ ਪ੍ਰਕਾਸ਼' (ਪਟਿਆਲਾ : ਕਲਮ ਮੰਦਿਰ, ਲੋਯਰ ਮਾਲ, 1977), ਪੰਨਾ 84; ਹੁਣ ਜੇ ਕਰ ਇਹ "ਪੋਥੀ ਲਿਖਿ ਪਹੁੰਚੇ", ਦਾ ਸਿੱਧਾਂਤ ਠੀਕ ਹੈ ਅਤੇ ਭਾਈ ਬੰਨੋ ਵਾਲੀ ਬੀੜ ਤੇ ਸੰਮਤ 1659 ਅੱਸੂ ਵਦੀ ਏਕਮ ਲਿਖਿਆ ਹੈ, ਤਾਂ ਬੋਹੜਪੁਰ ਵਾਲੀ ਬੀੜ ਤੇ ਲਿਖੀ ਤਾਰੀਖ ਦੀ ਸਚਾਈ ਦਾ ਨਿਰਣਾ ਕਿਵੇਂ ਹੋਵੇ ?

111. ਗੁਰਦਾਸ ਬੀੜ ਪਰ ਦਸਖਤ ਕਰੇ । ਸੰਮਤ ਲਿਖਯੋ ਅਧਕ ਸੁਖ ਭਰੇ ।
ਸੰਮਤ ਸੋਲਾਂ ਸੇ ਸੁਖਕਾਰੀ । ਇਕਸਠ ਤਾਂ ਕੇ ਊਪਰ ਧਾਰੀ ।
ਭਾਦ੍ਰੋਂ ਸੁਦਿ ਏਕਮ ਸੁਖਦਾਈ । ਸ੍ਰੀ ਗ੍ਰੰਥ ਭਯੋ ਪੂਰ ਸਹਾਈ ।
ਤਤਕਰੇ ਮੇਂ ਸੰਮਤ ਲਿਖ ਧਾਰਾ । ਦਯਾ ਸਿੰਘ ਕੀਆ ਪਰਉਪਕਾਰਾ ।
ਬੰਨੋ ਕੋ ਅਸ ਬਚ ਫੁਰਮਾਏ । ਤਾਰੋ ਦੇਸ ਸੁ ਆਨੰਦ ਪਾਏ ॥ 408 ॥

'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 4, ਪੰਨਾ 90;

ਸੰਮਤ ਸੋਲਹਿ ਸੇ ਇਕ ਸਾਠਹਿ ਭਾਦਵੀ ਕੀ ਸੁਦਿ ਏਕਮ ਜਾਨੋ ॥
ਗ੍ਰੰਥ ਸਮਾਪਿਤ ਸ੍ਰੀ ਗੁਰ ਕੀਨਿ ਮਹਾ ਉਤਸਾਹ ਗੁਰੂ ਘਰ ਠਾਨੋ ॥

'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 3, ਅੰਸੂ 50, ਪੰਨਾ 2140;

ਗੁਰੂ ਗ੍ਰੰਥ ਸੇਵਾ ਨਿਪੁਨ ਜੋ ਸੇਵਾ ਸੁਖਕਾਰ ।
ਸੋ ਅਸਥਾਪਨ ਕੀਜੀਏ ਸੇਵਕ ਸ੍ਰੀ ਦਰਬਾਰ ॥ 8 ॥

ਕਰਤ ਬਿਚਾਰ ਏਹੁ ਠਹਿਰਾਈ ਬੁਢਾ ਜੀ ਸੇਵਾ ਨਿਪੁਨਾਈ ॥

'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 5, ਪੰਨੇ 92-93;

ਹੋਰ ਦੇਖੋ, 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 3, ਅੰਸੂ 50, ਪੰਨਾ 2142.

112. People began to become Sikhs of the Guru through the medium of Masands. The Chief Masands, through whom large numbers became Sikhs of the Guru, appointed deputies on their own behalf so that in every place and *mahal* people having become associates of the Masands through the Masands' agents became Sikhs of the Guru. *Dabistan-i-Mazahib* as quoted by Dr Ganda Singh, *Guru Arjun's Martyrdom Reinterpreted*, p. 41.

113. 'ਤਵਾਰੀਖ ਗੁਰੂ ਖ਼ਾਲਸਾ' (ਭਾਗ ਪਹਿਲਾ), ਪੰਨੇ 406-9.

114. ਭਾਈ ਵੀਰ ਸਿੰਘ, ਕਬਿੱਤ ਭਾਈ ਗੁਰਦਾਸ, ਪੰਨਾ 45.

Ganda Singh, *Guru Arjun's Martyrdom Reinterpreted*, pp. 15—17.

115. 'ਜਦੋਂ ਅਕਬਰ ਲਾਹੌਰ ਤੋਂ ਦੱਖਣ ਤੁਰਿਆ ਤਾਂ ਨਗਰ ਬਟਾਲੇ ਕੋਲ ਪਤਾ ਲੱਗਾ ਕਿ ਅਚਲ ਪਿੰਡ ਵਿਚ ਮੁਸਲਮਾਨ ਫ਼ਕੀਰ ਤੇ ਹਿੰਦੂ ਸੰਨਿਆਸੀ ਆਪਸ ਵਿਚ ਲੜ ਪਏ। ਫ਼ਕੀਰ ਸੰਨਿਆਸੀਆਂ ਉੱਤੇ ਛਾ ਗਏ ਅਤੇ ਉਹਨਾਂ ਸਭ ਤੋਂ ਵੱਡਾ ਅਤਿਆਚਾਰ ਇਹ ਕੀਤਾ ਕਿ ਉਨ੍ਹਾਂ ਦਾ ਮੰਦਿਰ ਢਾਹ ਦਿੱਤਾ। ਖਾਨਿਖਾਨਾ ਨੂੰ ਫਕੀਰਾਂ ਦੀ ਵਧੀਕੀ ਦੀ ਖ਼ਬਰ ਮਿਲੀ ਤਾਂ ਇਨਸਾਫ਼ ਨੂੰ ਮੁਖ ਰੱਖ ਕੇ ਉਨ੍ਹਾਂ ਵਿਚੋਂ ਬਹੁਤ ਸਾਰਿਆਂ ਨੂੰ ਕੈਦ ਕਰ ਦਿੱਤਾ। ਹੁਕਮ ਦਿੱਤਾ ਕਿ ਢਾਹਿਆ ਹੋਇਆ ਮੰਦਿਰ ਫਿਰ ਬਣਾਇਆ ਜਾਵੇ। ਇਥੋਂ ਚਲ ਕੇ ਦਰਿਆ ਬਿਆਸ ਲੰਘ ਕੇ ਬਾਬਾ ਨਾਨਕ ਦੇ ਉੱਤਰਾਧਿਕਾਰੀ ਗੁਰੂ ਅਰਜਨ ਦੇ ਸਥਾਨ ਤੇ ਪਹੁੰਚੇ ਅਤੇ ਬਾਬਾ ਨਾਨਕ ਦੀ ਅਧਿਆਤਮਿਕ ਕਵਿਤਾ (ਬਾਣੀ) ਸੁਣ ਕੇ ਬਹੁਤ ਅਨੰਦ ਹੋਏ।

"ਗੁਰੂ ਅਰਜਨ ਜੀ ਨੇ ਸਤਿਕਾਰ ਤੇ ਧੰਨਵਾਦ ਦੇ ਤੌਰ ਤੇ ਢੁਕਵੀਂ ਸੁਗਾਤ ਪੇਸ਼ ਕਰਕੇ ਇਹ ਬੇਨਤੀ ਕੀਤੀ ਕਿ ਸ਼ਾਹੀ ਫ਼ੌਜ ਦੇ ਠਹਿਰਾਉ ਦੇ ਕਾਰਨ ਪੰਜਾਬ ਵਿਚ ਅਨਾਜ ਦਾ ਭਾਉ ਮਹਿੰਗਾ ਹੋ ਗਿਆ ਸੀ ਇਸ ਲਈ ਪਰਗਣਿਆਂ ਦਾ ਲਗਾਨ ਵੱਧ ਗਿਆ ਸੀ। ਹੁਣ ਫੌਜ ਦੇ ਚਲੇ ਜਾਣ ਨਾਲ ਅਨਾਜ ਦਾ ਭਾਅ ਸਸਤਾ ਹੋ ਗਿਆ ਹੈ। ਪਰਜਾ ਇੰਨਾ ਲਗਾਨ ਨਹੀਂ ਦੇ ਸਕੇਗੀ। ਅਕਬਰ ਨੇ ਬੇਨਤੀ ਅਨੁਸਾਰ ਮਾਲ ਦੇ ਅਫ਼ਸਰਾਂ ਨੂੰ ਹੁਕਮ ਦਿੱਤਾ ਕਿ ਲਗਾਨ ਦਾ ਛੇਵਾਂ ਭਾਗ ਮੁਆਫ਼ ਕਰ ਦੇਣ ਅਤੇ ਅਹਿਲਕਾਰਾਂ ਨੂੰ ਤਾੜਨਾ ਕਰ ਦੇਣ ਕਿ ਪਰਜਾ ਤੋਂ ਲਗਾਨ ਦਾ ਕੇਵਲ 5/6 ਭਾਗ ਲੈਣ ਅਤੇ ਕਿਸਾਨਾਂ ਨਾਲ ਨਰਮੀ ਦਾ ਵਰਤਾਉ ਕਰਨ, ਕਿਉਂਕਿ ਉਹ ਦੇਸ਼ ਨੂੰ ਸਥਾਪਤੀ ਅਤੇ ਪਕਿਆਈ ਦੇਣ ਦੇ ਜ਼ਿੰਮੇਵਾਰ ਹਨ।" 'ਖੁਲਾਸਤੁਤ ਤਵਾਰੀਖ' (ਅਨੁਵਾਦਕ ਰਣਜੀਤ ਸਿੰਘ ਗਿੱਲ) (ਪਟਿਆਲਾ : ਪੰਜਾਬੀ ਯੂਨੀਵਰਸਿਟੀ, 1972), ਪੰਨਾ 436; ਗਿਆਨੀ ਗਿਆਨ ਸਿੰਘ ਜੀ ਨੇ

ਵੀ ਅਕਬਰ ਬਾਦਸ਼ਾਹ ਦੇ ਗੁਰੂ ਅਰਜਨ ਦੇ ਦਰਸ਼ਨਾਂ ਨੂੰ ਆਉਣ ਦਾ ਤੇ ਉਨ੍ਹਾਂ ਦੇ ਸੁਝਾਅ ਤੇ ਕਿਸਾਨਾਂ ਦਾ ਛੇਵਾਂ ਹਿੱਸਾ ਲਗਾਨ ਮਾਫ਼ ਕਰਨ ਦਾ ਜ਼ਿਕਰ ਕੀਤਾ ਹੈ ਪਰ ਸੰਮਤ ਇਸ ਤੇ 1662 ਬਿ. (1605 ਈ.) ਭਾਦੋਂ ਹੀ ਲਿਖਿਆ ਹੈ। 'ਤਵਾਰੀਖ ਗੁਰੂ ਖ਼ਾਲਸਾ', ਪੰਨੇ 409-10.

116. ਭਾਈ ਵੀਰ ਸਿੰਘ, ਕਬਿੱਤ ਭਾਈ ਗੁਰਦਾਸ, ਪੰਨੇ 46-47.

117. ਗੁਰਦਾਸ ਬੁਢਾ ਸਯੰਦਨ ਚੜੇ ਸਭ ਸੋਭਾ ਭਰਪੂਰ ।
ਦਤੂ ਜੀ ਰਥ ਔਰ ਚੜ੍ਹ ਚਲੇ ਬਜਾਵਤ ਤੂਰ ।।
'ਗੁਰ ਬਿਲਾਸ ਪਾਤਸ਼ਾਹੀ 6', ਪੰਨਾ 106.

118. Ganda Singh, *Guru Arjun's Martyrdom Reinterpreted;* 'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 7 ਅਤੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 4, ਅੰਸੂ 38 ਵਿਚ ਗੁਰੂ ਜੀ ਦੀ ਸ਼ਹਾਦਤ ਦਾ ਮੁਖ ਕਾਰਨ ਚੰਦੂਸ਼ਾਹੀ ਦੀ ਗੁਰੂ ਜੀ ਨਾਲ ਲੜਕੀ ਦਾ ਰਿਸ਼ਤਾ (ਗੁਰੂ) ਹਰਿਗੋਬਿੰਦ ਜੀ ਲਈ ਅਪ੍ਰਵਾਨ ਕਰਨਾ ਹੀ ਮੁਖ ਕਾਰਨ ਦਸਿਆ ਹੈ ਜੋ ਕਿ ਇਨ੍ਹਾਂ ਲਿਖਾਰੀਆਂ ਦੀ ਗੁਰੂ ਜੀ ਦੀ ਸ਼ਹਾਦਤ ਸੰਬੰਧੀ ਫ਼ਾਰਸੀ ਸ੍ਰੋਤਾਂ ਤੋਂ ਪ੍ਰਾਪਤ ਸੂਚਨਾ ਤੋਂ ਨਾ-ਵਾਕਫ਼ੀ ਤੇ ਆਧਾਰਤ ਸੀ। ਚੰਦੂ ਜੋ ਕਿ ਕੋਈ ਬਹੁਤ ਵੱਡਾ ਸਰਕਾਰੀ ਅਫ਼ਸਰ ਨਹੀਂ ਸੀ, ਵੀ ਇਕ ਕਾਰਨ ਹੋ ਸਕਦਾ ਹੈ ਅਤੇ ਪ੍ਰਿਥੀਏ ਦਾ ਲਗਾਤਾਰ ਵਿਰੋਧ ਵੀ ਇਸ ਦੇ ਨਾਲ ਹੀ ਗਿਣਿਆ ਜਾ ਸਕਦਾ ਹੈ, ਪਰ ਸ਼ਹਾਦਤ ਦਾ ਮੁਖ ਕਾਰਨ ਜਿਵੇਂ ਕਿ ਡਾ. ਗੰਡਾ ਸਿੰਘ ਜੀ ਨੇ ਸਥਾਪਤ ਕਰਨ ਦਾ ਯਤਨ ਕੀਤਾ ਹੈ ਨਕਸ਼ਬੰਦੀ ਹੱਠਧਰਮੀਆਂ ਦੀ ਈਰਖਾ ਹੀ ਜਾਪਦਾ ਹੈ, ਕੇਸਰ ਸਿੰਘ ਛਿੱਬਰ ਦੇ ਮਨ ਵਿਚ ਵੀ ਇਹੀ ਗੱਲ ਜਾਪਦੀ ਹੈ ਜਦੋਂ ਉਹ ਲਿਖਦੇ ਹਨ,

ਵਿਗਾੜੀ ਖਤ੍ਰੀਆਂ ਤੁਰਕਾਂ ਨਿਆਉ ਨ ਕੀਤਾ ।
'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ', ਚਰਣ 5/142, ਪੰ. 55.

119. ।। ਚੌਪਈ ।।

ਭਗਤ ਸਿੰਘ ਗੁਰ ਕਥਾ ਸੁਨੀਜੈ । ਗੁਰ ਅਰਜਨ ਜੋ ਕਾਰਜ ਕੀਜੈ ।
ਬਾਦਸ਼ਾਹ ਕੀ ਮਰਜ਼ੀ ਜਾਨੀ । ਦਯਾ ਸਿੰਧ ਗੁਰ ਅਰਜਨ ਗਿਯਾਨੀ ।
।। 148 ।।

ਕੋਠੜੀ ਗੁਰੂ ਗ੍ਰੰਥ ਜੀ ਆਇ । ਗੁਰ ਅਰਜਨ ਬੈਠੇ ਸੁਖ ਪਾਏ ।
ਸਾਹਿਬ ਬੁੱਢਾ ਲੀਓ ਬੁਲਾਇ । ਭਾਈ ਗੁਰਦਾਸ ਭੀ ਸਾਥ ਸਦਾਇ ।।
।। 149 ।।

।। ਦੋਹਰਾ ।।

ਏ ਦੋਊ ਬੈਠਤ ਭਏ ਸ੍ਰੀ ਗੁਰ ਕੇ ਨਿਕਟਾਨ ।।
ਹਰਿਗੋਬਿੰਦ ਜੀ ਪੁਨ ਆਏ ਸ੍ਰੀ ਗੁਰ ਮਨ ਕੀ ਜਾਨ ।। 150 ।।

॥ ਚੌਪਈ ॥

ਗੁਰੂ ਅਰਜਨ ਅਸ ਰੀਤ ਕਰਾਈ। ਪੈਸੇ ਪਾਂਚ ਨਰੇਲ ਮੰਗਾਈ।
ਬੁਢੇ ਕਉ ਗੁਰ ਕਹਾ ਸੁਨਾਇ। ਹਰਗੋਬਿੰਦ ਕੋ ਤਿਲਕ ਲਗਾਇ ॥151॥

... ... ...

ਸ੍ਰੀ ਗੁਰੂ ਜੀ ਪੁਨ ਏ ਉਚਾਰਾ। ਭਾਈ ਗੁਰਦਾਸ ਸੁਨੋ ਨਿਰਧਾਰਾ ॥212॥
ਹਰਿਗੋਬਿੰਦ ਗੁਰ ਰੂਪ ਮਮ ਸਹੀ ਸਤ ਰਿਦ ਜਾਨ।
ਹਰਿ ਗੋਬਿੰਦ ਢਿਗ ਤੁਮ ਰਹੋ ਹਮਰੋ ਬਨੈ ਧਿਆਨ ॥213॥

'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 7, ਪੰਨਾ 137, 140;

ਸਭਿ ਸੋ ਕਹਿ ਨੀਕੇ ਉਪਦੇਸ਼ ॥ ਸਿਮਰਹੁ ਸਤਿਗੁਰ ਹਰਹੁ ਕਲੇਸ ॥
ਸਾਹਿਬ ਬੁਢਾ ਅਰ ਗੁਰਦਾਸ ॥ ਇਨ ਜੁਤਿ ਸ੍ਰੀ ਹਰਿਗੋਬਿੰਦ ਪਾਸ ॥24॥
ਰਹਹੁ ਸਦਾ ਧਰਿ ਗੁਰਮਤਿ ਆਛੇ ॥ ਨਿਤ ਪ੍ਰਸੰਨ ਰਖਹੁ ਹਮ ਪਾਛੈ ॥
ਕਿਨਹੂੰ ਆਗਯਾ ਭੰਗ ਨ ਕਰਨੀ ॥ ਨਿਜ ਮਤਿ ਕੀਜਹਿ ਇਨ ਅਨੁਸਰਨੀ ॥ 25 ॥

ਹਰਿਗੋਬਿੰਦ ਕੋ ਪੁਨਹ ਸੁਨਾਈ ॥ ਅਦਬ ਰਖਹੁ ਨਿਤ ਬੁਢਾ ਭਾਈ ॥
ਜਿਮ ਅਗਿਆ ਦੇ ਤੈਸੇ ਰਹਿਨਾ ॥ ਨਹਿ ਇਨਕੇ ਸਨਮੁਖ ਕਬਿ ਕਹਿਨਾ ॥ ॥ 26 ॥

'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 5, ਅੰਸੂ 31, ਪੰਨੇ 2351-52;

ਭਾਈ ਗੁਰਦਾਸ ਬੈਠ ਸਮਝਾਇਆ। ਅਸਾਡਾ ਲਗੇਗਾ ਸੀਸੁ ਇਹ ਨਿਸਚਾ ਹੋ ਆਇਆ।
ਹਰਿ ਗੁਬਿੰਦ ਦਾ ਖਸਮਾਨਾ ਹੈ ਤੁਸਾਂ ਨੂੰ। ਏਹੁ ਹੈ ਨੇਦਾਨ ਈਆਣਾ ਤੁਸਾਂ ਰਾਜੀ ਰਖਣਾ ਇਨਾ ਨੂੰ ॥ 33 ॥

'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ', ਚਰਣ 5/33, ਪੰਨਾ 54;

ਹੁਣ ਆਪਣਾ ਅੰਤ ਸਮਾਂ ਨਿਕਟ ਦੇਖ ਕੇ 7 ਜੇਠ ਸੰਮਤ 1663 ਬਿ. ਨੂੰ ਗੁਰਿਆਈ ਦੀ ਗੱਦੀ ਪਰ ਬੈਠਾ ਕੇ ਬਾਬੇ ਬੁੱਢੇ, ਭਾਈ ਗੁਰਦਾਸ, ਭਾਈ ਬਹਿਲੋ, ਭਾਈ ਸਾਲੋ, ਭਾਈ ਕਲਯਾਣੇ ਆਦਿਕ ਨਾਮੀ 2 ਸਿੱਖਾਂ ਨੂੰ ਗੁਰ ਘਰ ਦਾ ਕਾਰੋਬਾਰ ਤੇ ਗੁਰੂ ਹਰਿਗੋਬਿੰਦ ਜੀ ਦੀ ਬਾਂਹ ਸੌਂਪਕੇ ਭਾਈ ਜੇਠਾ, ਪੈੜਾ, ਬਿਧੀਆ, ਲੰਗਾਹਾ, ਪਿਰਾਣਾ, ਏਹਨਾਂ ਸਿੱਖਾਂ ਨੂੰ ਨਾਲ ਲੈ ਕਰ ਲਹੌਰ ਪਹੁੰਚੇ।

'ਤਵਾਰੀਖ ਗੁਰੂ ਖ਼ਾਲਸਾ', ਭਾਗ ਪਹਿਲਾ, ਪੰਨੇ 410-11.

120. 'ਗੁਰ ਬਿਲਾਸ ਪਾਤਸ਼ਾਹੀ 6', ਅਧਿਆਇ 7, ਪੰਨਾ 146.

॥ ਦੋਹਰਾ ॥

121. ਗੁਰ ਮੰਤ੍ਰ ਪੋਥੀ ਜੋਊ ਸੇਲੀ ਟੋਪੀ ਸਾਥ।
ਮਾਲਾ ਮੰਜੀ ਪਾਂਚ ਏ ਧਰ ਤਿਨ ਨਿਵਾਯੋ ਮਾਥ ॥ 16 ॥

॥ ਚੌਪਈ ॥

ਹਰਿ ਗੁਬਿੰਦ ਦਿਖ ਮਨ ਮੁਸਕਾਏ । ਬੁਢੇ ਜੀ ਕੋ ਬੈਨ ਅਲਾਏ ।
ਇਹ ਮਸੰਦ ਕਿਆ ਰਾਖਯੋ ਆਗਰ । ਬੁਢਾ ਕਹਿ ਸੁਨੀਏ ਸੁਖ ਸਾਗਰ ॥ 17 ॥
ਤੁਮਤੇ ਬਾਤ ਨ ਕੋਇ ਛਪਾਈ । ਗੁਰ ਨਾਨਕ ਇਹ ਰੀਤ ਚਲਾਈ ।
ਇਨ ਕਰ ਗੁਰਿਆਈ ਕੋ ਧਾਰੈ । ਬਹੁਰ ਗੁਰੂ ਹੋਇ ਜਗੁ ਨਿਸਤਾਰੇ ॥ 18 ॥

... ... ... ... ...

॥ ਦੋਹਰਾ ॥

ਸ਼ਸਤ੍ਰ ਆਸਤ੍ਰ ਅਬ ਧਾਰਹੋਂ ਪਿਤ ਬਦਲੇ ਕੇ ਹੇਤ ।
ਭੂਮ ਭਾਰ ਸਭ ਦੂਰ ਕਰ ਕਹਿ ਬਚ ਪ੍ਰਭ ਜਸ ਕੇਤ ॥ 25 ॥
ਅਸ ਕਹਿ ਤੋਸੇਖਾਨੇ ਰਾਖੇ । ਸੇਲੀ ਟੋਪੀ ਪਾਂਚ ਜੁ ਭਾਖੇ ।
ਸਾਹਿਬ ਬੁਢੇ ਕਰ ਅਰਦਾਸ । ਪਾਗ ਦਈ ਗੁਰ ਕੋ ਰਹਿਰਾਸ ॥ 26 ॥

'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 7, ਪੰਨਾ 150.

122. During the absence of Guru Hargobind Bhai Gurdas was appointed to all the spiritual duties of Akal Takhat.

*The Khalsa*, Lahore, July 13, 1930.

123. ਹਾੜ ਪ੍ਰਿਥਮ ਏਕਮ ਥਿਤ ਮਾਹੀਂ ।
ਹਰਿਗੋਬਿੰਦ ਗੁਰ ਪਾਗ ਬੰਧਾਹੀ ।
ਹੁਕਮਨਾਮੇ ਦਿਨ ਦੂਤੀ ਲਖਾਏ ।
ਸ੍ਰੀ ਗੁਰ ਦੇਸਨਿ ਦੇਸ ਪਠਾਏ ॥33॥

॥ ਦੋਹਰਾ ॥

ਐਸੇ ਬਚਨ ਯਾ ਮੇ ਲਿਖੇ ਭੇਟ ਸ਼ਾਸਤ੍ਰ ਹੈ ਲਿਆਇ ।
ਪਖ ਦਿਵਸ ਮੇਂ ਆਇ ਸਭ ਯਾ ਮੈਂ ਦੇਰ ਨ ਲਾਇ ॥34॥

'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 8, ਪੰਨਾ 150.

124. ਹਾੜ ਪੰਚਮੀ ਕੋ ਦਿਨ ਜਾਨ ॥
ਸ੍ਰੀ ਗੁਰ ਉਦਮ ਕੀਨ ਮਹਾਨ ॥35॥
ਗੁਰਦਾਸ ਬੁਢੇ ਕੋ ਲੈ ਨਿਜ ਸਾਥ । ਤਖਤ ਅਰੰਭ ਕਰ ਦੀਨਾ ਨਾਥ ॥
ਜਹ ਭਗਵਤ ਥੀ ਆਗਿਆ ਦਈ । ਤਹਾਂ ਅਰੰਭ ਗੁਰੂ ਜੀ ਕਈ ॥36॥

॥ਦੋਹਰਾ॥

ਰਵਿ ਦਿਨ ਪੰਚਮ ਥਿਤ ਲਗਨ ਉਤਮ ਸਮਾ ਵਿਚਾਰ ।
ਅਤਿ ਮੰਗਲ ਸੋ ਸਤਿਗੁਰੂ ਬਾਜੇ ਅਧਕ ਸੁਧਾਰ ॥37॥
ਕਰ ਅਰਦਾਸ ਸ੍ਰੀ ਸਤਿ ਗੁਰੂ ਪੁਨ ਪ੍ਰਸਾਦਿ ਵਰਤਾਇ ।
ਪ੍ਰਿਥਮ ਨੀਵ ਸ੍ਰੀ ਗੁਰ ਰਖੀ ਅਬਚਲ ਤਖ਼ਤ ਸੁਹਾਇ ।

॥ਚੌਪਈ॥

ਕਿਸੀ ਰਾਜ ਨਹਿੰ ਹਾਥ ਲਗਾਯੋ । ਬੁਢੇ ਔ ਗੁਰਦਾਸ ਬਨਾਯੋ ।
ਖਚਤ ਰੇਖਤਾ ਤਖਤ ਅਕਾਰ । ਬਨਾਯੋ ਕਛਕ ਉਚ ਨਿਰਧਾਰ ॥39॥

ਸ੍ਰੀ ਗੁਰ ਦਿਖ ਇਹੁ ਬਚਨ ਉਚਾਰਾ ॥ ਸਮਾ ਪਾਇ ਇਹ ਬਨੈ ਅਪਾਰਾ ।
ਸੁੰਦਰ ਸਵਰਨ ਬਡੀ ਛਬ ਪਾਵੈ । ਦੇਖ ਨਾਕ ਬੈਕੁੰਠ ਲਜਾਵੈ ॥40॥

'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 8, ਪੰਨਾ 151;

Teja Singh & Ganda Singh, *A Short History of the Sikhs*, Vol. I, p. 39, ਅਨੁਸਾਰ ਅਕਾਲ ਤਖ਼ਤ (1606 ਈ.) ਵਿਚ ਸ਼ੁਰੂ ਹੋ ਕੇ 1609 ਈ. ਵਿਚ ਸੰਪੂਰਨ ਹੋਇਆ ।

125. ਭਗਤ ਸਿੰਘ ਦਸ ਖੌੜਸ ਦਿਨਗੇ ਹਾੜ ਕੇ । ਦਸਮੀ ਥਿਤਿ ਉਦਾਰ ਮਹੂਰਤ ਗਾੜਕੇ ।
ਆਗਯਾ ਪ੍ਰਭ ਕੀ ਮਾਨ ਗੁਰੂ ਸੁਖ ਪਾਇਯੋ । ਹੋ ਸੁੰਦਰ ਪਹਿਰ ਪੁਸ਼ਾਕ ਸੋ ਬਯੋਤ ਬਨਾਇਯੋ ॥45॥

॥ਦੋਹਰਾ॥

ਦਰਸ ਹੇਤ ਸੰਗਤਿ ਖੜੀ ਆਇ ਤਬੈ ਸਮੁਹਾਇ ।
ਪੂਜਾ ਹਮ ਚਾੜ੍ਹੈ ਤਬੈ ਜਬ ਗੁਰ ਤਖਤ ਸੁਹਾਇ ॥46॥

॥ਸਵੈਯਾ॥

ਪੀਤ ਪੁਸ਼ਾਕ ਧਰੀ ਸੁਖ ਸਾਗਰ ਔ ਕਲਗੀ ਗੁਰਸੀਸ ਸੁਹਾਏ ।
ਔ ਭੁਜ ਅੰਗਦ ਸੋਹਤਿ ਹੈ ਫੁਨਿ ਪੀਠ ਪੈ ਚਰਮ ਧਰੀ ਛੱਬ ਪਾਏ ।
ਦੋ ਅਸ ਲੈ ਭਗਵੰਤ ਤਬੈਂ ਗੁਰ ਕੇ ਗਰ ਡਾਰ ਦੀਏ ਹਿਰਖਾਏ ।
ਮੀਰੀ ਕੀ ਮੀਰ ਔ ਪੀਰੀ ਕੀ ਪੀਰ ਸੁ ਦੋਊ ਧਰੀ ਭਗਵੰਤ ਅਲਾਏ ॥47॥"

'ਗੁਰ ਬਿਲਾਸ ਪਾਤਸ਼ਾਹੀ 6', ਅਧਿਆਇ 8, ਪੰਨਾ 151;

ਮੀਰੀ ਤੇ ਪੀਰੀ ਦੀਆਂ ਤਲਵਾਰਾਂ ਧਾਰਨ ਕਰਨ ਸੰਬੰਧੀ ਮਹਾਂਕਵੀ ਸੰਤੋਖ ਸਿੰਘ ਜੀ ਨੇ ਵੀ ਲਿਖਿਆ ਹੈ,

ਹਾਥ ਜੋਰਿ ਕਰਿ ਬੂਜਨ ਲਾਗੇ ॥ ਧਰਹਿੰ ਖੜਗ ਇਕ ਜੇ ਭਟ ਆਗੇ ॥
ਦੋਇ ਆਪ ਲੈ ਨਿਜ ਗਰ ਪਾਏਂ ॥ ਇਹ ਕਥਾ ਕਾਰਨ ਦੇਹੁ ਸੁਨਾਏ ॥21॥

ਧਰੇ ਤੇਜ ਸਤਿਗੁਰ ਬਚ ਕਹੇ ॥ 'ਹਮ ਇਸ ਹਿਤ ਜੁਗ ਅਸਿ ਗਹੇ ॥
ਇਕ ਤੇ ਲੇਂ ਮੀਰਨਿ ਕੀ ਮੀਰੀ ॥ ਦੂਸਰ ਤੇ ਪੀਰਨਿ ਕੀ ਪੀਰੀ ॥22॥

ਮੀਹੀ ਪੀਰੀ ਦੋਨੋਂ ਧਰੈਂ ॥ ਬਚਹ ਸ਼ਰਨਿ ਨਤੁ ਜੁਗ ਪਰਹਰੈ ॥'
ਸੁਨਿ ਸਤਿਗੁਰ ਕੇ ਬਾਕ ਅਡੋਲੇ ॥ ਧਰਿ ਸਰਧਾ ਲਹਿ ਅਨੰਤ ਅਤੋਲੇ ॥23॥

'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 4, ਅੰਸੂ 43, ਪੰਨਾ 2408;
ਪਾਂਚ ਪਾਤਿਸਾਹੀ ਮੋ ਰਖਾ ਰਾਜ ਜੋਗ ਸਮ ਭਾਇ ।

ਅਬ ਰਾਜ ਸਾਜ ਬਾਹਰ ਪ੍ਰਗਟ ਧਰਿਓ ਅੰਤਰਿ ਜੋਗ ਦੁਰਾਇ ॥1॥
'ਮਹਿਮਾ ਪ੍ਰਕਾਸ਼', ਭਾਗ ਦੂਜਾ, ਪੰਨਾ 420.

126. ਫਰਸ ਬਿਸਾਲ ਭਯੋ ਰੰਗਦਾਰ ॥ ਗੁਰ ਕੋ ਰਚਯੋ ਸਿੰਘਾਸਨ ਚਾਰੁ ॥
ਬ੍ਰਿਧ ਗੁਰਦਾਸ ਬਾਮ ਅਰ ਦਾਂਏ ॥ ਅਪਰ ਮਸੰਦ ਸਿਖ ਸਮੁਦਾਯੇ ॥14॥
'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 4, ਅੰਸੂ 43, ਪੰਨਾ 2408.

127. 'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 8, ਪੰਨਾ 152-53.

128. ॥ ਚੌਪਈ ॥

ਮਨੀ ਸਿੰਘ ਕਹਿ ਚਰਿਤ ਅਪਾਰਾ । ਹਰਿਗੋਬਿੰਦ ਯੌਂ ਕਰੇ ਮੁਰਾਰਾ ।
ਚੌਕੀ ਪਾਂਚ ਸ਼ਬਦ ਕੀ ਸੁਨੈਂ । ਪਾਛੇ ਗੁਰ ਨਾਨਕ ਜਸ ਗੁਨੈ ॥81॥
ਰਹੀ ਜਾਮ ਨਿਸਿ ਆਸਾ ਵਾਰ । ਕਰ ਇਸ਼ਨਾਨ ਸੁਨੇ ਹਿਤ ਧਾਰ ।
ਪਾਛੈ ਅਰਧ ਜਾਮ ਦਿਨ ਆਏ । ਚੌਕੀ ਆਨੰਦ ਸੁਨੇ ਮਨ ਲਾਏ ॥82॥

॥ ਦੋਹਰਾ ॥

ਸਵਾ ਜਾਮ ਦਿਨ ਕੇ ਚੜ੍ਹੇ ਚੌਕੀ ਤ੍ਰਿਤਿਆ ਸੁਨਾਇ ।
ਚਰਨ ਕਮਲ ਕੀ ਪ੍ਰੇਮ ਸੋਂ ਪੁਨ ਪਰਸਾਦਿ ਛਕਾਇ ॥83॥
ਚਾਰ ਘੜੀ ਬਿਸ੍ਰਾਮ ਕਰ ਸਤਿਨਾਮ ਕਰ ਧਿਆਨ ।
ਡੇਢ ਜਾਮ ਦਿਨ ਕੇ ਰਹੇ ਸਤਿ ਗੁਰ ਕਰੇ ਪਯਾਨ ॥ 84 ॥

॥ ਚੌਪਈ ॥

ਚਾਰ ਸਹਸ ਸੂਰਾ ਸੰਗ ਲੈ ਕੇ । ਬਾਜ ਕੁਹੀ ਜੁਰਰੇ ਸੰਗ ਕੈ ਕੈ ।
ਬਨੈ ਜਾਂਹਿ ਸੰਗ ਸ੍ਵਾਨ ਅਪਾਰਾ । ਇਹ ਬਿਧ ਸ੍ਰੀ ਗੁਰ ਖੇਲ ਸ਼ਿਕਾਰਾ ॥85॥
ਬਹੁਰੋ ਅਰਧ ਜਾਮ ਦਿਨ ਰਹੈ ।
ਸ੍ਰੀ ਗੁਰ ਆਇ ਤਖਤ ਪਰ ਬਹੈਂ ॥ 89 ॥
ਸੋਦਰ ਚੌਕੀ ਲਾਇ ਦੀਵਾਨ ।
ਚਤਰਥ ਸੁਨੇ ਅਧਕ ਸੁਖ ਮਾਨ ।
ਪੰਚਮ ਚੌਕੀ ਕਾਨੜਾ ਗਾਵੈਂ ।
ਸੋਹਿਲਾ ਸੁਨ ਬਿਸ੍ਰਾਮ ਸੁ ਪਾਵੈਂ ॥ 90 ॥

'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 8, ਪੰਨੇ 153-54;
ਸੋਦਰ ਪਿਛੋਂ ਨਾਥ ਤੇ ਅਬਦੁਲ ਵਾਟਾਂ ਸੁਣਾਦੇ ਹਨ । ਉਹੀ, ਛੰਦ 93-94, ਪੰਨਾ 154,

129. ਤਖਤ ਪੂਜ ਕਰਬੇ ਨਮਿਤ ਗੁਰਦਾਸ ਭਾਈ ਠਹਿਰਾਇ ।
ਨਿੱਤ ਕਰਾਇ ਸਨਾਨ ਸੋ ਪੁਸ਼ਪ ਸੁਗੰਧ ਲਗਾਇ ॥92॥ ਉਹੀ, ਪੰਨਾ 154.

130. ਉਹੀ, ਛੰਦ 169-89, ਪੰਨੇ 158-59.

131. ਮਹਾਨਕੋਸ਼, ਪੰਨਾ 669 ਅ.

132. ਇਸ ਸੱਦੇ ਬਾਰੇ ਸਿੱਖ ਇਤਿਹਾਸ ਦੇ ਮਿਲਦੇ ਰਵਾਇਤੀ ਲੇਖਾਂ ਤੋਂ ਕੋਈ ਸਪਸ਼ਟ ਮਤ ਨਹੀਂ ਬਣਦਾ ਅਤੇ ਨਾ ਹੀ ਇਸ ਦੇ ਕੋਈ ਨਿਸਚਿਤ ਸਮੇਂ ਬਾਰੇ ਸਿੱਖ ਇਤਿਹਾਸਕਾਰਾਂ ਵਿਚ ਇਕ ਮਤ ਹੈ। ਜਾਪਦਾ ਇਹੀ ਹੈ ਕਿ ਇਹ ਉਨ੍ਹਾਂ ਲੋਕਾਂ ਦੀ ਗਿਣੀ-ਮਿਥੀ ਸਾਜ਼ਸ਼ ਕਰਕੇ ਹੀ ਹੋਣਾ ਹੈ, ਜਿਹੜੇ ਗੁਰੂ ਅਰਜਨ ਦੇਵ ਜੀ ਤੇ ਝੂਠੇ ਦੋਸ਼ ਲਾਉਣ ਤੇ ਉਨ੍ਹਾਂ ਦੀ ਸ਼ਹਾਦਤ ਕਰਵਾਉਣ ਵਿਚ ਮੁਹਰੀ ਹਨ। ਗਿਆਨੀ ਗਿਆਨ ਸਿੰਘ ਜੀ ਨੇ ਲਹੌਰ ਦੇ ਸੂਬੇਦਾਰ ਕਾਸਮ ਬੇਗ਼ ਖਾਂ ਦੀ ਗੁਰੂ ਹਰਿਗੋਬਿੰਦ ਜੀ ਵਿਰੁਧ ਬਾਦਸ਼ਾਹ ਨੂੰ ਦਿੱਲੀ ਭੇਜੀ ਰਿਪੋਰਟ ਦਾ ਸੰਖੇਪ ਇਸ ਤਰ੍ਹਾਂ ਦਿੱਤਾ ਹੈ ਪਰ ਸ੍ਰੋਤ ਨਹੀਂ ਲਿਖਿਆ,

"ਗੁਰੂ ਹਰਿਗੋਬਿੰਦ ਨੇ ਆਪਣੇ ਵੱਡੇ ਗੁਰੂਆਂ ਦੀ ਮਰਯਾਦਾ ਪੀਰਾਂ ਫ਼ਕੀਰਾਂ ਵਾਲੀ ਛੱਡਕੇ ਧਾੜਵੀਆਂ ਵਾਲਾ ਤਰੀਕਾ ਫੜ ਰਖਿਯਾ ਹੈ ਤੇ ਇਕ ਚੌਤਰੇ ਦਾ ਨਾਮ ਅਕਾਲ ਤਖਤ ਰੱਖ ਕੇ ਉਥੇ ਸਭਾ ਲਾ ਕੇ ਹਾਕਮਾਂ ਵਾਂਗ ਹਮੇਸ਼ਾ ਇਨਸਾਫ ਕਰਦਾ ਹੈ ਤੇ ਸਾਰੇ ਦੇਸ਼ ਦੇ ਝਗੜੇ ਆਪੇ ਨਬੇੜਦਾ ਹੈ। ਸ਼ਾਸਤ੍ਰ ਵਿਦਿਯਾ ਸਿਖਨ ਦਾ ਉਪਦੇਸ਼ ਕਰ ਕਰ ਜੰਗੀ ਫ਼ੌਜ ਤੇ ਸਮਾਨ ਅਕੱਠੇ ਕਰ ਰਿਹਾ ਹੈ। ਸਾਰਾ ਪੰਜਾਬ ਮੁਲਕ ਏਨ੍ਹਾਂ ਦਾ ਮੁਰੀਦ ਹੈ, ਸੈਂਕੜੇ ਚੋਰ ਧਾੜਵੀ ਏਨ੍ਹਾਂ ਪਾਸ ਆਏ ਰਹਿੰਦੇ ਹਨ, ਸੋ ਜੇਕਰ ਹੁਣ ਇਨ੍ਹਾਂ ਦਾ ਬੰਦੋਬਸਤ ਨਹੀਂ ਕੀਤਾ ਗਿਆ ਤਾਂ ਫਸਾਦ ਵਧੇਗਾ।" ਗਿਆਨੀ ਜੀ ਦੀ ਲਿਖਤ ਅਨੁਸਾਰ ਇਸੇ ਰਿਪੋਰਟ ਦੇ ਆਧਾਰ ਤੇ ਜਹਾਂਗੀਰ ਨੇ ਗੁੱਸਾ ਖਾ ਕੇ ਗੁੰਚਹ ਬੇਗ਼ ਖ਼ਾਂ (ਦਸ ਹਜ਼ਾਰੀ) ਤੇ ਨਾਇਬ ਵਜ਼ੀਰ ਖਾਂ ਨੂੰ ਗੁਰੂ ਹਰਿਗੋਬਿੰਦ ਜੀ ਨੂੰ ਪੇਸ਼ ਕਰਨ ਦਾ ਹੁਕਮ ਦਿੱਤਾ। ਗਿਆਨੀ ਜੀ ਗੁਰੂ ਹਰਿਗੋਬਿੰਦ ਜੀ ਦੇ ਜਾਣ ਦਾ ਸੰਮਤ 1673 ਬਿ. (1616 ਈ.) ਲਿਖਦੇ ਹਨ ਜਦੋਂ ਕਿ 'ਗੁਰ ਬਿਲਾਸ ਪਾਤਸ਼ਾਹੀ 6', ਮੁਤਾਬਕ 1671 ਬਿ. (1614 ਈ.) (ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ 8 ਸਾਲ ਬਾਅਦ) ਦਿੱਤਾ ਹੈ (ਅਧਿਆਇ 8, ਪੰਨਾ 161; 'ਤਵਾਰੀਖ ਗੁਰੂ ਖ਼ਾਲਸਾ', ਭਾਗ ਪਹਿਲਾ, ਪੰਨਾ 418-19; ਪਰ ਜਿਵੇਂ ਕਿ ਕੇਸਰ ਸਿੰਘ ਛਿੱਬਰ ਦੀ ਲਿਖਤ ਤੋਂ ਇਸ਼ਾਰਾ ਮਿਲਦਾ ਹੈ। ਗੁਰੂ ਜੀ ਆਪ ਹੀ ਬਾਦਸ਼ਾਹ ਨੂੰ ਜਾ ਕੇ ਮਿਲਣਾ ਚਾਹੁੰਦੇ ਸਨ,

'ਸੰਮਤ ਸੋਲਾ ਸੈ ਚਉਹਟ ਭਏ। ਸਾਹਿਬ ਉਥੋਂ ਆਏ ਤਾਂ ਗਿਰਾਉ ਰੁਹੀਲਾ ਮਲਿ ਲਏ ॥53॥

ਤਿਸ ਦਾ ਨਾਂਓ ਸ੍ਰੀ ਹਰਿਗੋਬਿੰਦਪੁਰ ਧਰਿਆ<br>
ਡੇਰਾ ਜਾਇ ਉਥੇ ਹੀ ਕਰਿਆ।<br>
ਭਾਈ ਗੁਰਦਾਸ ਨੂੰ ਸਦਿ ਪਾਸ ਬਹਾਇਆ।<br>
ਤਿਸ ਦੇ ਨਾਲ ਮਤਾ ਪਕਾਇਆ ॥54॥

ਦਿੱਲੀ ਜਾਣ ਦੀ ਅਸਾਡੀ ਹੈ ਸਲਾਹ।<br>
ਹਕੀਕਤ ਅਪਨੀ ਜਾਇ ਕਹੀਐ ਬਾਦਸ਼ਾਹ।

ਨੇਕ ਸੁਣੀਦਾ ਹੈ ਸਾਹ ਜਹਾਨੀ (ਜਹਾਂਗੀਰ) ਅਸੀਂ ਭੀ ਜਾਇ ਕਹੀਏ ਬਖਾਨ ॥55॥

ਭਾਈ ਗੁਰਦਾਸ ਤਬਿ ਐਸੋ ਕਹਿਆ ।
ਗਰੀਬ ਨਿਵਾਜ਼ ਨਿਆਉ ਤੁਰਕਾਂ ਦੇ ਘਰਿ ਨਹੀਂ ਰਹਿਆ ।
ਸਾਹਿਬ ਹੈਨ ਸਿਆਣੇ ਪਰ ਅਵਸਥਾ ਹੈ ਨਿਦਾਨ ।
ਮੁਦਈ ਹੈਨ ਡਾਢੇ ਕੀਕਰ ਗੁਸਾਹ ਸਤਾਨ ॥56॥

ਗੁਰੂ ਅਰਜਨ ਤੁਸਾਡਾ ਪਲ ਨਹੀਂ ਸੇ ਵਿਸਾਹੁ ਕਰਦੇ ।
ਤੁਸਾਂ ਨੂੰ ਖੇਡਣ ਭੀ ਦੂਰ ਨਹੀਂ ਸੇ ਜਾਨਿ ਦੇਂਦੇ ਰਖਣ ਵਿਚਿ ਨਜ਼ਰ ਦੇ ।
ਤੁਸਾਂ ਹੋ ਖਾਵੰਦ ਅਸਾਂ ਹੈ ਤੁਹਾਡਾ ਅਦਬ ।
ਸਾਹਿਬ ਤੁਸਾਡੇ ਰਖਿਆ ਵਾਸਤੇ ਉਚਾਰੇ ਆਹੇ ਸ਼ਬਦ ॥57॥

ਸਾਹਿਬ ਨੂੰ ਤੁਸਾਂ ਸਾਹੇ ਬਹੁਤ ਪਿਆਰੇ ।
ਸਾਹਿਬ ਤੁਸਾਂ ਨੂੰ ਇਕੁ ਪਲ ਨਹੀਂ ਕਰਦੇ ਸੇ ਨਿਆਰੇ ।
ਲਾਹੌਰ ਟੁਰਦੇ ਹੋਏ ਸਾਹਿਬ ਤੁਸਾਡੀ ਭੁਜਾ ਅਸਾਡੇ ਸੀਸ ਪਰ ਗਏ ਸੇ ਧਾਰੇ ।
ਸੁਣੋ ਸ਼ਬਦ ਜੋ ਸਾਹਿਬ ਤੁਹਾਡੀ ਰਖਿਆ ਦੇ ਉਚਾਰੇ ॥58॥

ਆਸਾ ਮ. 5

ਸਤਿਗੁਰ ਸਾਚੇ ਦੀਆ ਭੇਜਿ...
ਅਕਾਲਪੁਰਖ ਪਿਤਾ ਉਪਰਿ ਸਾਹਿਬ ਮਾਣ ਹੈ ਕੀਤਾ ।
ਗੁਰੂ ਨਾਨਕ ਸਾਹਿਬ ਪਾਸੋਂ ਤੁਸਾਂ ਨੂੰ ਮੰਗ ਹੈ ਲੀਤਾ ।
ਧਰਮ ਕਲਾ ਦੀ ਵਲੋਂ ਤੁਸਾਂ ਹੋ ਭਏ ।
ਚਰੰਜੀਵ ਅਸੀਸ ਪਿਤਾ ਤੁਮਕੋ ਦਈ ॥64॥

ਗੁਰਿਆਈ ਦੀ ਤੁਸੀਂ ਪੀੜ੍ਹੀ ਅਸਾਡੀ ਹੋ ਤੁਸੀ ਮਾਨ।
ਮੁਦਈ ਹੈਨ ਡਾਢੇ ਤੁਸੀ ਹੋ ਨੈਦਾਨ ।
ਜਦ ਭਾਈ ਗੁਰਦਾਸ ਏਹੁ ਬਚਨ ਕਹੇ ।
ਤਬ ਸਾਹਿਬ ਚੁਪਕੇ ਹੋਇ ਰਹੇ।।64॥

ਭਾਈ ਹੀਰਾ ਭਾਈ ਮਨਸਾ ਭਾਈ ਲਾਲ ਚੰਦੁ ।
ਸਭਨਾ ਏਹੋ ਸਲਾਹਿ ਦਿਤੀ ਬਚਨ ਕੀਤਾ ਨਹੀਂ ਜਾਂਦੇ ਅਨੰਦ ।
ਸਿਖ ਸੰਗਤਿ ਸਾਹਿਬ ਪਾਸ ਲਗੇ ਆਵਨ ।
ਕਥਾ ਕੀਰਤਨ ਹੋਵੇ ਸਬਦ ਗਾਵਨ ॥65॥

ਸੰਮਤ ਸੋਲਾ ਸੇ ਸਤਾਹਟ ਜਬ ਗਏ ।
ਕਰ ਬਿਆਹ ਖਤ੍ਰੀ ਲੰਮਾ ਦੇ ਸਾਹਿਬ ਗੰਗਾ ਜੀ ਗਏ ।
ਕਰ ਇਸਨਾਨ ਲੋਕ ਜਬ ਮੁੜੇ ।

ਤਾਂ ਸਾਹਿਬ ਦਿਲੀ ਨੂੰ ਗਏ ਉਥੋਈ ।।
ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ, ਚਰਣ 6/52-67, ਪੰਨੇ 62-63.

133 ਬੁਢੇ ਕੋ ਸ੍ਰੀ ਗੁਰ ਫੁਰਮਾਇ । ਸੇਵਾ ਤੁਮ ਦਰਬਾਰ ਕਰਾਇ ।।265।।

।। ਦੋਹਰਾ ।।

ਆਇਸ ਯੌਂ ਗੁਰਦਾਸ ਕੋ ਸ੍ਰੀ ਗੁਰ ਕਹੀ ਸੁਨਾਇ ।
ਤਖਤ ਪੂਜ ਤੁਮ ਹੀ ਕਰੋ ਨਿਸ ਦਿਨ ਆਪ ਰਹਾਇ ।। 266 ।।

... ... ... ...

ਗੁਰਦਾਸ ਬੁੱਢਾ ਵਿਦਿਆ ਹਿੱਤ ਆਏ ।
ਸੋ ਨਿਸਿ ਸ੍ਰੀ ਗੁਰ ਪਾਸਿ ਰਹਾਇ ।
ਭਯੋ ਪ੍ਰਾਤ ਗੁਰ ਆਗਿਆ ਕੀਨੀ ।
ਏਕ ਸਹਸ ਸੈਨਾ ਸੰਗ ਦੀਨੀ ।।274।।

।। ਦੋਹਰਾ ।।

ਗੁਰਦਾਸ ਬੁੱਢੇ ਕੋ ਯੌਂ ਕਹਾ ਸਭ ਵਿਧ ਰਹੋ ਸੁਚੇਤ ।
ਸੈਨਾ ਕੌ ਐਸੇ ਕਹਾ ਇਨ ਆਗਿਆ ਧਰ ਹੇਤ।। 275 ।।
'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 8, ਪੰਨੇ 162-63;

।। ਚੌਪਈ ।।

ਮਸਲਤਿ ਭਈ ਭੋਰ ਪ੍ਰਸਥਾਨਾ।। ਪਹੁਚਹਿ ਦਿਲੀ ਸ਼ਾਹੁ ਸਥਾਨਾ ।।
ਪਾਛੇ ਬ੍ਰਿਧ ਭਾਈ ਗੁਰਦਾਸ । ਸਕਲ ਕਾਰ ਕਰਿਹੈ ਤੁਮ ਪਾਸਿ ।।2।।

ਸਭਿ ਬਿਧਿ ਮਹਿਂ ਦੋਨਹੁੰ ਬਹੁ ਸਯਾਨੇ ।। ਹਰਿਮੰਦਿਰ ਕੀ ਸੇਵ ਮਹਾਨੇ ।।
ਆਵਨਿ ਜਾਨੋ ਸੰਗਤ ਕੇਰਾ ।। ਦੇਗ ਚਲਾਵਨਿ ਕਾਜ ਬਡੇਰਾ ।।3।।

ਸਰਬ ਅਕੋਰ ਸੰਭਾਰਨਿ ਕਰਨੀ ।। ਜਿਤਕ ਮਸੰਦ ਤਿਨਹੁ ਸੁਧਿ ਧਰਨੀ।।

ਸਿੱਖਨਿ ਕੋ ਦੇਬੋ ਸਿਰਪਾਉ ।। ਸਦਾ ਕਾਰ ਇਹ ਸਹਿਜ ਸੁਭਾਊ ।।4।।
'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 4, ਅੰਸੂ 51, ਪੰਨੇ 2440-41.

134. 'ਤਵਾਰੀਖ ਗੁਰੂ ਖ਼ਾਲਸਾ', ਭਾਗ ਪਹਿਲਾ, ਪੰਨਾ 423; "ਭਾਈ ਗੁਰਦਾਸ ਜੀ ਦਾ ਗਵਾਲੀਅਰ ਜਾਣਾ ਸੰਭਵ ਗੱਲ ਹੀ ਜਾਪਦੀ ਹੈ ਜਦੋਂ ਅਸੀਂ ਮੁਹਸਨ ਫਾਨੀ ਦੀ ਦਬਿਸਤਾਨ ਮਜ਼ਾਹਿਬ ਵਿਚ ਇਹ ਲਿਖਿਆ ਪੜ੍ਹਦੇ ਹਾਂ ਕਿ ਏਹ ਬ੍ਰਿਤਾਂਤ ਮੈਂ ਆਪਣੀ ਅੱਖੀਂ ਦੇਖਿਆ ਹੈ, ਗੁਰੂ ਹਰਿਗੋਬਿੰਦ ਜੀ ਦੇ ਸਿੱਖ ਇਸਤ੍ਰੀ ਮਰਦ ਪੰਜਾਬ ਤੋਂ ਚਲ ਕੇ ਰੋਜ਼ ਸੌ ਸੌ ਦੇ ਲਗਭਗ ਗਵਾਲੀਏਰ ਪਹੁੰਚਦੇ ਸੇ, ਤੇ ਕਿਲੇ ਦੀ ਕੰਧ ਨੂੰ ਮੱਥੇ ਟੇਕ ਟੇਕ ਕੜਾਹ ਪ੍ਰਸਾਦ ਵਰਤਾ ਵਰਤਾ ਕੇ ਗੁਰੂ ਜੀ ਦੇ ਸ਼ਬਦ ਗਾਉਂਦੇ ਹੋਏ ਫੇਰ ਪੰਜਾਬ ਨੂੰ ਚਲੇ ਜਾਂਦੇ ।"

ਦੇਖੋ, ਗਿਆਨੀ ਗਿਆਨ ਸਿੰਘ, ਉਕਤ, ਪੰਨੇ 423-24;

ਗੁਆਲੀਏਰ ਦੇ ਹਰਿਦਾਸ ਦਾ ਭਾਈ ਗੁਰਦਾਸ ਦੀ ਗਿਆਰਵੀਂ ਵਾਰ ਦੀ ਤੀਹਵੀਂ ਪਉੜੀ ਵਿਚ ਜ਼ਿਕਰ ਆਉਂਦਾ ਹੈ ਅਤੇ ਭਾਈ ਮਨੀ ਸਿੰਘ ਜੀ ਨੇ 'ਸਿੱਖਾਂ ਦੀ ਭਗਤਮਾਲ', ਵਿਚ ਪੰਨਾ 151-53 ਤੇ ਹਰਿਦਾਸ ਜੀ ਦੀ ਸਾਖੀ ਵੀ ਲਿਖੀ ਹੈ।

135. "The only passage deserving a serious notice, represents, that an officer of Jahanguir, named Mahobut Khan, effected the Sicques (Guru Hargobind) submission to the emperor, who ordered him to be imprisoned in the fort of Gualior: but that after a short confinement, he was, at the intercession of Mahobut Khan set at liberty."

George Forster, *A Journey From Bengal to England* (Patiala : Languages Department Punjab, 1970), Vol. I, pp. 298-99,

136. ਅਰਦਾਸ ਭੇਟ ਤਬ ਗੁਰ ਧਰੀ ਬੰਦਨ ਕੀ ਮਨ ਲਾਇ।

ਗੁਰਦਾਸ ਤਬੇ ਅਰਦਾਸ ਕਰ ਲਗੋ ਚਰਨ ਗੁਰ ਆਇ ॥ 634 ॥

'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 8, ਪੰਨਾ 182;

ਪ੍ਰਥਮ ਅਕਾਲ ਤਖਤ ਗੁਰੁ ਆਏ। ਪੰਚਾਮ੍ਰਿਤ ਬਹੁ ਕਰਿ ਕੇ ਲਯਾਏ ॥ 25 ॥
ਖਰੋ ਕਰਾਵਨ ਕੋ ਅਰਦਾਸ। ਹਰਖਤਿ ਹੁਇ ਕੀਨੀ ਗੁਰਦਾਸਿ ॥

'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 5, ਅੰਸੂ 8, ਪੰਨਾ 2544.

137. Mandajit Kaur, op. cit. p. 71,

138. 'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 8, ਛੰਦ 975-979, ਪੰਨੇ 200-01.

139. 'ਕਬਿੱਤ ਭਾਈ ਗੁਰਦਾਸ', ਪੰਨਾ 52;

'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 8, ਛੰਦ 1056-1066, ਪੰਨਾ 264; ਇਹੀ ਕਹਾਣੀ ਸੂਰਜ ਪ੍ਰਕਾਸ਼ ਨੇ ਵੀ ਦੁਹਰਾਈ ਹੈ, ਫਿਰ ਭਾਈ ਜੀ ਦੀ ਵਾਰ ਦੀ ਪਉੜੀ ਵੀ।

140. ਇਕਿ ਦਿਨ ਸਿਖ ਜਿਸ ਥਲ ਗੁਰਦਾਸ ॥ ਬੈਠੇ ਬ੍ਰਿੰਦ ਜਾਇ ਕਰ ਪਾਸ ॥
ਬਦਲੀ ਸੋਢੀ. ਸੇਠ ਗੋਪਾਲਾ ॥ ਤਖਤੂ ਤੀਰਥ, ਨਵਲ, ਨਿਹਾਲਾ ॥ 28 ॥
ਕ੍ਰਿਸ਼ਨਾ ਜੈਤ ਤਿਲੋਕਾ ਸੂਰ ॥ ਸਿੱਖ ਤੁਲਸੀਯਾ ਰਹਿਤ ਹਜ਼ੂਰ ॥
ਇੱਤਯਾਦਿਕ ਜਾਨਹੁ ਸਿੱਖ ਬ੍ਰਿੰਦ ॥ ਕੇਤਿਕ ਗਿਨੀਅਨਿ ਨਾਮ ਬਿਲੰਦ ॥ 29 ॥
ਹਾਥ ਜੋਰਿ ਗੁਰਦਾਸ ਅਗਾਰੀ ॥ ਸਗਰੇ ਸਿੱਖਨਿ ਗਿਰਾ ਉਚਾਰੀ ॥
ਜਹਿਂ ਕਹਿ ਵਧੀ ਗੁਰੂ ਕੀ ਨਿੰਦਾ ॥ ਸੁਨਿ ਜਰੀ ਜਾਇ ਚਿਤ ਚਿੰਦ ॥ 30 ॥
ਤੁਮ ਅਰੁ ਬਡੇ ਜੁ ਬੁਢਾ ਸਾਹਿਬ ॥ ਸੀ ਅਰਜਨ ਕੇ ਮਹਾਂ ਮੁਸਾਹਿਬ ॥
ਜੇ ਇੱਤਯਾਦਿ ਅਪਰ ਸਿਖ ਧੀਰ ॥ ਤਿਨਹੁ ਨ ਕਬਹੁੰ ਬਿਠਾਵਹਿਂ ਤੀਰ ॥ 31 ॥
ਜਿਮਿ ਮਲੇਛ ਬਡ ਪੈਂਦੇ ਖਾਨ ॥ ਰਾਖਹਿਂ ਨਿਕਟਿ ਪ੍ਰੇਮ ਕੋ ਠਾਨਿ ॥

ਪੁਨਿ ਕੌਲਾਂ ਕੀ ਬਾਤਿ ਅਜੋਗ ॥ ਪਿਖ ਕੁਕਰਮ ਨਿੰਦਤਿ ਹੈ ਲੋਗ ॥ 32 ॥
ਤੁਮ ਸ੍ਰੀ ਅਰਜਨ ਕੇ ਮੇਲੀ ॥ ਕਯੋਂ ਸਮਝਾਇ ਨ ਠਾਨਹੁ ਠੇਲੀ ॥

ਸੁਨਿ ਗੁਰਦਾਸ ਕਹੀ ਨਿਜ ਬਾਨੀ ॥ ਇਕ ਪੌੜੀ ਵਿਚਿ ਵਾਰਿ ਵਖਾਨੀ ॥ 33 ॥
ਧਰਮਸਾਲ ਕਰਿ ਬਹੀ ਦਾ...(ਵਾਰ 26, ਪਉੜੀ 24) ॥

'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 5, ਅੰਸੂ 65, ਪੰਨਾ 2769;
'ਗੁਰ ਬਿਲਾਸ ਪਾਤਸ਼ਾਹੀ 6', ਵਿਚ ਵੀ ਇਸ ਦਾ ਪਹਿਲਾਂ ਜ਼ਿਕਰ ਹੈ :

ਘਨੀ ਅਸੂਆ ਪੂਰ ਭਈ ਦੇਸ ਦੇਸ ਸੁਨ ਪਾਇ ।
ਤੁਰਕ ਸੁਤਾ ਗੁਰ ਗ੍ਰਿਹਿ ਧਰੀ ਪਿਤ ਕੀ ਰੀਤ ਮਿਟਾਇ ॥ 1026 ॥
ਅਧਿਆਇ 8, ਪੰਨਾ 262.

141. ॥ ਦੋਹਰਾ ॥

ਬੁਢੇ ਆਦਿ ਗੁਰਦਾਸ ਲੌ ਸੰਗਤ ਸਭਿ ਇਕ ਠਾਇ ।
ਸਾਹਿਬ ਬੁੱਢੇ ਕੋ ਪ੍ਰਭੂ ਸ੍ਰੀ ਗੁਰ ਬਚਨ ਅਲਾਇ ॥ 1011 ॥

ਤੁਮਰੇ ਬਚ ਬਹੁ ਜੁੱਧ ਸਮਾ ਅਯੋ ਨਿਰਧਾਰ ।
ਜਬ ਲਗ ਮਾਤਾ ਤਨ ਰਹਾ ਰਹੈ ਮੌਨ ਬਿਨ ਰਾਰ ॥ 1012 ॥

॥ ਚੌਪਈ ॥

ਤਾਂਤੇ ਮਮ ਬਿਨਤੀ ਸੁਨਿ ਲੀਜੈ । ਭੰਗ ਮ੍ਰਿਜਾਦ ਸਭੇ ਕਰ ਦੀਜੈ ।
ਤੁਮ ਗੁਰਦਾਸ ਬੀੜ ਬਸ ਜਾਈ ॥.. ॥ 1013 ॥

॥ ਸੋਰਠਾ ॥

ਬਿਨਤੀ ਬਹੁਰ ਉਚਾਰ ਭਾਈ ਦੋ ਕਰ ਜੋਰ ਕੇ ।
ਫਿਰ ਕਬ ਰੀਤ ਸਵਾਰ ਮਹਾਰਾਜ ਸੰਸਾ ਹਰੋ ॥ 1019 ॥
ਸ੍ਰੀ ਗੁਰੋ ਵਾਚ ॥

॥ ਦੋਹਰਾ ॥

ਹਰਿਮੰਦਰ ਅਰ ਤਖਤ ਕੋ ਢਾਇ ਤੁਰਕ ਨਿਰਧਾਰ ॥
ਦਸਮ ਰੂਪ ਧਾਰੋ ਜਬੈ ਫਿਰ ਸਬ ਰੀਤ ਸਵਾਰ ॥ 1020 ॥

॥ ਚੌਪਈ ॥

ਅਵਲ ਨੀਵ ਮਸੰਦ ਨਿਵਾਰੋਂ । ਬਹੁ ਦੁਖ ਦੇ ਗੁਰ ਦੋਖੀ ਮਾਰੋਂ ।
ਗੁਰ ਕੋ ਸਿਖ ਐਸ ਸੁਚ ਹੋਈ । ਅਬਚਲ ਨੀਂਵ ਧਾਰ ਪੁਨ ਸੋਈ ॥ 1021 ॥
ਹਰਿਮੰਦਰ ਪੁਨ ਤਖ਼ਤ ਸਵਾਰੈਂ । ਚੌਕੀ ਰੀਤ ਸਬਦ ਸਭ ਧਾਰੈਂ ।
ਕਛਕ ਕਾਲ ਅਬਿ ਰੀਤ ਨ ਹੋਈ । ਗੁਰ ਇੱਛਾ ਅਸ ਸੰਸ ਨ ਕੋਈ ॥ 1022 ॥

॥ ਦੋਹਰਾ ॥

ਭਗਤ ਸਿੰਘ ਐਸੇ ਸੁਨਤਿ ਸਭੈ ਮੌਨ ਮਨ ਧਾਰ ।
ਭਾਈ ਬੁੱਢੋ ਬੰਦਨਾ ਕੀਨੀ ਭਏ ਤਿਆਰ ॥ 1023 ॥

ਬੀੜ ਓਰ ਬਿਬਕ ਜਾਤ ਭੇ ਸੰਗਤਿ ਨਿਜ ਨਿਜ ਥਾਇ ।
ਰੀਤੀ ਅਨਥਾ ਸਭ ਕਰੀ ਸ੍ਰੀ ਗੁਰ ਕੌ ਅਸ ਭਾਇ ॥ 1024 ॥

॥ ਚੌਪਈ ॥

ਭਗਤ ਸਿੰਘ ਗੁਰ ਅਰਜਨ ਦੇਵ । ਬੁਢੇ ਕਉ ਸੌਂਪੀ ਜੋ ਸੇਵ ।
ਗੁਰੂ ਗ੍ਰੰਥ ਕੀ ਦਈ ਮਿਟਾਇ । ਸਾਹਿਬ ਬੁਢਾ ਬੀੜ ਸਿਧਾਇ ।
ਐਸੋ ਸ੍ਰੀ ਗੁਰ ਚਰਤ ਧਰਾਏ । ਸੁਨਤ ਸਭੈ ਜਹਿ ਪਾਪ ਬਿਲਾਇ ।
ਭਾਈ ਸੇਵ ਤਖਤ ਕੀ ਧਰੈ । ਦਈ ਮਿਟਾਇ ਔਰ ਸਿਖ ਕਰੈ ।
ਕ੍ਰਿਪਾ ਸਿੰਧ ਸਦ ਰਹੈ ਹੁਲਾਸਾ । ਪ੍ਰਭ ਕੋ ਕੋਇ ਨ ਲਖੇ ਬਿਲਾਸਾ ॥1025॥

ਅਤੇ ਵਿਸਾਖੀ ਦੇ ਮੇਲੇ ਤੇ ਜਦੋਂ ਸੰਗਤ ਦਰਸ਼ਨਾਂ ਨੂੰ ਆਉਂਦੀ ਹੈ ਤਾਂ ਗੁਰੂ ਜੀ ਤੋਂ ਪੁੱਛਦੇ ਹਨ'

॥ ਚੌਪਈ ॥

ਮਹਾਰਾਜ ਭਾਈ ਔ ਜਾਨੋ । ਬੁਢਾ ਕਹਾਂ ਗਏ ਅਨ ਮਾਨੋ ।
ਤਬ ਗੁਰ ਕਹੈ ਬੀੜ ਹੈ ਭਾਈ । ਭੰਗ ਮ੍ਰਿਜਾਦ ਤਾਂਹਿ ਕੀ ਆਈ ॥1030॥

ਉਹੀ, ਅਧਿਆਇ 8, ਪੰਨੇ 261-62.

॥ ਚੌਪਈ ॥

142. ਅਥਯੋ ਸੂਰ ਨਿਸਾ ਪ੍ਰਗਟਾਈ ॥ ਦਯਾ ਸਿੰਘ ਕਰ ਚਰਤ ਮਹਾਈ ।
ਨਿਸਾ ਬਿਹਾਇ ਭੋਰ ਪ੍ਰਗਟਾਯੋ । ਭਾਈ ਬੁੱਢੇ ਮਨ ਸੁਖ ਪਾਯੋ ॥1134॥
ਗੁਰ ਆਇਸ ਲੈ ਦੋਇ ਪਧਾਰੇ । ਬੀੜ ਓਰ ਗੁਰ ਆਇਸ ਧਾਰੇ ॥1135॥'

ਉਹੀ, ਅਧਿਆਇ 8, ਪੰਨਾ 267.

143. ਉਹੀ, ਅਧਿਆਇ 15, ਪੰਨਾ 324; ਹਰਿਗੋਬਿੰਦਪੁਰ ਦੇ ਯੁੱਧ ਦੀਆਂ ਤਿੱਥਾਂ ਬਾਰੇ ਇਤਿਹਾਸਕਾਰਾਂ ਵਿਚ ਸੰਮਤੀ ਨਹੀਂ ।

144. ਉਹੀ, ਅਧਿਆਇ 15, ਛੰਦ 107, ਪੰਨਾ 327.

145. ਸਾਹਿਬ ਬੁਢੇ ਬਿਨਤਿ ਉਚਾਰੀ ।
ਮਹਾਰਾਜ ਸਾਹਿਬ ਅਵਤਾਰੀ ।
ਮੋਕੋ ਆਗਿਆ ਦੇਉ ਸਿਧਾਊਂ ।
ਦੀਜੋ ਦਰਸ ਹੌ ਜਬੈ ਬੁਲਾਊਂ ॥109॥

॥ ਦੋਹਰਾ ॥

ਜਬੈ ਸਿਖ ਮੈਂ ਭੇਜ ਹੋ ਤੁਮਰੇ ਨਿਕਟ ਸੁਧਾਰ ॥
ਤਬੈ ਦਰਸ ਮੁਹਿ ਦੀਜੀਐ ਕ੍ਰਿਪਾ ਸਿੰਧ ਕਰਤਾਰ ॥110॥
ਭਾਈ ਗੁਰਦਾਸ ਮਨ ਮੈਂ ਕਹੈ ਰਹੋਂ ਕਛੂ ਇਹ ਠੌਰ ॥
ਸਾਹਿਬ ਬੁੱਢਾ ਜੋ ਕਹੈਂ ਕ੍ਰਿਪਾ ਸਿੰਧ ਰਖ ਮੋਰ ॥111॥

॥ ਚੌਪਈ ॥

ਤਹਿ ਰਿਦ ਜਾਨ ਗੁਰੂ ਅਸ ਕਹਯੋ । ਭਾਈ ਗੁਰਦਾਸ ਈਹਾਂ ਤੁਮ ਰਹਯੋ ।
ਕੀਨ ਹਰਖ ਮਨ ਮੈਂ ਤਬ ਭਾਈ । ਸਾਹਿਬ ਬੁੱਢੇ ਆਗਿਆ ਪਾਈ ॥112॥

ਉਹੀ, ਅਧਿਆਇ 15, ਪੰਨਾ 327.

146. ਉਹੀ, ਅਧਿਆਇ 15, ਪੰਨਾ 330-31;
'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 6, ਅੰਸੂ 52, ਪੰਨਾ 3004.

147. ਹਰਿਗੁਵਿੰਦ ਗੁਰ ਚਰਤ ਮਹਾਏ ।
ਦੋਇ ਮਾਸ ਗੁਰ ਇਹਾਂ ਬਿਤਾਏ ।

ਗੁਰਬਿਲਾਸ ਪਾਤਸ਼ਾਹੀ 6, ਅਧਿਆਇ 16, ਪੰਨਾ 332.

148. ਸਭ ਸਿੱਖਨ ਕੋ ਬੋਲ ਕਰਿ ਔ ਭਾਈ ਗੁਰਦਾਸ ।
ਸਾਹਿਬ ਬੁੱਢੇ ਯਾਦ ਕੀਯ ਸ੍ਰੀ ਮੁਖ ਕੀਨ ਪ੍ਰਕਾਸ਼ ।

ਉਹੀ ।

149. ਉਹੀ, ਛੰਦ 15-17, ਅਧਿਆਇ 16, ਪੰਨਾ 333.

150. ਉਹੀ, ਛੰਦ 21-23, ਅਧਿਆਇ 16, ਪੰਨਾ 333.

151. ਉਹੀ, ਛੰਦ 42-44, ਪੰਨਾ 334.

152. ਸਾਹਿਬ ਭਾਨੂ ਨੈਨ ਤੇ ਚਲਿਯੋ ਨੀਰ ਪ੍ਰਵਾਹ ।
ਸਾਹਿਬ ਭਾਨੇ ਸ੍ਰੀ ਗੁਰੂ ਤਬੈ ਲਗਾਯੋ ਦਾਹ ॥ 62 ॥

ਉਹੀ, ਪੰਨਾ 335.

153. ਪਰਚਾਵਨ ਕਰਣ ਸਿਖ ਬਹੁ ਆਵੈਂ ।
ਨਿਤ ਨੂਤਨ ਕਛੁ ਵਾਰ ਨ ਪਾਵੈਂ ।
ਸ੍ਰੀ ਗੁਰੂ ਗ੍ਰੰਥ ਕਾ ਪਾਠ ਕਰਾਯੋ ।
ਭਾਈ ਗੁਰਦਾਸ ਕਰਤ ਸੁਖ ਪਾਯੋ ॥ 78 ॥

ਉਹੀ, ਅਧਿਆਇ 16, ਪੰਨਾ 336.

154. ॥ ਚੌਪਈ ॥

ਹਰਿ ਗੁਵਿੰਦ ਸ੍ਰੀ ਮੁਖ ਫੁਰਮਾਯੋ । ਭਾਈ ਭੋਗ ਗ੍ਰੰਥ ਕਾ ਪਾਇਯੋ ।
ਕ੍ਰਿਪਾ ਸਿੰਧ ਗੁਰ ਤਬ ਇਹੁ ਕੀਨੀ । ਸਾਹਿਬ ਭਾਨੇ ਕੋ ਪਗ ਦੀਨੀ ॥ 81 ॥

ਉਹੀ, ਅਧਿਆਇ 16, ਪੰਨਾ 336; ਹੋਰ ਵੇਖੋ,
ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ 6, ਅੰਸੂ 53, ਪੰਨਾ 3008.

155. ਗੁਰਬਿਲਾਸ ਪਾਤਸ਼ਾਹੀ 6, ਅਧਿਆਇ 16, ਛੰਦ 85-95, 101-105, ਪੰਨੇ 336-37.

156. ॥ ਕੁੰਡਲੀਆਂ ॥

ਸਭ ਸਿਖ ਤਬ ਇਕਠੇ ਭਏ ਸਤਿਗੁਰ ਲਾਇ ਦਿਵਾਨ ।
ਸ੍ਰੀ ਮੁਖ ਸੋ ਐਸੇ ਰਰਿਓ ਸੁਨੋ ਸਭੈ ਦੈਕਾਨ ।

ਸੁਨੋ ਸਭੈ ਦੈਕਾਨ ਚਲੈਂ ਹਮ ਪੁਰ ਕਰਤਾਰੇ ।
ਗੁਰ ਨਾਨਕ ਅਸਥਾਨ ਜਾਨ ਰਾਵੀ ਨਿਕਟਾਰੇ ।
ਚਲੋ ਦਰਸ ਕਰਤਾਰਿ ਜਨਮ ਸਫਲਾ ਨਿਜ ਕਰੀਏ।
ਕਰ ਬੰਦਨ ਬਹੁ ਬਾਰ ਚਰਨ ਰਜ ਮਸਤਕ ਧਰੀਏ ।। 130 ।।

।। ਚੌਪਈ ।।

ਐਸੇ ਕਹਿ ਗੁਰ ਕੀਨ ਪਿਆਨਾ । ਸਾਹਿਬ ਭਾਨਾ ਸਾਥ ਸਿਧਾਨਾ ।।
ਭਾਈ ਗੁਰਦਾਸ ਸੁ ਸਿਖ ਅਪਾਰਾ । ਗੁਰ ਸੰਗ ਚਲੈ ਦਰਸ ਕਰਤਾਰਾ ।। 131 ।।
ਉਹੀ ਅਧਿਆਇ 16, ਪੰਨੇ 338-39.

157. ਉਹੀ, ਅਧਿਆਇ 16, ਛੰਦ 323-27, ਪੰਨਾ 348.

158. ਲੈ ਵਿਦਿਆ ਸਸਿ ਧਰਮ ਤੇ ਚਲੇ ਪੂਰ ਕਰ ਆਸ ।
ਸਤਿਗੁਰ ਹਰਿਗੋਬਿੰਦ ਜੀ ਪਹੁਚੇ ਤਬ ਰਮਦਾਸ ।।333।।

।।ਚੌਪਈ।।

ਏਕ ਮਾਸ ਗੁਰ ਤਹਾਂ ਰਹਾਏ । ਸਾਹਿਬ ਭਾਨੇ ਪਹਿ ਸੁਖ ਪਾਏ ।
ਨਿਤ ਨੂਤਨ ਬਹੁ ਚਰਚਾ ਕਰੈਂ । ਨਿਜ ਮਨ ਮੈਂ ਬਡ ਅਨੰਦ ਧਰੈ ।।334।।
ਉਹੀ, ਅਧਿਆਇ 16, ਪੰਨਾ 349.

159. ਥਿਤਿ ਇਕਾਦਸ ਕੇ ਦਿਵਸ ਸਤਿਗੁਰ ਕੀਨ ਪਿਆਨ ।
ਤਿਸ ਦਿਵਸ ਪਹੁਚਤ ਭਏ ਸੁਧਾ ਸਰੋਵਰ ਮਹਾਨ ।।3।।

।।ਚੌਪਈ।।

ਦਯਾ ਸਿੰਧ ਜੁਤ ਭਾਈ ਆਏ । ਸੁਧਾ ਸਰੋਵਰ ਦਰਸ਼ਨ ਪਾਏ ।
ਏਕ ਸਿਖ ਗੁਰ ਆਗੇ ਤੋਰਾ । ਕਰਾਉ ਕੜਾਹ ਮਾਨ ਬਚ ਮੋਰਾ ।।4।।
ਉਹੀ, ਅਧਿਆਇ 17, ਪੰਨਾ 350.

160. ਦੀਨਾ ਨਾਥ ਵਿਚਾਰ ਕੇ ਦੋ ਸਿਖ ਲੀਨ ਬੁਲਾਇ ।
ਇਕ ਪਠਿਓ ਕਰਤਾਰਪੁਰ ਪੈਂਦੇ ਖਾਂ ਕੋ ਲਿਆਇ ।।10।।

।।ਚੌਪਈ।।

ਦੂਤੀ ਸਿਖ ਸੋ ਐਸ ਸਿਖਾਯੋ । ਗੋਇੰਦਵਾਲ ਕੁਟੰਬ ਲੈ ਆਯੋ ।
ਸੁੰਦਰ ਕੋ ਕਹੀਯੋ ਇਹ ਆਵੈ । ਸਭ ਕੁਟੰਬ ਕੋ ਸਾਥ ਲਿਆਵੇ ।।11।।
ਉਹੀ, ਅਧਿਆਇ 17, ਪੰਨਾ 350.

161. ਉਹੀ, ਛੰਦ 16–17, ਪੰਨਾ 351.

162. ਉਹੀ, ਪੰਨੇ 353-57.

163. ਉਹੀ, ਅਧਿਆਇ 17, ਛੰਦ 166-290, ਪੰਨੇ 358-65;
ਇਹ ਸਾਖੀ ਦੂਜੇ ਜਿੰਨਾਂ ਹੋਰ ਪੁਰਾਤਨ ਸਿੱਖ ਇਤਿਹਾਸ ਦੇ ਗ੍ਰੰਥਾਂ ਵਿਚ ਆਈ ਹੈ, ਉਹ ਹਨ, 'ਮਹਿਮਾ ਪ੍ਰਕਾਸ਼', 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਅਤੇ 'ਤਵਾਰੀਖ

ਗੁਰੂ ਖ਼ਾਲਸਾ'। ਇਨ੍ਹਾਂ ਗ੍ਰੰਥਾਂ ਦਾ ਆਧਾਰ ਤਾਂ ਉਪਰ ਵਾਲੀ ਸਾਖੀ ਹੀ ਜਾਪਦੀ ਹੈ ਪਰ ਕੁਝ ਮੁਖ ਵਖਰੇਵੇਂ ਵੀ ਹਨ ਜੋ ਕਿ ਇਸ ਤਰ੍ਹਾਂ ਹਨ : ਸਰੂਪ ਦਾਸ ਭੱਲਾ, 'ਮਹਿਮਾ ਪ੍ਰਕਾਸ਼' (ਭਾਗ ਦੂਜਾ) ਪੰਨੇ 385-88 (ਸਾਖੀ ਨੰ. 17) ਸਾਖੀਆਂ ਪਾਤਸ਼ਾਹੀ 5 ਅਤੇ ਪੰਨੇ 482-88 (ਸਾਖੀ ਨੰ. 12)। ਇਸ ਗ੍ਰੰਥ ਵਿਚ ਭਾਈ ਗੁਰਦਾਸ ਜੀ ਦੀ ਪ੍ਰੀਖਿਆ ਪੰਜਵੇਂ ਗੁਰੂ ਅਰਜਨ ਦੇਵ ਜੀ ਦੇ ਸਮੇਂ ਦੀ ਲਿਖੀ ਹੈ ਕਾਰਨ ਉਹੀ, ਭਾਈ ਜੀ ਦੀ ਵਾਰ ਦੀ ਪਉੜੀ 'ਜੇ ਗੁਰ ਸਾਂਗ ਵਰਤਦਾ ਸਿੱਖ ਸਿੱਦਕ ਨਾ ਹਾਰੇ' ਹੀ ਹੈ ਅਤੇ ਇਸ ਪਉੜੀ ਵਿਚ ਮੁਖ ਸਾਖੀ ਦੀ ਤਰ੍ਹਾਂ ਹੀ ਭਾਈ ਗੁਰਦਾਸ ਜੀ ਦੀ ਮਾਮੂਲੀ ਹਉਮੈ ਜਾਪਦੀ ਹੈ। ਕਸੋਟੀ ਤੇ ਪਰਖ ਹੈ। ਘੋੜਿਆਂ ਦੇ ਸੌਦਾਗਰ ਇਸ ਸਾਖੀ ਮੁਤਾਬਕ ਅੰਮ੍ਰਿਤਸਰ ਆਉਂਦੇ ਹਨ। ਘੋੜੇ ਗੁਰੂ ਜੀ ਦੇ ਪਸੰਦ ਆ ਜਾਂਦੇ ਹਨ। ਭਾਈ ਗੁਰਦਾਸ ਜੀ ਖ਼ਾਸ ਦਿਨ ਨੂੰ ਘੋੜਿਆਂ ਦੇ ਪੈਸੇ ਦੇਣ ਦਾ ਵਾਇਦਾ ਕਰਕੇ ਘੋੜੇ ਖ਼ਰੀਦ ਲੈਂਦੇ ਹਨ। ਇਤਨੇ ਨੂੰ ਪੈਸੇ ਦੇਣ ਦਾ ਜਦੋਂ ਦਿਨ ਆ ਜਾਂਦਾ ਹੈ, ਸੌਦਾਗਰ ਆ ਕੇ ਪੈਸੇ ਮੰਗਦੇ ਹਨ। ਗੁਰੂ ਜੀ ਕੋਲ ਭਾਈ ਗੁਰਦਾਸ ਜੀ ਜਾ ਕੇ ਬੇਨਤੀ ਕਰਦੇ ਹਨ। ਗੁਰੂ ਜੀ ਕਹਿੰਦੇ ਹਨ, ਸੰਗਤ ਆਵੇਗੀ ਤਾਂ ਪੈਸੇ ਦੇ ਦੇਵਾਂਗੇ। ਸੰਗਤ ਕਿਧਰੋਂ ਆਉਂਦੀ ਨਹੀਂ ਘਰ ਪੈਸਾ ਨਾ ਦੇਖ ਕੇ ਭਾਈ ਜੀ ਮਨ ਵਿਚ ਭਰਮ ਕਰਦੇ ਹਨ। ਵਾਇਦੇ ਨੂੰ ਕਈ ਦਿਨ ਲੰਘ ਜਾਂਦੇ ਹਨ। ਸੌਦਾਗਰ ਆ ਕੇ ਕਹਿੰਦੇ ਹਨ ਕਿ ਜਾਂ ਤਾਂ ਸਾਡਾ ਪੈਸਾ ਦੇਓ ਨਹੀਂ ਘੋੜੇ ਵਾਪਸ ਕਰ ਦਿਓ। ਭਾਈ ਗੁਰਦਾਸ ਜੀ ਫਿਰ ਗੁਰੂ ਜੀ ਕੋਲ ਆਉਂਦੇ ਹਨ। ਇਸ ਤੇ ਗੁਰੂ ਜੀ ਗੁੱਸੇ ਹੁੰਦੇ ਹਨ, ਖ਼ਿਮਾ ਤਾਂ ਕਰ ਦਿੰਦੇ ਹਨ ਪਰ ਭਾਈ ਗੁਰਦਾਸ ਜੀ ਦੇ ਮਨ ਨੂੰ ਜਾਣ ਜਾਂਦੇ ਹਨ। ਠਿਕਰਾਂ ਗਿਣ ਕੇ ਥੈਲਿਆਂ ਵਿਚ ਪਾ ਕਹਾਰਾਂ ਨਾਲ ਭਾਈ ਗੁਰਦਾਸ ਜੀ ਨੂੰ ਤੋਰ ਦਿੰਦੇ ਹਨ। ਮਨ ਵਿਚ ਫ਼ਿਕਰ ਹੋ ਜਾਂਦਾ ਹੈ ਅਤੇ ਰਾਹ 'ਚੋਂ ਹੀ ਉੱਤਰ ਵੱਲ ਤੁਰ ਜਾਂਦੇ ਹਨ :

ਭਇਆ ਮਨ ਮਲੀਨ ਯਹ ਉਦਮ ਕੀਨਾ।
ਭਾਗ ਗਏ ਉਤਰ ਮਗ ਲੀਨਾ ॥14॥

ਦੂਰ ਦੇਸ ਪਰਗਟ ਜਾ ਭਏ।
ਭੇਖ ਤਪਸੀ ਕੋ ਧਰ ਲਏ।
ਤਹਾਂ ਬਹੁਤ ਲੋਕ ਸਿੱਖ ਤਿਹ ਕੀਨੇ।
ਮਨ ਅੰਤਰਗਤਿ ਸਤਿਗੁਰ ਚਰਨ ਅਧੀਨੇ ॥15॥

ਪੰਨਾ 387;

ਕਹਾਰ ਪੈਸਾ ਲੈ ਜਾਂਦੇ ਹਨ। ਭਾਈ ਗੁਰਦਾਸ ਜੀ ਪੁੱਜਦੇ ਨਹੀਂ। ਸੌਦਾਗਰ ਪੈਸਾ ਲੈ ਕੇ ਰਸੀਦ ਦੇ ਦਿੰਦੇ ਹਨ। ਕਹਾਰ ਆ ਕੇ ਭਾਈ ਗੁਰਦਾਸ ਬਾਰੇ ਦੱਸ ਦਿੰਦੇ ਹਨ। ਉੱਤਰ ਦੇਸ ਜਾ ਕੇ ਗੁਰਦਾਸ ਜੀ ਹਮੇਸ਼ਾ ਗੁਰੂ ਚਰਨਾ ਵਿਚ ਧਿਆਨ ਧਰਦੇ ਹਨ ਕਿ ਬਖ਼ਸ਼ਣਗੇ ਤਾਂ ਆਪ ਹੀ ਬੁਲਾ ਲੈਣਗੇ।

॥ਦੋਹਰਾ॥

ਗੁਰਦਾਸ ਗੁਰਮੁਖ ਗੁਰਸਿਖ ਬਡੇ, ਕਛੁ ਉਪਜਿਓ ਮਨ ਅਭਿਮਾਨ।
ਬੇ ਮਿਰਯਾਦ ਪਉੜੀ ਕਰੀ ਤਾਂ ਤੇ ਭਏ ਹੈਰਾਨ ॥

ਇਹ ਸਾਖੀ ਇਥੇ ਹੀ ਪੂਰਨ ਹੋ ਜਾਂਦੀ ਹੈ। ਦੂਜਾ ਭਾਗ ਗੁਰੂ ਹਰਿਗੋਬਿੰਦ ਜੀ ਵੇਲੇ ਦਾ ਇਸ ਇਤਿਹਾਸ ਵਿਚ ਲਿਖਿਆ ਹੈ :

ਗੁਰੂ ਹਰਿਗੋਬਿੰਦ ਜੀ ਇਕ ਦਿਨ ਸੰਗਤ ਵਿਚ ਬੈਠੇ ਬਚਨ ਕਰਦੇ ਹਨ। ਖ਼ਬਰ ਨਹੀਂ ਮਿਲੀ ਭਾਈ ਗੁਰਦਾਸ ਜੀ ਕਿਧਰ ਗਏ। ਗੁਰੂ ਜੀ ਦੇ ਬਚਨ ਸੁਣ ਕੇ ਸਾਰੇ ਸਿੱਖ ਬੇਨਤੀ ਕਰਦੇ ਹਨ ਕਿ ਗੁਰੂ ਜੀ ਅੰਤਰਜਾਮੀ ਸਭ ਜਾਣਦੇ ਹਨ। ਭੁਲ ਬਖ਼ਸ਼ ਕੇ ਵਾਪਸ ਬੁਲਾ ਲਉ। ਗੁਰੂ ਜੀ ਦਸਦੇ ਹਨ ਕਿ 'ਤਜ ਦੇਸ ਰਹੇ ਉਤ੍ਰ ਖੰਡ ਜਾਇ।' ਅਤੇ ਮੇਵੜੇ ਨੂੰ ਚਿੱਠੀ ਦੇ ਕੇ ਉੱਤਰ ਖੰਡ ਉਸ ਨਗਰ ਵਿਚ ਭੇਜਦੇ ਹਨ। ਚਿੱਠੀ ਵਿਚ ਲਿਖਦੇ ਹਨ ਕਿ ਗੁਰਦਾਸ ਨਾਮ ਦਾ ਚੋਰ ਇਥੇ ਹੈ ਅਤੇ ਚਿੱਠੀ ਰਾਜੇ ਨੂੰ ਲਿਖੀ ਜਾਂਦੀ ਹੈ। ਜੋ ਰਾਜਾ ਨਗਰ ਵਿਚ ਢੰਢੋਰਾ ਪਿਟਵਾ ਦਿੰਦਾ ਹੈ,

> ਬਾਹਰ ਨਗ੍ਰ ਇਕ ਠੌਰ ਅਨੂਪ।
> ਤਹਾ ਰਹੈ ਗੁਰਦਾਸ ਸੰਨਿਆਸੀ ਰੂਪ ॥10॥
> ਸੰਨਿਆਸੀ ਕੋ ਭੇਖ ਧਰ ਤਹ ਰਹੈ ਭਾਈ ਗੁਰਦਾਸ।
> ਬਡੀ ਮਹਮਾ ਸਭ ਦੇਸ ਮੋ ਨਿਤ ਰਾਜਾ ਆਵੈ ਪਾਸ ॥11॥

ਭਾਈ ਗੁਰਦਾਸ ਜੀ ਢੰਢੋਰਾ ਸੁਣ ਕੇ ਮੇਵੜੇ ਦੇ ਪੈਰੀਂ ਪੈਂਦੇ ਹਨ ਅਤੇ ਬੇਨਤੀ ਕਰਦੇ ਹਨ ਕਿ ਉਹ ਹੀ ਚੋਰ ਹਨ। ਹੁਕਮਨਾਮਾ ਦੇਖ ਕੇ ਖੁਸ਼ ਹੋ ਜਾਂਦੇ ਹਨ। ਮੇਵੜੇ ਨੂੰ ਆਪਣੇ ਟਿਕਾਣੇ ਤੇ ਲੈ ਜਾਂਦੇ ਹਨ। ਰਾਜਾ ਆਉਂਦਾ ਹੈ ਤਾਂ ਭਾਈ ਗੁਰਦਾਸ ਜੀ ਸਾਰਾ ਹਾਲ ਦਸ ਦਿੰਦੇ ਹਨ। ਰਾਜਾ ਵੀ ਉਨ੍ਹਾਂ ਦੇ ਨਾਲ ਗੁਰੂ ਦਰਸ਼ਨਾਂ ਲਈ ਜਾਣਾ ਚਾਹੁੰਦਾ ਹੈ ਪਰ ਭਾਈ ਗੁਰਦਾਸ ਉਨ੍ਹਾਂ ਨੂੰ ਤਾਂ ਰੋਕਦੇ ਹਨ, ਪਰ 700 ਨੇਮੀ ਪ੍ਰੇਮੀ ਸਿੱਖ ਨਾਲ ਤਿਆਰ ਹੋ ਕੇ ਤੁਰ ਪੈਂਦੇ ਹਨ ਤੇ ਆ ਕੇ ਗੁਰੂ ਜੀ ਦੇ ਦਰਸ਼ਨ ਕਰਦੇ ਹਨ,

> ਗਏ ਏਕ ਸੰਗ ਸਾਤ ਸੌ ਲਿਆਏ।
> ਕਰ ਪਰਉਪਕਾਰ ਤਿਨ ਭਗਤ ਦ੍ਰਿੜਾਏ।
> ਸਿਖ ਪ੍ਰਸਾਦ ਇਹ ਭਏ ਕ੍ਰਿਤਾਰਥ।
> ਗੁਰ ਦਰਸਨ ਜਾ ਕੇ ਪਰਮਾਰਥ ॥ 27 ॥
> ਤਬ ਪੌੜੀ ਔਰ ਗੁਰਦਾਸ ਕਰ ਪੜੀ ਸਨਮੁਖ ਗੁਰ ਦਿਆਲ।
> ਗੁਰ ਹੋਇ ਪ੍ਰਸੰਨ ਸ੍ਰੀ ਮੁਖ ਕਹਾ ਭਏ ਗੁਰਦਾਸ ਨਿਹਾਲ ॥ 31 ॥
> 'ਜੇ ਪੁਤੇ ਮਾਂ ਵਿਸ ਦੇ ਤਿਸ ਤੇ ਕਿਸ ਪਿਆਰਾ...॥

ਇਸ ਤਰ੍ਹਾਂ ਭਾਈ ਗੁਰਦਾਸ ਜੀ ਦੀ ਭੁੱਲ ਬਖ਼ਸ਼ੀ ਜਾਂਦੀ ਹੈ ਅਤੇ ਗੁਰੂ ਜੀ ਖੁਸ਼ ਹੁੰਦੇ ਹਨ;

ਮਹਾਂਕਵੀ ਸੰਤੋਖ ਸਿੰਘ, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ 7, ਅੰਸੂ 2-6, ਪੰਨੇ 3046-76 ਤਕ :

> ਕ੍ਰਿਤਕ ਕਥਾ ਗੁਰਦਾਸ ਕੀ ਸੁਨਹੁ ਸਕਲ ਗੁਰਦਾਸ।
> ਗੁਰਮਾਯਾ ਦੁਸਤਰ ਮਹਾ ਕਰਿ ਲੀਜਹਿ ਨਿਰਜਾਸ ॥ 1 ॥

ਇਸ ਕਥਾ ਦਾ ਆਧਾਰ ਤਾਂ 'ਗੁਰਬਿਲਾਸ ਪਾਤਸ਼ਾਹੀ 6', ਹੈ ਪਰ ਕੁਝ ਵਾਧੇ ਇਸ ਵਿਚ ਇਹ ਹਨ, ਕਥਾ ਛੇਵੇਂ ਗੁਰਾਂ ਵੇਲੇ ਦੀ ਹੈ ਅਤੇ ਉਹੀ ਗੁਰਮਾਯਾ ਦੀ ਪ੍ਰਬਲਤਾ ਨੂੰ ਜਾਣੇ ਬਿਨਾਂ ਭਾਈ ਗੁਰਦਾਸ ਜੀ ਦੇ ਸਿਦਕ ਦੀ ਪਕਿਆਈ ਤੇ ਮਾਣ ਕਰਨਾ ਹੀ ਹੈ। ਕਾਸ਼ੀ ਵਿਚ ਭਾਈ ਗੁਰਦਾਸ ਜੀ ਦੀ ਪ੍ਰੇਰਨਾ ਨਾਲ ਰਾਜਾ ਸਿੱਖ ਹੋ ਜਾਂਦਾ ਹੈ। ਭਾਈ ਗੁਰਦਾਸ ਜੀ ਰਾਜੇ ਦੇ ਕੋਲ ਬਾਣੀ ਦੀ ਕਥਾ ਕਰਦੇ ਹਨ। ਭਾਈ ਗੁਰਦਾਸ ਜੀ ਦਾ ਸੰਗਤ ਤੇ ਪ੍ਰਭਾਵ ਵੱਧ ਜਾਂਦਾ ਹੈ। ਰਾਜਾ ਸਿੱਖ ਹੋ ਜਾਣ ਨਾਲ ਸਾਰੇ ਸਤਿਕਾਰ ਹੋਰ ਵੀ ਵਧ ਜਾਂਦਾ ਹੈ। ਇਕ ਦਿਨ ਪੰਡਿਤ, ਸੰਨਿਆਸੀ ਭਾਈ ਗੁਰਦਾਸ ਜੀ ਨੂੰ ਮਿਲਣ ਆਉਂਦੇ ਹਨ ਅਤੇ ਆਪਣੇ ਮਤ ਵਿਚ ਆ ਜਾਣ ਦੀ ਪ੍ਰੇਰਨਾ ਕਰਦੇ ਹਨ :

ਇਹ ਸ਼ਿਵਪੁਰਿ ਜਿਸ ਮਹਿ ਤੁਮ ਬਾਸਾ ॥
ਯਾ ਤੇ ਬਨਹੁ ਰੁੱਦ੍ਰ ਕੇ ਦਾਸਾ ॥
ਬੈਠੇ ਕਰਹੁ ਸਦਾ ਸ਼ਿਵ ਧਯਾਨ ॥
ਕਯਾ ਗੁਰ ਤੇ ਅਬਿ ਲੇਹੁ ਸੁਜਾਨ ॥

ਗੁਰਦਾਸ ਜੀ ਆਪਣਾ ਗੁਰੂ ਵਿਸ਼ਵਾਸ਼ ਪ੍ਰਗਟ ਕਰਦੇ ਹਨ ਜੋ ਕਿ 441 ਨੰਬਰ ਕਬਿੱਤ ਵਿਚ ਦਰਜ ਹੈ। ਇਸ ਤੇ ਪੰਡਿਤ ਜੀ ਬੇਨਤੀ ਕਰਦੇ ਹਨ :

॥ ਚੌਪਈ ॥

ਜੁਗਲ ਜੋਰਿ ਕਰ ਦਿਜਹਿ ਬਖਾਨੀ ॥
ਸੰਸੇ ਏਕ ਹਰਹੁ ਗੁਨ ਖਾਨੀ ॥
ਸ੍ਰੀ ਗੁਰਦਾਸ ਬਿਮਲ ਮਤਿ ਗਾਨੀ ॥
ਤੱਤਵ ਗਯਾਨ ਮਯ ਬੋਧ ਪ੍ਰਮਾਨੀ ॥ 24 ॥

॥ ਦੋਹਰਾ ॥

ਗੋਵਿੰਦਾਇਕ ਰਾਮ ਇਤਿ ਬਰਨੇ ਸਿੰਮ੍ਰਿਤ ਪੁਰਾਨ ॥
ਭਿੰਨ ਨਾਮ ਤ੍ਰਿਪਤਾਤਨੁਯ ਕਿਮ ਭਾਖਯੋ ਭਗਵਾਨ ॥25॥

ਵਾਹਿਗੁਰੂ ਗੁਹਯਾਰਥ ਬਖਾਨਹੁ। ਨਿਗਮਾਗਮ ਕੀ ਸਾਖ ਪ੍ਰਮਾਨਹੁ ॥
ਕਿਧੋਂ ਕਾਲ ਸਤਿ ਵਾ ਕਛ ਔਰ ॥
ਬਿਬਿਧ ਭਾਂਤਿ ਬਰਨੇ ਮੁਨਿ ਔਰ ॥ 26 ॥

ਦੁਤਿਯ ਬੇਦ ਬਾਹਯ ਤੁਮ ਗ੍ਰੰਥ ॥ ਤਾਸ ਪੂਜ, ਭਾਖਤਿ ਇਤ ਪੰਥ ॥
ਪੁਸ਼ਟ ਬਚਨ ਜਿਮ ਤੁਮ ਅਬਿ ਭਾਖੋ ॥ ਸੋ ਸਭਿ ਵਿਪ੍ਰ ਬਿੰਦ ਰੁਚਿ ਰਾਖੋ ॥27॥

ਤ੍ਰਿਤਿਯ ਸੁਧਾਸਰ ਤੀਰਥ ਰਾਜੂ ॥ ਕਵਨ ਪੁਰਾਨ ਪ੍ਰਮਾਨ ਸਮਾਜੂ ॥
ਇਹ ਸੰਸੇ ਹਮਰੇ ਉਰ ਮਾਹੀ ॥ ਤੁਮ ਸਮਾਨ ਸੰਸੇ ਹਰਿ ਨਾਹੀ ॥28॥

ਇਸਤੋਂ ਉਪਰੰਤ ਭਾਈ ਗੁਰਦਾਸ ਵਾਹਿਗੁਰੂ ਦੇ ਅਰਥ, ਗ੍ਰੰਥ ਦੀ ਮਹਾਨਤਾ ਅਤੇ ਅੰਮ੍ਰਿਤਸਰ ਦੀ ਤੀਰਥ ਦੇ ਤੌਰ ਤੇ ਮਹੱਤਤਾ ਦਰਸਾਂਦੇ ਹਨ—ਵਾਹਿਗੁਰੂ ਸਤੋਤ੍ਰ ਦੇ ਅਰਥ ਵੀ 6 ਸੰਸਕ੍ਰਿਤ ਸਲੋਕਾਂ ਦੀ ਰਚਨਾ ਕਰਕੇ ਦਸਦੇ ਹਨ। ਪੰਡਿਤਾਂ ਦਾ

ਸੰਸਾ ਦੂਰ ਹੋ ਜਾਂਦਾ ਹੈ ਅਤੇ ਉਹ ਭਾਈ ਗੁਰਦਾਸ ਜੀ ਦੀ ਉਪਮਾ ਕਰਦੇ ਹਨ :

ਜਯ ਗੁਰਦਾਸ ਵਿਮਲ ਮਤਿ ਗਯਾਨੀ ॥ ਅਬ ਹਮਰੇ ਮਨ ਨਿਸਚੈ ਠਾਨੀ ॥
ਤੁਮਤੇ ਸੰਸਯ ਗਯੋ ਹਮਾਰਾ ॥ ਬਿਬਿਧਿ ਬੇਦ ਬਿਧਿ ਕੀਓ ਉਚਾਰਾ ॥
ਸਭਿ ਬੰਦਨ ਕਰਿ ਸਦਨ ਸਿਧਾਰੇ ॥ ਭੀ ਮਹਿਮਾਂ ਗੁਰਦਾਸ ਉਚਾਰੇ ॥
ਇਕ ਤੌ ਨ੍ਰਿਪ ਕੋ ਗੁਰ ਬਨਿਗਯੋ ॥ ਅਹ ਨਰ ਕੌ ਗਨ ਸਿਖਯ ਭਯੋ ॥52॥

ਕਵੀ ਸੰਤੋਖ ਸਿੰਘ ਜੀ ਅਨੁਸਾਰ ਵੈਰਾਗਮਈ ਕਬਿੱਤ ਇਸ ਸਮੇਂ ਦੀ ਰਚਨਾ ਹੀ ਹਨ। ਪਿੱਛੋਂ ਗੁਰੂ ਜੀ ਪ੍ਰੇਮ ਵਸ ਭਾਈ ਗੁਰਦਾਸ ਜੀ ਨੂੰ ਵਾਪਸ ਲਿਆਉਣ ਲਈ ਮੇਵੜਾ ਭੇਜਦੇ ਹਨ। ਭਾਈ ਗੁਰਦਾਸ ਜੀ ਚਲਦੇ ਹਨ ਤਾਂ ਨਵ ਸਜੇ 700 ਸਿੱਖ ਵੀ ਉਨ੍ਹਾਂ ਦੇ ਨਾਲ ਗੁਰੂ ਜੀ ਦੇ ਦਰਸ਼ਨਾਂ ਨੂੰ ਆਉਂਦੇ ਹਨ :

ਸੰਗ ਚਲਨਿ ਕੋ ਸੰਗਤਿ ਭਈ ॥ ਕਹਿ ਬਹੁ ਬਾਰ ਹਟਾਇ ਸੁ ਦਈ ॥
ਤਊ ਸਾਤ ਸੈ ਸਿਖ ਭੇ ਸਾਥ। ਬਿਸ ਮਤਿ ਭਨਹਿੰ ਪਿਖਹਿੰ ਗੁਰਨਾਥ ॥25॥

ਅਕਾਲ ਤਖ਼ਤ ਤੇ ਪੁੱਜ ਕੇ ਹਜ਼ੂਰੀ ਵਿਚ ਦੋ ਸਵੱਈਏ ਜੋ ਨੰਬਰ 527-28 ਹਨ, ਉਚਾਰਦੇ ਹਨ। ਫਿਰ ਗੁਰੂ ਚਰਨਾਂ ਤੇ ਢਹਿ ਪੈਂਦੇ ਹਨ। ਗੁਰੂ ਜੀ ਖ਼ੁਸ਼ ਹੁੰਦੇ ਹਨ :

ਧੰਨ ਤੋਹਿ ਗੁਰ ਸਿਦਕ ਕਮਾਯੋ ॥ ਉਠਹੁ ਚਰਨ ਕੋ ਕੀਜਹਿ ਤਿਯਾਗੀ ॥
ਤੂ ਮਮ ਪਯਾਰੋ ਅਤਿ ਅਨੁਰਾਗੀ ॥42॥

ਇਸ ਤੇ ਭਾਈ ਗੁਰਦਾਸ ਜੀ ਵਾਰ ਦੀਆਂ ਅਗਲੀਆਂ ਪਉੜੀਆਂ ਦੀ ਰਚਨਾ ਕਰਦੇ ਹਨ। ਸਤਿਗੁਰ ਭਾਈ ਜੀ ਦਾ ਬਹੁਤ ਮਾਣ ਕਰਦੇ ਹਨ :

ਸਭਿਨਿ ਬਿਖੈ ਬਡ ਮਾਨ ਬਧਾਯੋ ॥ ਧੰਨ ਧੰਨ ਨਿਜ ਮੁਖ ਫੁਰਮਾਯੋ ॥
ਆਗੇ ਤੇ ਦਸ ਗੁਨ ਬਹੁ ਮਾਨ ॥ ਕਰਿ ਕੈ ਰਾਖਯੋ ਗੁਰ ਭਗਵਾਨ ॥5॥

ਸਭਿਨਿ ਬਿਖੈ ਭਾਈ ਜਸ ਭਯੋ ॥ ਦੇਸ ਬਦੇਸਨਿ ਮਹਿੰ ਸੁਨ ਲਯੋ ॥
ਗੁਰ ਘਰ ਮਹਿੰ ਗੁਰਦਾਸ ਵਡੇਰਾ ॥ ਗੁਰ ਸਿਖ ਮਾਨਤਿ ਭਏ ਘਨੇਰਾ ॥52॥

ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖ਼ਾਲਸਾ, (ਭਾਗ ਪਹਿਲਾ) ਪੰਨਾ 482-88.

ਇਹ ਘਟਨਾ ਬਾਬਾ ਅਟਲ ਰਾਏ ਦੇ ਚਲਾਣੇ ਤੋਂ ਅਤੇ 1685 ਬਿ. (1628 ਈ.) ਦੀ ਦੀਵਾਲੀ ਤੋਂ ਪਿੱਛੋਂ ਦੀ ਲਿਖੀ ਹੈ, ਜੋ 'ਗੁਰਬਿਲਾਸ ਪਾਤਸ਼ਾਹੀ 6', ਤੇ ਹੀ ਆਧਾਰਿਤ ਹੈ। ਉਹੀ ਸਿਦਕ ਬਾਰੇ ਸਾਖੀ ਹੈ। 'ਭੁਜੇ ਦਾਣੇ ਨਹੀਂ ਤਿੜਕਦੇ ਕੱਚੇ ਤਿੜਕਦੇ ਹਨ'। ਪਰਗਣੇ ਕਾਬਲ ਵਿਚ ਘੋੜੇ ਖ਼ਰੀਦਣ ਜਾਣਾ ਹੀ ਲਿਖਿਆ ਹੈ, ਉਥੋਂ ਹੀ ਕਾਸ਼ੀ ਪੁਜਦੇ ਹਨ। ਪੰਡਿਤਾਂ ਨਾਲ ਚਰਚਾ ਹੁੰਦੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਮਹਿਮਾ ਵੇਦਾਂ ਤੋਂ ਅਧਿਕ ਅਤੇ ਅੰਮ੍ਰਿਤਸਰ ਦੀ ਸ਼ਕਤੀ ਸਾਰੇ ਤੀਰਥਾਂ ਤੋਂ ਅਧਿਕ ਬਿਆਨ ਕਰਦੇ ਹਨ। ਗੁਰੂ ਜੀ ਦਾ ਹੁਕਮਨਾਮਾ ਪੁੱਜਦਾ ਹੈ ਤਾਂ 700 ਸਿੱਖਾਂ ਨੂੰ ਨਾਲ ਲੈ ਕੇ ਵਾਪਸ ਆਉਂਦੇ ਹਨ ਅਤੇ ਗੁਰੂ ਜੀ ਦਾ ਆਸ਼ੀਰਵਾਦ ਪ੍ਰਾਪਤ ਕਰਦੇ ਹਨ ;

ਇਸੇ ਪਉੜੀ ਦੇ ਭਾਵ ਦਾ ਇਕ ਕਬਿੱਤ ਵੀ ਭਾਈ ਗੁਰਦਾਸ ਜੀ ਦਾ ਮਿਲਦਾ ਹੈ ਜੋ ਇਸ ਪ੍ਰਕਾਰ ਹੈ :

ਜਨਨਿ ਸੁਤਹ ਬਿਖ ਦੇਤ ਹੇਤ ਕੌਣ ਰਾਖੈ ॥
ਘਰ ਮੂਸੇ ਪਾਹਰੂਆ ਸੁ ਕਹੌ ਕੈਸੇ ਰਾਖੀਐ ॥
ਕਰੀਆ ਜੌ ਬੋਰੈ ਨਾਵ ਕਹੌ ਕੈਸੇ ਪਾਵੈ ਪਾਰ ॥
ਆਗੂਆਊ ਬਾਟ ਪਾਰੈ, ਕਾ ਪੈ ਦੀਨ ਭਾਖੀਐ ॥
ਖੇਤ ਕੌ ਜੌ ਖਾਇ ਬਾਰ, ਕੌਨ ਧਾਇ ਰਾਖਨਹਾਰ ॥
ਚਕ੍ਵੇ ਕਰੇ ਅਨਯਾਉ ਪੂਛੇ ਕੌਨ ਸਾਖੀਐ ॥
ਰੋਗੀਆਂ ਜੌ ਵੈਦ ਮਾਰੈ, ਮਿਤ੍ਰ ਜੋ ਕਮਾਵੈ ਦ੍ਰੋਹ ॥
ਗੁਰ ਨ ਮੁਕਤਿ ਕਰੈ ਕਾ ਪੈ ਅਭਿਲਾਖੀਐ ॥221॥

ਗਿਆਨੀ ਬਿਸ਼ਨ ਸਿੰਘ, ਕਬਿੱਤ ਸਵੈਯੇ ਸਟੀਕ ਭਾਈ ਗੁਰਦਾਸ ਜੀ (ਅੰਮ੍ਰਿਤਸਰ : ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੰਪਨੀ), ਪੰਨਾ 148.

164. 'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 17, ਪੰਨਾ 326.

165. ਉਹੀ, ਅਧਿਆਇ 17, ਪੰਨਾ 362.

166. ਉਹੀ, ਅਧਿਆਇ 17, ਪੰਨੇ 264-65.

167. ਰਣਧੀਰ ਸਿੰਘ, 'ਭਾਈ ਗੁਰਦਾਸ ਭੱਲੇ ਦਾ ਸੰਖੇਪ ਜੀਵਨ,' ਪੰਨੇ 10-20.

168. ਗੰਡਾ ਸਿੰਘ (ਸੰਪਾ.), ਹੁਕਮਨਾਮੇ, (ਪਟਿਆਲਾ : ਪੰਜਾਬੀ ਯੂਨੀਵਰਸਿਟੀ, 1967), ਪੰਨੇ 62-69.

169. ਰਣਧੀਰ ਸਿੰਘ, ਭਾਈ ਗੁਰਦਾਸ ਭੱਲੇ ਦਾ ਸੰਖੇਪ ਜੀਵਨ, ਪੰਨਾ 12; ਸੰਮਤ ਜਾਂ ਤਾਂ ਗਲਤ ਛਪਿਆ ਹੈ ਜਾਂ ਗਲਤ ਦਿੱਤਾ ਹੈ ਕਿਉਂਕਿ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ 1663 ਬਿ. ਜੇਠ ਸੁਦੀ ਚੌਥ ਵਿਚ ਹੋ ਚੁੱਕੀ ਸੀ।

170. ਉਹੀ, ਪੰਨਾ 14.

171. ਉਹੀ, ਪੰਨਾ 18.

172. 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਰਾਸਿ 7, ਅਧਿਆਇ 5.

173. ਸਾਹਿਬ ਭਾਨਾ ਗਜ ਅਸਵਾਰਾ । ਸਾਥ ਗੁਰਦਾਸ ਹਰਖ ਮਨ ਧਾਰਾ ।
ਚਲਤ ਅੰਬਾਰੀ ਦੂਤੇ ਸੁਹਾਏ । ਦੁਵਾਰਾ ਰਾਮ ਬਡੀ ਛਬ ਪਾਏ ॥344॥
'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 17, ਪੰਨਾ 367.

174. ਉਹੀ, ਛੰਦ 397-98, ਪੰਨਾ 370.

175. ਉਹੀ, ਛੰਦ 416-20, ਪੰਨਾ 371.

176. ਸ੍ਰੀ ਗੁਰ ਭਾਈ ਕੋ ਕਹਾ ਦੀਜੈ ਕਥਾ ਸੁਨਾਇ ।
ਆਦ ਅੰਤ ਸਭ ਹੀ ਕਹੋ ਭਾਈ ਕਥਾ ਤਦਾਇ ॥ 208 ॥

... ...

ਭਾਈ ਹਰਖਤ ਠੌਰ ਬਤਾਈ । ਤ੍ਰਗੀ ਰਚੀ ਜਹਾ ਸੁਖਦਾਈ ।
ਸ੍ਰੀ ਗੁਰ ਸਭ ਕੋ ਐਸ ਸੁਨਾਯੋ । ਰਚੈ ਸਥਾਨ ਈਹਾਂ ਸੁਖ ਦਾਯੋ ॥213॥
ਉਹੀ, ਅਧਿਆਇ 18, ਪੰਨਾ 383.

177. ਤਰਨ ਤਾਰਨ ਸਭ ਹੀ ਚਲ ਆਵੈਂ । ਦਰਸ ਪਰਸ ਕਰ ਮਨ ਵਰ ਪਾਵੈਂ ।
ਅਮਾਵਸ ਭਾਦੋਂ ਕੀ ਤਹਿ ਨ੍ਹਾਇ । ਕਰ ਦਰਸ਼ਨ ਮਨ ਇੱਛਤ ਪਾਇ ॥232॥
ਭਾਈ ਅਸ ਗੁਰ ਆਗਿਆ ਪਾਏ । ਹੁਕਮਨਾਮੇ ਲਿਖ ਦਏ ਬਨਾਇ ।
ਸੁਧਾ ਸਰੋਵਰ ਕੇ ਨਰ ਨਾਰੀ । ਹਰਖ ਬੰਦਨ ਕਰ ਕਰਤ ਤਿਆਰੀ ।233॥
ਉਹੀ, ਪੰਨਾ 384.

178. ॥ ਦੋਹਰਾ ॥

ਪੁਨ ਭਾਈ ਬਿਨਤੀ ਕਰੀ ਗੁਰ ਅਰਜਨ ਅਸਥਾਨ ।
ਚੋਲਾ ਦੁਆਦਸ ਕੋਸ ਹੈ ਚਲੋ ਪ੍ਰਭੂ ਸੁਖਮਾਨ ॥277॥

॥ ਚੌਪਈ ॥

ਭਾਈ ਕੀ ਸੁਨ ਬਿਨੈ ਮੁਰਾਰ । ਭਏ ਤਿਆਰ ਨ ਲਾਇ ਅਵਾਰ ।
ਕਰ ਮਜਨ ਬੰਦਨ ਕਰ ਪਯਾਨਾ । ਸਭਪ੍ਰਵਾਰ ਜੁਤ ਕ੍ਰਿਪਾ ਨਿਧਾਨਾ ॥278॥

ਉਹੀ, ਪੰਨਾ 387.

179. ॥ ਚੌਪਈ ॥

ਸ੍ਰੀ ਗੁਰ ਸੁਨ ਮਨ ਮੈਂ ਬਿਸਮਾਏ । ਭਾਈ ਕੋ ਅਸ ਕਹਾ ਸੁਨਾਏ ।
ਤੁਮ ਥੇ ਸੰਗ ਸਾਥੁ ਤੁਮ ਜਾਨੋ । ਜੈਸ ਪਿਖੀ ਆਣ ਤੈਸ ਬਖਾਨੋ ॥287॥
ਭਾਈ ਕਹਿਤ ਪਿਖੀ ਹਮ ਐਸੇ । ਸੁਨ ਭਾਨਾ ਭਾਖੋਂ ਗਥ ਤੈਸੇ ।
ਗੁਰ ਅਰਜਨ ਸੰਗ ਕੀਨੀ ਰਾਰ । ਪ੍ਰਿਥੀਏ ਜਾਨੋ ਅਨਿਕ ਪ੍ਰਕਾਰ ॥288॥

॥ ਦੋਹਰਾ ॥

ਜਾਨ ਈਰਖਾ ਤਾਹਿ ਕੀ ਮਾਤਾ ਸੰਗ ਲਵਾਇ ।
ਸੋਲਾਂ ਮੈਂ ਬੈਤਾਲ ਮੈਂ ਇਹ ਦਿਸ ਪਯਾਨ ਕਰਾਇ ॥289॥

ਉਹੀ, ਅਧਿਆਇ 18, ਪੰਨਾ 387.

180. ਉਹੀ, ਛੰਦ 379, ਪੰਨਾ 392.

181. ਉਹੀ, ਛੰਦ 394-404, ਪੰਨਾ 394.

182. ਭਾਈ ਕਾ ਗੁਰ ਜਾਨ ਕੇ ਅੰਤ ਸਮਾ ਅਬ ਆਇ ।
ਭਗਤ ਸਿੰਘ ਪਿਆਨਾ ਕੀਓ ਗੋਵਿੰਦਵਾਲ ਪਹੁੰਚਾਇ ॥

ਉਹੀ, ਛੰਦ 412, ਪੰਨਾ 394,

183. ਉਹੀ, ਅਧਿਆਇ 18, ਪੰਨਾ 394.

ਸੰਤੋਖ ਸਿੰਘ ਜੀ ਦੇ ਸ਼ਬਦਾਂ ਵਿਚ :

ਬਿਨਤੀ ਪੁਨ ਗੁਰਦਾਸ ਸੁਨਾਈ ॥ ਪ੍ਰਾਨ ਅੰਤ ਮਹਿਂ ਬਿਲਗ ਨ ਕਾਈ ॥
ਡਾਰਹੁ ਭਸਮ ਵਿਪਾਸਾ ਮਾਹੀ ॥ ਮੇਰੀ ਮੜ੍ਹੀ ਕੀਜੀਏ ਨਾਹੀ ॥38॥

ਸੁਨਿ ਗੁਰ ਕਹਯੋ 'ਕਰੈਂ ਤਵ ਕਹਯੋ' ॥ ਮਨ ਅਡੋਲ ਭਾਈ ਹੁਇ ਰਹਯੋ ॥
ਜਪੁਜੀ ਪਾਠ ਸੁਖਮਨੀ ਕੀਨਿ ॥ ਨਮੋ ਠਾਨਿ ਗੁਰ ਪਯਾਨ ਸੁ ਲੀਨਿ ॥39॥

ਸ੍ਰੀ ਹਰਿਗੋਬਿੰਦ ਚੰਦ ਅਲਾਯੋ ॥ 'ਧੰਨ ਜਨਮ ਤੁਮਰੋ ਜਗ ਆਯੋ ॥
ਮਹਿ ਮੰਡਲ ਮਹਿਂ ਜਸ ਵਿਸਥਾਰਾ ॥ ਪਾਇ ਪਰਮ ਗਤਿ ਪੰਥ ਪਧਾਰਾ ॥40॥

ਚਿਰੰਕਾਲ ਤੇਰੋ ਰਹਿ ਨਾਮੂ ॥ ਜਾਨਹਿ ਗੁਰੂ ਪੰਥ ਅਭਿਰਾਮੂ' ॥
ਸੁਨਿ ਗੁਰ ਬੈਨ ਬੰਦਨਾ ਕਰਿ ਕੈ ॥ ਬਚਨ ਅਛਾਦਯੋ ਆਗੈਂ ਪਰਿ ਕੈ ॥41॥

ਸ੍ਰੀ ਸਤਿਗੁਰ ਕੇ ਪੁਰਿ ਬਿਨ ਬੇਰਾ ॥ ਪਹੁੰਚਯੋ ਸਿਖ ਗੁਰਦਾਸ ਬਡੇਰਾ ॥
ਸ੍ਰੀ ਹਰਿ ਗੋਵਿੰਦ ਦੇਖਤਿ ਆਗੇ ॥ ਅਹੈ ਧੰਨ ਜਿਨ ਪ੍ਰਾਨ ਤਿਆਗੇ ॥42॥

'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ', ਰਾਸਿ 7, ਅੰਸੂ 14, ਪੰਨਾ 3112.

184. ॥ ਦੋਹਰਾ ॥

ਡਾਰ ਫੂਲ ਸਰਤਾ ਸਮੋ ਤੀਰ ਬਿਪਾਸਾ ਜਾਇ ।
ਚੰਦਨ ਚਿਖਾ ਬਨਾਇ ਕੈ ਤਾ ਪਰ ਦੇਹ ਧਰਾਇ ॥433॥
ਨਿਜ ਕਰ ਲਾਬੂ ਲਾਇਓ ਦਯਾ ਸਿੰਧ ਕਰਤਾਰ ।
ਮਾਰੂ ਚੌਕੀ ਹੋਤ ਤਬ ਲਗਾ ਦਿਵਾਨ ਅਪਾਰ ॥434॥

... ... ...

ਚੁਕੇ ਪੁਸ਼ਪ ਦਿਨ ਚਉਥੇ ਭਸਮ ਬਿਪਾਸਾ ਪਾਇ ।
ਕਰ ਮਜਨ ਸ੍ਰੀ ਬਾਵਲੀ ਸਭ ਸਥਾਨ ਦਰਸਾਇ ॥437॥

'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 18, ਪੰਨਾ 395;

ਗੁਰ ਢਿਗ ਪੁਰਿਜਨ ਮਿਲ ਸਮੁਦਾਏ ॥ ਬੈਠਿ ਬਾਤ ਗੁਰਦਾਸ ਚਲਾਏ ॥
ਚੌਥੇ ਦਿਨਸ ਅਸਥਿ ਚੁਨੁ ਲੀਨਿ ॥ ਭਸਮ ਬਿਪਾਸਾ ਪ੍ਰਾਪਤਿ ਕੀਨਿ ॥48॥

'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 7, ਅੰਸੂ 14, ਪੰਨਾ 3112.

185. ਨਿਸਾ ਬਿਹਾਇ ਰਵੀ ਜਬ ਆਯੋ । ਬਿਧੀਏ ਕੋ ਗੁਰ ਐਸ ਅਲਾਯੋ ।
ਕਰੋ ਪਾਠ ਗੁਰ ਗ੍ਰੰਥ ਸੁਧਾਰਾ । ਭਾਈ ਹੋਤ ਨ ਲਾਇ ਅਵਾਰਾ ॥447॥

ਦਯਾ ਸਿੰਘ ਆਦਿਸ ਕਰੀ ਗੁਰੂ ਗ੍ਰੰਥ ਕਾ ਭੋਗ । ਬਿਧੀਏ ਪਾਯੋ ਹਰਖ ਸੋ ਭਾਈ ਕੇ ਹਿਤ ਜੋਗ ॥449॥

॥ ਚੌਪਈ ॥

ਦਈ ਪੁਸ਼ਾਕ ਤਖਤ ਦਰਬਾਰ । ਸ੍ਰੀ ਗੁਰ ਭਾਈ ਹੇਤ ਸਵਾਰ ।
ਕੜਾ ਵਰਤਾਇ ਦਾਨ ਬਹੁ ਦੀਨੋ । ਦਯਾ ਸਿੰਧ ਮਨ ਆਨੰਦ ਲੀਨੋ ॥450॥

'ਗੁਰਬਿਲਾਸ ਪਾ: 6', ਅਧਿਆਇ 18, ਪੰਨੇ 395-96,

186. ਉਹੀ, ਅਧਿਆਇ 18, ਪੰਨਾ 396.

187. ਉਸੇ ਸਮੇਂ 11 ਅੱਸੂ ਸੰਮਤ 1686 ਬਿ. ਨੂੰ ਭਾਈ ਗੁਰਦਾਸ ਜੀ ਨੇ ਗੁਰੂ ਦੇ ਦਰਸ਼ਨ ਕਰਦੇ ਹੋਏ ਦੇਹ ਤਿਆਗੀ, ਏਹ ਬੜਾ ਭਾਰੀ ਮਹਾਂ ਰਿਖੀ ਗੁਰੂ ਜੀ ਦੇ ਘਰ ਵਿਚ ਬਿਆਸ ਵਾਂਗੂ ਅਦੁੱਤੀ ਪੁਰਖ ਸੀ। 39 ਵਾਰਾਂ 500 ਕਬਿੱਤ ਅਜੇਹੇ ਅਦਭੁਤ ਦ੍ਰਿਸ਼ਟਾਂਤ ਦੇ ਕਰ ਉਸ ਨੇ ਰਚੇ ਹਨ ਜਿਨ੍ਹਾਂ ਦੇ ਪੜ੍ਹਨ ਤੋਂ ਜ਼ਰੂਰ ਸਿੱਖੀ ਧਰਮ ਪੁਰਸ਼ ਦੇ ਚਿੱਤ ਵਿਚ ਵੱਸ ਜਾਂਦਾ ਹੈ। ਏਸੇ ਵਾਸਤੇ ਗੁਰੂ ਅਰਜਨ ਦੇਵ ਜੀ ਦਾ ਹੁਕਮ ਹੈ ਕਿ ਭਾਈ ਗੁਰਦਾਸ ਜੀ ਦੀ ਬਾਣੀ ਪੜ੍ਹਨੇ ਸੁਨਣੇ ਵਾਲੇ ਨੂੰ ਸਿੱਖੀ ਧਰਮ ਪ੍ਰਾਪਤ ਹੋਵੇਗਾ।

'ਤਵਾਰੀਖ਼ ਗੁਰੂ ਖ਼ਾਲਸਾ', ਭਾਗ ਪਹਿਲਾ, ਪੰਨਾ 493.

188. ਭਾਈ ਕਾਨ੍ਹ ਸਿੰਘ ਨਾਭਾ, ਮਹਾਨਕੋਸ਼, ਪੰਨਾ 416.

189. ਭਾਈ ਵੀਰ ਸਿੰਘ, ਕਬਿੱਤ ਭਾਈ ਗੁਰਦਾਸ, ਪੰਨਾ 84 (ਫੁਟਨੋਟ).

190. Fauja Singh, "Chronology of the Battles of Guru Hargobind," *Proceedings of Punjab History Conference*, March 19-20, 1971 (Sixth Session), (Patiala : Punjabi University, 1972), p. 135.

191. ਭੱਟ ਵਹੀ ਤਲੌਂਡਾ ਪਰਗਨਾ ਜੀਂਦ, ਸਿੱਖ ਧਰਮ ਵਿਸ਼ਵਕੋਸ਼, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਸੰਗ੍ਰਹਿ ਵਿਚੋਂ।

192. ਉਹੀ।

193. ਰਣਧੀਰ ਸਿੰਘ, ਗੁਰਪ੍ਰਣਾਲੀਆਂ, ਪੰਨਾ 230 (ਫੁਟਨੋਟ).

194. ਦੇਖੋ : Fauja Singh, "Chronology of the Battles of Guru Hargobind", *op. cit.* pp. 134-37.

195. ਵਾਰਾਂ ਗਿਆਨ ਰਤਨਾਵਲੀ, ਭਾਈ ਗੁਰਦਾਸ ਜੀ (ਅੰਮ੍ਰਿਤਸਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, 1981), ਤਤਕਰਾ ਪੰਨਾ 2; ਗਿਆਨੀ ਹਜ਼ਾਰਾ ਸਿੰਘ ਜੀ ਪੰਡਿਤ (ਟੀਕਾਕਾਰ), ਵਾਰਾਂ ਭਾਈ ਗੁਰਦਾਸ ਸਟੀਕ (ਅੰਮ੍ਰਿਤਸਰ : ਖ਼ਾਲਸਾ ਸਮਾਚਾਰ, 1977), (ਪਹਿਲੀ 1911) ਦੇ ਸੂਚੀ ਪੱਤ੍ਰ ਵਿਚ ਵੀ ਇਕਤਾਲੀ ਵਾਰਾਂ ਹੀ ਸ਼ਾਮਲ ਕੀਤੀਆਂ ਗਈਆਂ ਹਨ।

196. ਗਿਆਨੀ ਹਜ਼ਾਰਾ ਸਿੰਘ ਜੀ ਪੰਡਿਤ, ਵਾਰਾਂ ਭਾਈ ਗੁਰਦਾਸ ਸਟੀਕ, ਪੰਨਾ 662.

197. ਵਾਰਾਂ ਗਿਆਨ ਰਤਨਾਵਲੀ, ਭਾਈ ਗੁਰਦਾਸ, ਪੰਨਾ ੳ (ਭੂਮਿਕਾ).

198. 'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 4, ਪੰਨਾ 86.

199. ਉਹੀ, ਅਧਿਆਇ 17, ਪੰਨੇ 364-65.

200. ਦੇਖੋ : ਡਾ. ਰਤਨ ਸਿੰਘ ਜੱਗੀ, ਭਾਈ ਗੁਰਦਾਸ, ਪੰਨਾ 36-37; ਰਜਿੰਦਰ ਕੌਰ, ਭਾਈ ਗੁਰਦਾਸ ਜੀ ਦੀਆਂ ਵਾਰਾਂ (ਜਲੰਧਰ : ਨਿਊ ਬੁੱਕ ਕੰਪਨੀ, 1971), ਪੰਨੇ 34-35.

201. ਪਹਿਲੇ ਗੁਰਦਾਸ ਜੀ ਭੱਲੇ ਜੋ ਬੀਬੀ ਭਾਨੀ ਦੇ ਨੇੜਿਓਂ ਭਰਾ ਸਨ ਤੇ 40 ਵਾਰਾਂ ਦੇ ਕਰਤਾ ਹਨ। ਦੂਜੇ ਬਹਿਲੋਂ ਬੰਸੀ ਗੁਰਦਾਸ ਮਸੰਦ, ਜੋ ਬਾਬਾ ਰਾਮ ਰਾਇ ਦਾ ਮੁਸਾਹਿਬ ਸੀ। ਰਾਮ ਰਾਇ ਜੀ ਦੇ ਪਰਲੋਕ ਗਮਨ ਪਿੱਛੋਂ ਇਹ ਦਸਮੇਸ਼ ਜੀ ਦੀ ਸੇਵਾਂ ਵਿਚ ਰਿਹਾ। ਤੀਜੇ ਇਕ ਪ੍ਰੇਮੀ ਸਿੱਖ ਕਵੀ ਜਿਸ ਨੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਨਾਲ ਆਪਣੀ ਰਚਨਾ 41ਵੀਂ ਵਾਰ ਜੋੜੀ ਹੈ। ਚੌਥੇ ਸ਼ਿਕਾਰ ਪੁਰ ਨਿਵਾਸੀ ਇਕ ਉਦਾਸੀ ਸੰਤ, ਜਿਸ ਦੀ ਧਰਮਸਾਲਾ ਸਿੰਧ ਵਿਚ ਬਹੁਤ ਪ੍ਰਸਿੱਧ ਹੈ। ਇਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਰਯਾਯ ਭੀ ਲਿਖੇ ਹਨ। ਕਾਨ੍ਹ ਸਿੰਘ, ਮਹਾਨ ਕੋਸ਼, ਪੰਨਾ 416 ਕਾਲਮ ਅ, ੲ; ਉਪਰੋਕਤ ਨਾਵਾਂ ਤੋਂ ਬਿਨਾਂ ਭਾਈ ਵੀਰ ਸਿੰਘ ਜੀ ਨੇ ਇਕ ਹੋਰ ਭਾਈ ਗੁਰਦਾਸ ਜੀ ਦਾ ਜ਼ਿਕਰ ਕੀਤਾ ਹੈ, ਜੋ ਨੌਵੇਂ ਪਾਤਸ਼ਾਹ ਦੇ ਸਿੱਖ ਸਨ, ਜੋ ਦਸ਼ਮੇਸ਼ ਜੀ ਦੇ ਚੌਰ-ਬਰਦਾਰ ਕੀਰਤਨੀਏ ਸਿੱਖ ਦੇ ਪਿਤਾ ਸਨ। ਵਾਰਾਂ ਭਾਈ ਗੁਰਦਾਸ ਸਟੀਕ, ਪੰਨਾ 662.

202. ਵਾਰਾਂ ਭਾਈ ਗੁਰਦਾਸ ਸਟੀਕ, ਪੰਨਾ 662.

203. ਵਾਰਾਂ ਗਿਆਨ ਰਤਨਾਵਲੀ. ਪੰਨਾ 436.

204. ਵਾਰਾਂ ਭਾਈ ਗੁਰਦਾਸ ਸਟੀਕ, ਪੰਨੇ 662-63.

205. 'ਭਾਈ ਗੁਰਦਾਸ', ਪੰਨਾ 37.

206. ਦੇਖੋ : ਵਾਰ 41, ਪਉੜੀ 4, ਪੰਨਾ 437, ਇਸ ਪਉੜੀ ਦੀ ਅਖ਼ੀਰਲੀ ਤੁਕ ਨੂੰ ਛੱਡ ਕੇ ਬਾਕੀ ਦੀ ਸਾਰੀ ਪਉੜੀ ਵਿਚ ਵਰਤਿਆ ਮੁਹਾਵਰਾ ਤੇ ਵਸਤੂ ਸਪਸ਼ਟ ਰੂਪ ਵਿਚ ਭਾਈ ਗੁਰਦਾਸ ਜੀ ਭੱਲੇ ਤੋਂ ਪ੍ਰਭਾਵਿਤ ਜਾਪਦਾ ਹੈ।

207. ਭਾਈ ਵੀਰ ਸਿੰਘ. ਕਬਿੱਤ ਭਾਈ ਗੁਰਦਾਸ : ਦੂਸਰਾ ਸਕੰਧ ਸਟੀਕ, ਪੰਨੇ 5-6.

208. ਇਨ੍ਹਾਂ ਕਬਿੱਤਾਂ ਦਾ ਵੇਰਵਾ ਇਸ ਪ੍ਰਕਾਰ ਹੈ :

| ਪਹਿਲੇ ਪ੍ਰਚਲਿਤ | ਦੂਸਰਾ ਸਕੰਧ | ਨੋਟ |
|---|---|---|
| 405 | 604 | ਤਿੰਨ ਲਇਨਾਂ ਸਮਾਨ ਹਨ। |
| 414 | 605 | |
| 410, 367 | 606 | ਦੋਵਾਂ ਨਾਲ ਤਿੰਨ ਤਿੰਨ ਤੁਕਾਂ ਮਿਲਦੀਆਂ ਹਨ। |
| 534 | 608 | |
| 535 | 609 | |
| 507 | 639 | |
| 522 | 641 | |
| 556 | 671 | |
| 371 | 563 | |

ਪਹਿਲੇ ਸਕੰਧ ਵਿਚ ਵੀ 410 ਤੇ 367 ਕਬਿੱਤਾਂ ਦੀਆਂ ਦੋ ਤੁਕਾਂ ਸਮਾਨ ਹਨ। ਇਕਹਿਰੀਆਂ ਤੁਕਾਂ ਦੀ ਸਮਾਨਤਾ ਤਾਂ ਹੋਰ ਵੀ ਬਹੁਤ ਕਬਿੱਤਾਂ ਵਿਚ ਦੇਖੀ ਜਾ ਸਕਦੀ ਹੈ ਪਰ ਇਹ ਇਸ ਪ੍ਰਸੰਗ ਵਿਚ ਇਤਨੀ ਮਹੱਤਵਪੂਰਨ ਨਹੀਂ।

209. 'ਕਬਿੱਤ ਭਾਈ ਗੁਰਦਾਸ : ਦੂਸਰਾ ਸਕੰਧ' ਪੰਨੇ 7-13. ਇਨ੍ਹਾਂ ਪੰਨਿਆਂ ਵਿਚ ਭਾਈ ਵੀਰ ਸਿੰਘ ਜੀ ਨੇ ਦੋਹਾਂ ਸਕੰਧਾਂ ਦੇ ਪ੍ਰਾਪਤ ਕਬਿੱਤ ਸਵੱਈਆਂ ਨੂੰ ਕਈ ਪੱਖਾਂ ਤੋਂ ਅੰਦਰੂਨੀ ਪ੍ਰਮਾਣਾਂ ਦੇ ਆਧਾਰ ਤੇ ਤੁਲਨਾ ਦੀ ਵਿਧੀ ਨਾਲ ਇਹ ਸਿੱਧ ਕੀਤਾ ਹੈ ਕਿ ਦੋਵੇਂ ਰਚਨਾਵਾਂ ਇਕੋ ਕਵੀ ਅਰਥਾਤ ਭਾਈ ਗੁਰਦਾਸ ਜੀ ਭੱਲੇ ਦੀ ਕ੍ਰਿਤ ਹੀ ਹਨ।

210. 'ਕਬਿੱਤ ਭਾਈ ਗੁਰਦਾਸ : ਦੂਸਰਾ ਸਕੰਧ', ਪੰਨਾ 5.

211. 'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 17, ਪੰਨਾ 361.

212. ਜੈਸੇ ਘਨਘੋਰ ਮੋਰ ਚਾਤ੍ਰਿਕ ਸਨੇਹਗਤ, ਬਰਖਤ ਮੇਹ ਅਸਨੇਹ ਕੋ ਦਿਖਾਵਈ।
ਜੈਸੇ ਤੌ ਕਮਲ ਜਲ ਅੰਤਰ ਦਿਸੰਤਰ ਹ੍ਵੈ, ਮਧੁਕਰ ਦਿਨਕਰ ਹਤ ਉਪਜਾਵਈ।
ਦਾਦਰ ਨਿਰਾਦਰ ਹੈ ਜੀਵਨ ਪਵਨ ਭਖ, ਜਲ ਤਜ ਮਰਤ ਨ ਪ੍ਰੇਮ ਤੇ ਲਜਾਵਈ।
ਕਪਟ ਸਨੇਹੀ ਤੈਸੇ ਆਨਦੇਵ ਸੇਵਕ ਹ੍ਵੈ, ਗੁਰ ਸਿਖ ਮੀਨ ਜਲ ਹੇਤ ਠਹਿਰਾਵਈ।
442॥

ਗਿਆਨੀ ਬਿਸ਼ਨ ਸਿੰਘ, ਕਬਿੱਤ ਸਵੱਯੇ ਸਟੀਕ ਭਾਈ ਗੁਰਦਾਸ ਜੀ, ਪੰਨਾ 267.

213. ਪਿਆਰਾ ਸਿੰਘ ਪਦਮ, "ਭਾਈ ਗੁਰਦਾਸ ਦੀ ਹਿੰਦੀ ਰਚਨਾ," ਪੰਜਾਬੀ ਦੁਨੀਆ, (ਭਾਈ ਗੁਰਦਾਸ ਅੰਕ), ਸਤੰਬਰ-ਅਕਤੂਬਰ 1968, ਪੰਨਾ 218.

214. ਡਾ. ਰਤਨ ਸਿੰਘ ਜੱਗੀ ਨੇ ਆਪਣੀ ਪੁਸਤਕ 'ਭਾਈ ਗੁਰਦਾਸ ਜੀਵਨ ਤੇ ਰਚਨਾ' ਵਿਚ ਪੰਨਾ 32 ਤੇ ਜੋ ਇਨ੍ਹਾਂ ਸ਼ਲੋਕਾਂ ਦੇ ਸ੍ਰੋਤ ਦਾ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਵਿਚ ਹਵਾਲਾ ਦਿੱਤਾ ਹੈ, ਉਸ ਵਿਚ ਉਨ੍ਹਾਂ ਨੂੰ ਕੁਝ ਉਕਾਈ ਲਗੀ ਜਾਪਦੀ ਹੈ। ਉਨ੍ਹਾਂ ਦੇ ਰਾਸਿ 7, ਅੰਸੂ 4, ਅੰਕ 51 ਦੀ ਥਾਂ ਰਾਸਿ 7 ਅੰਸੂ 3 ਅੰਕ 45 ਚਾਹੀਦਾ ਸੀ। ਦੇਖੋ ਮਹਾਂ ਕਵੀ ਸੰਤੋਖ ਸਿੰਘ, 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' (ਸੰਪਾ. ਭਾਈ ਵੀਰ ਸਿੰਘ ਜੀ), ਪੰਨਾ 3057 ਅਤੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' (ਦੇਵਨਾਗਰੀ) (ਪਟਿਆਲਾ : ਭਾਸ਼ਾ ਵਿਭਾਗ ਪੰਜਾਬ) ਜਿਲਦ 4, ਪੰਨਾ 14; ਅਸਲ ਵਿਚ ਰਾਸਿ 7, ਅੰਸੂ 4, ਅੰਕ 51 ਵਿਚ ਕਾਸ਼ੀ ਦੇ ਪੰਡਿਤ ਭਾਈ ਗੁਰਦਾਸ ਜੀ ਤੋਂ ਵਾਹਿਗੁਰੂ ਸਤੋਤ੍ਰ ਦੀ ਵਿਆਖਿਆ ਸੁਣ ਕੇ ਉਨ੍ਹਾਂ ਦੀ ਉਪਮਾ ਕਰਦੇ ਹਨ। ਇਸ ਤੋਂ ਡਾ. ਜੱਗੀ ਨੂੰ ਭੁਲੇਖਾ ਲਗ ਗਿਆ ਜਾਪਦਾ ਹੈ।

215. 'ਕਬਿੱਤ ਭਾਈ ਗੁਰਦਾਸ : ਦੂਸਰਾ ਸਕੰਧ', ਪੰਨਾ 68 (ਫੁਟ ਨੋਟ)

216. ਡਾ. ਸੀਤਾ ਰਾਮ ਬਾਹਰੀ, "ਭਾਈ ਗੁਰਦਾਸ ਜੀ : ਬੋਲੀ ਤੇ ਸ਼ੈਲੀ", 'ਪੰਜਾਬੀ ਦੁਨੀਆ', ਸਤੰਬਰ-ਅਕਤੂਬਰ, 1968, ਪੰਨੇ 157-58.

217. ਉਹੀ, ਪੰਨਾਂ 157 (ਫੁਟਨੋਟ).

218. ਪ੍ਰੋ. ਸਰਦੂਲ ਸਿੰਘ, ਭਾਈ ਗੁਰਦਾਸ (ਪਟਿਆਲਾ : ਭਾਸ਼ਾ ਵਿਭਾਗ ਪੰਜਾਬ, 1961), ਪੰਨਾ 83.

219. ਜਨਮਸਾਖੀ ਭਾਈ ਮਨੀ ਸਿੰਘ ਜੀ ਛਾਪਾ ਬੰਬਈ (1892), ਪੰਨਾ 1-2. ਦੇਖੋ ਜਨਮ ਸਾਖੀ ਪਰੰਪਰਾ (ਸੰਪਾ: ਕਿਰਪਾਲ ਸਿੰਘ)} (ਪਟਿਆਲਾ : ਪੰਜਾਬੀ ਯੂਨੀਵਰਸਿਟੀ, 1969), ਪੰਨਾ 11.

220. ਤਿਸਹੀ ਕੇ ਪਰਥਾਇ ਛਤੀਸਵੀਂ ਵਾਰ ਉਚਾਰੀ ।
ਭਯੋ ਕਾਲੇ ਮੂੰਹ ਮੀਣਾ ਇਸ ਬਿਧ ਬਚਨ ਸੁਧਾਰੀ ।
'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 3, ਪੰਨਾ 46;

ਵਾਰ ਕਰੀਪਰਿਥਾਇ ਤਿਸ, ਹੈ ਜਥਾ ਬਿਕਾਰੀ ।
ਤਿਮ ਬਨਾਇ ਕਰਿ ਮਗ ਬਿਖੈ ਆਨੀ ਲਿਖਿ ਸਾਰੀ ॥
'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸ਼ਿ 3, ਅੰਸੂ 25, ਪੰਨੇ 2004-10.

221. ਉਹੀ, ਰਾਸਿ 3, ਅੰਸੂ 32, ਪੰਨਾ 2040.

222. 'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 4, ਪੰਨਾ 86; 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 3, ਅੰਸੂ 47, ਪੰਨਾ 2121.

223. 'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 16, ਪੰਨਾ 348.

224. ਉਹੀ, ਅਧਿਆਇ 17, ਪੰਨਾ 358 ਅਤੇ ਪੰਨਾ 364.

225. 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਰਾਸਿ 7, ਅੰਸੂ 3, ਪੰਨਾ 3052.

226. ਉਹੀ, ਰਾਸਿ 7, ਅੰਸੂ 5, ਪੰਨਾ 3075.

227. "ਭਾਈ ਗੁਰਦਾਸ ਦੀ ਬੋਲੀ ਤੇ ਸ਼ੈਲੀ, "ਪੰਜਾਬੀ ਦੁਨੀਆ", (ਭਾਈ ਗੁਰਦਾਸ ਅੰਕ) ਪੰਨੇ 159-66.

228. ਡਾ. ਜੱਗੀ, ਪੰਨਾ 36; ਰਜਿੰਦਰ ਕੌਰ, ਉਕਤ, ਪੰਨਾ 42. ਇਹ ਦੋਵਾਂ ਵਿਦਵਾਨਾਂ ਨੇ ਡਾ. ਬਾਹਰੀ ਦੀਆਂ ਇਹ ਦਲੀਲਾਂ ਦਾ ਖੰਡਨ ਕੀਤਾ ਕਿ ਭਾਈ ਗੁਰਦਾਸ ਜੀ ਨੇ ਮਾਤ-ਭਾਸ਼ਾ ਵਿਚ ਲਿਖਣ ਤੋਂ ਪਹਿਲਾਂ ਬ੍ਰਿਜ ਭਾਸ਼ਾ ਵਿਚ ਕਬਿੱਤ ਰਚੇ, ਭਾਈ ਗੁਰਦਾਸ ਦੀਆਂ ਪਹਿਲੀਆਂ ਵਾਰਾਂ ਵਿਚ ਹਿੰਦੂ ਧਰਮ ਦੇ ਬਾਹਰੀ ਧਰਮ-ਪ੍ਰਬੰਧ ਦੀ ਅਲੋਚਨਾ ਨਹੀਂ ਅਤੇ ਜੇਕਰ ਭਾਈ ਗੁਰਦਾਸ ਨੇ ਵਾਰਾਂ ਪਹਿਲਾਂ ਲਿਖੀਆਂ ਹੁੰਦੀਆਂ ਤਾਂ ਪੰਜਾਬੀ ਦਾ ਪ੍ਰਭਾਵ ਉਨ੍ਹਾਂ ਦੀ ਬ੍ਰਿਜ ਰਚਨਾ ਤੇ ਪੈਣਾ ਸੀ। ਡਾ. ਬਾਹਰੀ ਜੀ ਦੀ ਇਹ ਆਖ਼ਰੀ ਦਲੀਲ ਤਾਂ ਉਨ੍ਹਾਂ ਦੇ ਆਪਣੇ ਵਿਚਾਰ ਅਨੁਸਾਰ ਹੀ ਹੈ ਕਿ ਭਾਈ ਗੁਰਦਾਸ ਜੀ ਪ੍ਰਸੰਗ ਅਨੁਸਾਰ ਬਿਲਕੁਲ ਵਖਰੀ ਭਾਸ਼ਾ ਦਾ ਪ੍ਰਯੋਗ ਆਪਣੀ ਰਚਨਾ ਵਿਚ ਪੂਰੀ ਤਰ੍ਹਾਂ ਨਿਭਾ ਸਕਦੇ ਸਨ ਜਿਵੇਂ ਕਿ ਉਨ੍ਹਾਂ ਨੇ ਆਪਣੇ ਲੇਖ ਵਿਚ ਹੀ 38ਵੀਂ ਵਾਰ ਦੀਆਂ 11 ਅਤੇ 12 ਪਉੜੀਆਂ ਦਾ ਉਦਾਹਰਣ ਦੇ ਕੇ ਸਥਾਪਿਤ ਕਰਨ ਦਾ ਯਤਨ ਕੀਤਾ ਹੈ,(ਦੇਖੋ: ਪੰਜਾਬੀ ਦੁਨੀਆ, ਭਾਈ ਗੁਰਦਾਸ

ਅੰਕ, ਪੰਨਾ 158.) ਗਲਤ ਹੋ ਜਾਂਦਾ ਹੈ। ਜੇਕਰ ਉਹ ਪ੍ਰਸੰਗ ਮੁਤਾਬਕ ਇਥੇ ਵਖਰੀ ਭਾਸ਼ਾ ਦੀ ਵਰਤੋਂ ਪੂਰਨਤਾ ਸਹਿਤ ਕਰ ਸਕਦੇ ਹਨ ਤਾਂ ਉਹ ਬ੍ਰਿਜ ਤੇ ਪੰਜਾਬੀ ਵਿਚ ਰਚਨਾ ਕਰਦੇ ਉਨ੍ਹਾਂ ਭਾਸ਼ਾਵਾਂ ਵਿਚ ਪੂਰਨਤਾ ਕਿਵੇਂ ਨਹੀਂ ਨਿਭਾ ਸਕਦੇ ਸਨ ?

229. 'ਕਬਿੱਤ ਭਾਈ ਗੁਰਦਾਸ : ਦੂਸਰਾ ਸਕੰਧ', ਪੰਨਾ 13.

230. 'ਗੁਰਬਿਲਾਸ ਪਾਤਸ਼ਾਹੀ 6', ਅਧਿਆਇ 17, ਪੰਨੇ 364-65.

ਅਧਿਆਇ ਦੂਜਾ

# ਵਿਆਖਿਆਕਾਰੀ ਤੇ ਵਿਆਖਿਆਕਾਰ

## ਮੁੱਢਲੀ ਵਿਚਾਰ : ਧਾਰਮਿਕ ਅਨੁਭਵ ਅਤੇ ਵਿਆਖਿਆ

ਕਿਸੇ ਵੀ ਨਵੇਂ ਧਰਮ ਦੀ ਸਥਾਪਨਾ ਦਾ ਆਧਾਰ ਉਸ ਧਰਮ ਦੇ ਸੰਸਥਾਪਕ ਦਾ ਰੱਬੀ ਅਨੁਭਵ, ਦੈਵੀ ਗਿਆਨ ਹੁੰਦਾ ਹੈ। ਇਸ ਭਾਂਤ ਦੇ ਗਿਆਨ ਦਾ ਮੁੱਖ ਲੱਛਣ ਇਸ ਦਾ ਮੁਕਤੀ ਪ੍ਰਦਾਤਾ ਹੋਣਾ ਹੈ। ਇਸ ਗਿਆਨ ਦਾ ਪ੍ਰਗਟ ਹੋਣਾ ਹੀ ਅਰਾਜਕਤਾ ਤੇ ਧੁੰਧੂਕਾਰ ਦੀ ਸਥਿਤੀ ਵਿਚ ਵਿਵਸਥਾ ਤੇ ਮੁਕਤੀ ਦਾ ਰਾਹ ਖੁਲ੍ਹ ਜਾਣ ਦੇ ਤੁੱਲ ਹੁੰਦਾ ਹੈ। ਕਈ ਵਾਰੀ ਇਸ ਦੀ ਪ੍ਰਕ੍ਰਿਤੀ ਨੂੰ ਬਿਆਨ ਕਰਨ ਲਈ ਇਸ ਨੂੰ ਬੌਧਿਕ ਗਿਆਨ ਦੇ ਟਾਕਰੇ ਤੇ ਰਖ ਕੇ ਬਿਆਨ ਕਰਨ ਦਾ ਯਤਨ ਕੀਤਾ ਜਾਂਦਾ ਹੈ। ਇਹ ਅੰਸ਼ਿਕ ਬ੍ਰਿਤੀ ਵਾਲੇ ਵਿਸ਼ਲੇਸ਼ਣਾਤਮਿਕ ਤੇ ਦੁਨਿਆਵੀ ਬੌਧਿਕ ਗਿਆਨ ਦੇ ਟਾਕਰੇ ਤੇ ਸੰਪੂਰਨਤਾ ਦਾ ਸੰਪੂਰਨ ਅਤੇ ਪ੍ਰਮਾਰਥਕ ਗਿਆਨ ਹੁੰਦਾ ਹੈ। ਇਥੇ ਗਿਆਤਾ ਤੇ ਗੇਯ ਦਾ ਦਵੈਤ ਕੋਈ ਨਹੀਂ ਹੁੰਦਾ, ਅਰਥਾਤ ਇਹ ਅਭੇਦਤਾ ਦੁਆਰਾ ਪ੍ਰਾਪਤ ਗਿਆਨ ਹੁੰਦਾ ਹੈ। ਬੁੱਧੀ ਦੁਆਰਾ ਪ੍ਰਾਪਤ ਸਿੱਧਾਂਤਕ ਗਿਆਨ ਦੇ ਟਾਕਰੇ ਤੇ ਇਹ ਅਵੇਸ਼ਪੂਰਣ ਅਤੇ ਪ੍ਰੇਰਨਾਮਈ ਹੁੰਦਾ ਹੈ। ਇਸ ਤਰ੍ਹਾਂ ਦੇ ਗਿਆਨ ਦੀ ਪ੍ਰਾਪਤੀ ਵੀ ਬੌਧਿਕ ਤੇ ਮਨੁੱਖੀ ਯਤਨਾਂ ਦੀ ਥਾਂ ਰੱਬੀ ਮਿਹਰ ਤੇ ਚੋਣ ਦੁਆਰਾ ਸੰਭਵ ਹੁੰਦੀ ਹੈ। ਇਸ ਪ੍ਰਕਾਰ ਦੇ 'ਗਿਆਨ', 'ਅਨੁਭਵ' ਨੂੰ ਵੱਖ ਵੱਖ ਧਾਰਮਿਕ ਪਰੰਪਰਾਵਾਂ ਦੇ ਪ੍ਰਸੰਗ ਵਿਚ ਰਿਵੀਲੀਸ਼ਨ, ਇਲਹਾਮ, ਸ਼ਰੁਤੀ ਗਿਆਨ, ਬੋਧ, ਕੇਵਲਯ, ਨਾਮ ਆਦਿ ਨਾਵਾਂ ਨਾਲ ਯਾਦ ਕੀਤਾ ਗਿਆ ਹੈ। ਧਰਮ ਦੀ ਹੀ ਭਾਸ਼ਾ ਵਿਚ ਪਰਮਾਤਮਾ ਆਪਣੇ ਚੁਣੇ ਹੋਏ ਭਗਤ, ਸੇਵਕ ਨੂੰ ਜਾਂ ਆਪ ਹੀ ਅੰਸ਼ਿਕ ਜਾਂ ਪੂਰਣ ਅਵਤਾਰ ਰੂਪ ਵਿਚ ਪ੍ਰਗਟ ਹੋ ਕੇ ਆਪੇ ਦਾ ਇਹ ਗੌਹਝ ਗਿਆਨ, ਰਾਹੋਂ ਖੁੰਝੀ ਮਨੁੱਖਤਾ ਦੀ ਅਗਵਾਈ ਲਈ ਦਇਆਵਾਨ ਤੇ ਨਿਆਂਕਾਰੀ ਹੋ ਕੇ ਪ੍ਰਗਟ ਕਰਦਾ ਹੈ।

ਧਰਮ ਅਧਿਐਨ ਦੇ ਪ੍ਰਸਿੱਧ ਵਿਦਵਾਨ **Joachim Wach** ਨੇ ਰੱਬੀ ਅਨੁਭਵ ਦੇ ਜੋ ਮੁੱਖ ਮੁੱਖ ਲੱਛਣ ਬਿਆਨ ਕੀਤੇ ਹਨ, ਉਹ ਇਸ ਤਰ੍ਹਾਂ ਹਨ :

> ਇਹ ਪਰਮਸਤਿ ਪ੍ਰਤੀ ਮਨੁੱਖੀ ਰਵੱਈਆ ਹੁੰਦਾ ਹੈ ਅਤੇ ਮਨੁੱਖ ਅਤੇ ਮਨੁੱਖੀ ਜੀਵਨ ਦੀ ਸਮੁੱਚਤਾ ਨਾਲ ਸੰਬੰਧਿਤ ਹੁੰਦਾ ਹੈ। ਇਸ ਦੀ ਤੀਬਰਤਾ ਤੇ ਗਹਿਰਾਈ ਮਨੁੱਖ ਨੂੰ ਧੁਰ ਗਹਿਰਾਈਆਂ ਤੱਕ ਆਵੇਸ਼ਿਤ ਤੇ ਪ੍ਰੇਰਿਤ ਕਰਨ ਵਾਲੀ ਹੁੰਦੀ ਹੈ। ਅਜਿਹਾ ਅਨੁਭਵ ਕਿਸੇ ਨਾ ਕਿਸੇ ਭਾਂਤ ਦੇ ਮਨੁੱਖੀ ਕਰਮ ਵਿਚ ਵੀ ਪ੍ਰਗਟ ਹੁੰਦਾ ਹੈ।[1]

ਇਹ ਅਜਿਹਾ ਹੀ ਦੈਵੀ ਗਿਆਨ ਜਾਂ ਰੱਬੀ ਅਨੁਭਵ ਹੁੰਦਾ ਹੈ ਜਿਸ ਦਾ ਕਿ ਕੋਈ ਧਾਰਮਿਕ ਆਗੂ ਲੋਕਾਂ ਦੀ ਮੁਕਤੀ ਤੇ ਕਲਿਆਣ ਲਈ ਪ੍ਰਚਾਰ ਕਰਦਾ ਹੈ। ਲੋੜ ਪੈਣ ਤੇ ਸੰਭਾਲ ਲਈ ਜਦੋਂ ਧਾਰਮਿਕ ਆਗੂ ਦੇ ਬਚਨਾਂ, ਬਾਣੀ ਨੂੰ ਸ਼ਬਦਾਂ ਦਾ ਜਾਮਾ ਪਹਿਨਾਇਆ

ਜਾਂਦਾ ਹੈ ਤਾਂ ਇਹ ਗਿਆਨ ਧਾਰਮਿਕ ਗ੍ਰੰਥਾਂ ਦਾ ਰੂਪ ਧਾਰਨ ਕਰ ਲੈਂਦਾ ਹੈ। ਅੱਡ ਅੱਡ ਧਾਰਮਿਕ ਗ੍ਰੰਥਾਂ ਦੇ ਨਾਮ ਤੋਂ ਹੀ ਇਸ ਪ੍ਰਕਾਰ ਦੇ ਵਿਸ਼ੇਸ਼ ਗਿਆਨ ਦੀ ਪ੍ਰਕ੍ਰਿਤੀ ਦਾ ਅੰਦਾਜ਼ਾ ਹੋ ਸਕਦਾ ਹੈ : 'ਵੇਦ' ਦਾ ਅਰਥ ਹੈ ਗਿਆਨ (ਸ਼ਰੁਤੀ)। 'ਟੈਸਟਾਮੈਂਟ' ਦਾ ਅਰਥ ਹੈ ਸਮਝੌਤਾ, ਗਵਾਹੀ, 'ਭਾਗਵਤ ਗੀਤਾ' ਦਾ ਅਰਥ ਹੈ ਭਗਵਾਨ ਦਾ ਗੀਤ, 'ਕੁਰਾਨ' ਦਾ ਅਰਥ ਹੈ ਪੜ੍ਹਨਾ। 'ਧਮਪੱਦ' ਦਾ ਅਰਥ ਹੈ 'ਧਰਮ ਦੇ ਪੱਦ' ਆਦਿ। ਵੱਖਰੀਆਂ ਵੱਖਰੀਆਂ ਧਾਰਮਿਕ ਪਰੰਪਰਾਵਾਂ ਵਿਚ ਇਸ ਭਾਂਤ ਦੇ ਅਨੁਭਵ ਪ੍ਰਾਪਤੀ ਦੀਆਂ ਜੋ ਵਿਧੀਆਂ ਬਿਆਨ ਕੀਤੀਆਂ ਹਨ ਉਨ੍ਹਾਂ ਤੋਂ ਵੀ ਇਸ ਦੇ ਵੱਖਰੇ ਲੱਛਣਾਂ, ਪ੍ਰਕ੍ਰਿਤੀ ਦੇ ਸਰੂਪ ਦਾ ਬੋਧ ਹੁੰਦਾ ਹੈ। ਵੇਦਾਂ ਅੰਦਰ ਬਿਆਨ ਕੀਤੇ ਗਿਆਨ ਨੂੰ 'ਸ਼ਰੁਤੀ ਗਿਆਨ' ਕਿਹਾ ਜਾਂਦਾ ਹੈ ਅਰਥਾਤ ਉਹ ਗਿਆਨ ਜੋ ਵੇਦ ਮੰਤਰਾਂ ਦੇ ਰਚਨਾਕਾਰ ਰਿਸ਼ੀਆਂ ਨੇ ਸੁਣਿਆ,[2] ਵੇਦਾਂ ਨੂੰ ਅਪੌਰਸ਼ਯ ਵੀ ਕਿਹਾ ਜਾਂਦਾ ਹੈ, ਅਰਥਾਤ ਉਹ ਆਦਮੀਆਂ ਦੁਆਰਾ ਨਹੀਂ ਬਣਾਏ ਗਏ। ਬੁੱਧ ਦਾ ਗਿਆਨ ਪ੍ਰਕਾਸ਼ ਦੁਆਰਾ ਪ੍ਰਾਪਤ ਗਿਆਨ ਸੀ ਜੋ ਉਨ੍ਹਾਂ ਨੂੰ ਬੋਧਗਯਾ ਦੇ ਸਥਾਨ ਤੇ ਸਮਾਧੀ ਵਿਚ ਬੈਠਿਆਂ ਨੂੰ ਪ੍ਰਾਪਤ ਹੋਇਆ।[3] ਹਜ਼ਰਤ ਮੂਸਾ ਨੂੰ ਅਜਿਹਾ ਗਿਆਨ ਸਿਨਾਈ ਪਰਬਤ ਤੇ ਯਹੋਵਾ ਪ੍ਰਮਾਤਮਾ ਵਲੋਂ ਦਿੱਤਾ ਗਿਆ।[4] ਈਸਾ ਨੇ ਗਲੀਲੀ ਦੇ ਇਲਾਕੇ ਵਿਚ ਉੱਚੀ ਪਹਾੜੀ ਤੇ ਚੜ੍ਹ ਕੇ ਜੋ ਗਿਆਨ ਪ੍ਰਕਾਸ਼ ਕੀਤਾ, ਉਹ ਇੱਕ ਤਰ੍ਹਾਂ ਨਾਲ ਦੈਵੀ ਅਧਿਕਾਰ ਨਾਲ ਬਿਆਨ ਕੀਤਾ ਸੀ, ਕਿਉਂਕਿ ਹਜ਼ਰਤ ਈਸਾ ਆਪ ਰੱਬ ਦਾ ਅਵਤਾਰ ਸਨ (ਪਰਮਾਤਮਾ ਦੇ ਇਕਲੌਤੇ ਪੁੱਤਰ, ਦੇਹ ਰੂਪ ਵਿਚ ਸ਼ਬਦ)।[5] ਗੀਤਾ ਵੀ ਭਗਵਾਨ ਕ੍ਰਿਸ਼ਨ ਦਾ ਸੰਦੇਸ਼ ਹੈ ਜੋ ਆਪ ਵਿਸ਼ਨੂੰ ਦੇ ਅਵਤਾਰ ਮੰਨੇ ਜਾਂਦੇ ਹਨ।[6] ਹਜ਼ਰਤ ਮੁਹੰਮਦ ਨੂੰ ਕੁਰਾਨ ਦਾ ਉਪਦੇਸ਼ ਮੱਕੇ ਨੇੜੇ ਗਾਰੇ ਹਿਰਾ ਨਾਮੀ ਪਹਾੜੀ ਗੁਫ਼ਾ ਵਿਚ ਜ਼ਬਰੀਲ ਦੇਵਤੇ ਵਲੋਂ ਪੜ੍ਹਾਇਆ ਗਿਆ।[7]

ਪਰਾਭੌਤਿਕ ਅਗਿਆਨਤਾ ਦੀ ਸਥਿਤੀ ਵਿਚ ਪ੍ਰਕਾਸ਼ ਦੁਆਰਾ ਪ੍ਰਾਪਤ ਇਹ ਰੱਬੀ ਗਿਆਨ ਮਨੁੱਖਤਾ ਲਈ ਮੁਕਤੀ ਦਾ ਮਾਰਗ ਦਰਸ਼ਨ ਕਰਦਾ ਹੈ। ਇਸ ਦੈਵੀ ਗਿਆਨ ਦਾ ਇੱਕ ਵਿਸ਼ੇਸ਼ ਲੱਛਣ ਇਹ ਵੀ ਹੁੰਦਾ ਹੈ ਕਿ ਇਹ ਸਦੀਵੀ ਥਿਰ ਰਹਿਣ ਵਾਲਾ ਗਿਆਨ ਹੁੰਦਾ ਹੈ। ਬਾਣੀ ਦਾ ਪ੍ਰਕਾਸ਼ ਤਾਂ ਚਹੁੰ ਯੁਗਾਂ ਵਿਚ ਹੀ ਹੁੰਦਾ ਹੈ।[8] ਈਸਾ ਨੇ ਜੋ ਨਵੀਂ ਸਿਖਿਆ ਦਿੱਤੀ ਉਹ ਪਹਿਲੇ ਦਾ ਬਦਲ ਨਹੀਂ ਸੰਪੂਰਨਤਾ ਸੀ।[9] ਭਗਵਾਨ ਬੁੱਧ ਤਾਂ ਹਰ ਯੁੱਗ ਵਿਚ ਹੀ ਰਹੇ ਹਨ। ਜੈਨ ਧਰਮ ਦੇ ਪ੍ਰਵਰਤਕ ਭਗਵਾਨ ਮਹਾਂਵੀਰ ਪਹਿਲੇ 'ਜਿਨ' ਨਹੀਂ ਸਨ, ਉਨ੍ਹਾਂ ਤੋਂ ਪਹਿਲਾਂ ਵੀ ਤੇਈ ਹੋਰ ਹੋ ਚੁੱਕੇ ਸਨ।[10] ਗੀਤਾ ਦਾ ਉਪਦੇਸ਼ ਤਾਂ ਪਹਿਲਾਂ ਵੀ ਕਈ ਵਾਰ ਦਿੱਤਾ ਜਾ ਚੁੱਕਾ ਸੀ।[11] ਅਜਿਹੇ ਸਦੀਵੀ ਗਿਆਨ ਦਾ ਕਾਲ ਖੰਡ ਵਿਚ ਪ੍ਰਗਟ ਹੋਣਾ ਇਕ ਤਰ੍ਹਾਂ ਨਾਲ ਵਿਰੋਧਾਭਾਸੀ (paradoxical) ਸਥਿਤੀ ਹੀ ਹੁੰਦੀ ਹੈ। ਇਸੇ ਤਰ੍ਹਾਂ ਹੀ ਧਰਮ ਗ੍ਰੰਥਾਂ ਦਾ ਸਰੂਪ ਵੀ ਵਿਰੋਧਾਭਾਸੀ ਹੁੰਦਾ ਹੈ, ਕਿਉਂਕਿ ਇਥੇ ਮਨੁੱਖੀ ਮੁਹਾਵਰੇ ਵਿਚ ਦੈਵੀ ਗਿਆਨ ਬਿਆਨ ਕੀਤਾ ਹੁੰਦਾ ਹੈ। ਮਨੁੱਖੀ ਭਾਸ਼ਾ ਇਸ ਦੈਵੀ ਗਿਆਨ ਦੀ ਅਭਿਵਿਅੰਜਨਾ ਲਈ ਕੋਈ ਢੁਕਦਾ ਮਾਧਿਅਮ ਤਾਂ ਨਹੀਂ ਪਰ ਇਹ ਮਨੁੱਖੀ ਸਾਧਨਾ ਦੀ ਮਜ਼ਬੂਰੀ ਹੈ। ਗੁਰਬਾਣੀ ਵਿਚ ਇਸ ਮਨੁੱਖੀ ਲਾਚਾਰੀ ਵਲ ਬਾਰ ਬਾਰ ਸੰਕੇਤ ਕੀਤਾ ਗਿਆ ਹੈ :

ਦ੍ਰਿਸਟਿਮਾਨ ਅਖਰ ਹੈ ਜੇਤਾ ॥
ਨਾਨਕ ਪਾਰਬ੍ਰਹਮ ਨਿਰਲੇਪਾ ॥[12]

ਅਤੇ

ਜਹਾਂ ਬੋਲ ਤਹ ਅਛਰ ਆਵਾ ॥
ਜਹ ਅਬੋਲ ਤਹ ਮਨ ਨ ਰਹਾਵਾ ॥
ਬੋਲ ਅਬੋਲ ਮਧਿ ਹੈ ਸੋਈ ॥
ਜਸ ਓਹੁ ਹੈ ਤਸ ਲਖੈ ਨ ਕੋਈ ॥[13]

ਕਬੀਰ ਜੀ ਨੇ ਹੀ ਹੋਰ ਲਿਖਿਆ ਹੈ :

ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ ॥
ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ ।[14]

ਗੁਰੂ ਨਾਨਕ ਦੇਵ ਜੀ ਨੇ ਰਾਗ ਆਸਾ ਵਿਚ ਉਚਾਰੀ ਪੱਟੀ ਵਿਚ ਇਨ੍ਹਾਂ ਅੱਖਰਾਂ ਦੇ ਚਿੰਨ੍ਹਾਤਮਕ ਅਰਥਾਂ ਨੂੰ ਪਛਾਨਣ ਵਾਲੇ ਨੂੰ ਹੀ ਗਿਆਨੀ ਮੰਨਿਆ ਹੈ :

ਈਵੜੀ ਆਦਿ ਪੁਰਖੁ ਹੈ ਦਾਤਾ ਆਪੇ ਸਚਾ ਸੋਈ ॥
ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ ਤਿਸੁ ਸਿਰਿ ਲੇਖੁ ਨ ਹੋਈ ॥[15]

ਧਰਮ ਗ੍ਰੰਥਾਂ ਵਿਚ ਅਤੇ ਸਮੁੱਚੇ ਧਾਰਮਿਕ ਖੇਤਰ ਵਿਚ ਭਾਸ਼ਾ ਦਾ ਸਰੂਪ ਵਿਵਹਾਰਕ ਗਿਆਨ ਦੀ ਭਾਸ਼ਾ ਨਾਲੋਂ ਵੱਖਰਾ ਹੁੰਦਾ ਹੈ । ਇਸ ਖੇਤਰ ਵਿਚ ਸ਼ਬਦਾਂ ਦੇ ਸ਼ਾਬਦਿਕ ਅਰਥਾਂ ਨਾਲੋਂ ਚਿੰਨ੍ਹਾਤਮਿਕ ਅਰਥਾਂ ਦੀ ਪਹਿਲ ਹੁੰਦੀ ਹੈ । ਅਰਥ ਵਿਗਿਆਨ (Semantics) ਦੀ ਭਾਸ਼ਾ ਵਿਚ ਇਥੇ ਸ਼ਬਦਾਂ ਦੇ ਅਭਿਧਾ ਅਰਥਾਂ ਦੀ ਥਾਂ ਲੱਖਣਾ ਤੇ ਵਿਅੰਜਨਾਂ ਅਰਥਾਂ ਦੀ ਪ੍ਰਮੁੱਖਤਾ ਹੁੰਦੀ ਹੈ ।

ਉਪਰੋਕਤ ਸੰਖੇਪ ਬਿਆਨ ਤੋਂ ਭਲੀ-ਭਾਂਤ ਸਪਸ਼ਟ ਹੋ ਜਾਂਦਾ ਹੈ ਕਿ ਧਾਰਮਿਕ ਅਨੁਭਵ ਇਕ ਵਿਸ਼ੇਸ਼ ਪ੍ਰਕ੍ਰਿਤੀ ਵਾਲਾ ਅਨੁਭਵੀ ਗਿਆਨ ਹੁੰਦਾ ਹੈ । ਇਸ ਗਿਆਨ ਦੇ ਪ੍ਰਗਟਾਵੇ ਤੇ ਪ੍ਰਚਾਰ ਦਾ ਪਹਿਲਾ ਉੱਦਮ ਹੀ ਇਸ ਦੀ ਵਿਆਖਿਆ ਦਾ ਪਹਿਲਾ ਉੱਦਮ ਵੀ ਨਾਲ ਹੀ ਹੁੰਦਾ ਹੈ । ਵਿਆਖਿਆ ਦਾ ਅਰਥ ਟੀਕਾ ਜਾਂ ਸ਼ਾਬਦਿਕ ਅਰਥਾਂ ਵਿਚ ਪ੍ਰਗਟਾਵਾ ਨਹੀਂ ਸਗੋਂ ਇਹ ਮੂਲ ਅਨੁਭਵ ਦੇ ਮੂਲ ਸੰਦੇਸ਼ ਨੂੰ ਵਿਸਥਾਰ ਵਿਚ ਸਪਸ਼ਟਤਾ ਸਹਿਤ ਬਿਆਨ ਕਰਨ ਦਾ ਯਤਨ ਹੁੰਦਾ ਹੈ। ਵਿਆਖਿਆ ਦੇ ਇਨ੍ਹਾਂ ਅਰਥਾਂ ਨੂੰ ਪ੍ਰਵਾਨ ਕਰਨ ਨਾਲ ਇਹ ਗੱਲ ਵੀ ਸਪਸ਼ਟ ਹੋ ਜਾਂਦੀ ਹੈ ਕਿ ਧਰਮ ਦੇ ਖੇਤਰ ਵਿਚ ਮੂਲ ਤੇ ਵਿਆਖਿਆ ਦਾ ਰਿਸ਼ਤਾ ਧਾਰਮਿਕ ਅਨੁਭਵ ਤੇ ਉਸ ਦੀ ਵਿਅੰਜਨਾ ਦਾ ਹੀ ਰਿਸ਼ਤਾ ਹੁੰਦਾ ਹੈ । ਇਨ੍ਹਾਂ ਅਰਥਾਂ ਵਿਚ ਕਿਸੇ ਧਰਮ ਦੇ ਪ੍ਰਵਰਤਕ ਦੀ ਮੂਲ ਬਾਣੀ ਜਾਂ ਲਿਖਤ ਹੀ ਉਸ ਦੇ ਧਾਰਮਿਕ ਅਨੁਭਵ ਦੀ ਵਿਆਖਿਆ ਦਾ ਪਹਿਲਾ ਯਤਨ ਹੁੰਦਾ ਹੈ । ਇਸ ਤਰ੍ਹਾਂ ਦੇ ਧਾਰਮਿਕ ਸਾਹਿਤ ਦੀ ਪਰੰਪਰਾ ਦਾ ਚਲ ਪੈਣਾ ਉਸ ਧਰਮ ਦੇ ਵਿਆਖਿਆ ਸਾਹਿਤ ਦਾ ਇਤਿਹਾਸ ਹੀ ਹੁੰਦਾ ਹੈ । ਜਦੋਂ ਥੋੜੇ ਹੀ ਸਮੇਂ ਵਿਚ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਦੀ ਪ੍ਰਕਿਰਿਆ ਵਿਚ ਮੂਲ ਅਨੁਭਵ ਦੇ ਸੰਚਾਰ ਤੇ ਉਸ ਦੀ ਵਿਆਖਿਆ ਨਾਲ ਸੰਬੰਧਿਤ ਬਹੁਤ ਸਾਰੀ ਸਮਗੱਰੀ ਇੱਕਠੀ ਹੋ ਜਾਂਦੀ ਹੈ ਅਤੇ ਵਿਆਖਿਆ ਦੇ ਯਤਨਾਂ ਵਿਚ ਵਖਰੇਵੇਂ ਉਭਰ ਕੇ ਸਾਹਮਣੇ ਆਉਣੇ ਸ਼ੁਰੂ ਹੋ ਜਾਂਦੇ ਹਨ ਤਾਂ ਸਮੱਸਿਆ ਇਹ ਪੈਦਾ ਹੋ ਜਾਂਦੀ ਹੈ ਕਿ ਕਿਹੜੀ ਸਿਖਿਆ ਵਿਆਖਿਆ ਪ੍ਰਮਾਣਿਕ ਹੈ ਅਤੇ ਕਿਹੜੀ ਅਪ੍ਰਮਾਣਿਕ । ਧਰਮ ਦੇ ਆਗੂ ਸੰਸਥਾਪਕ ਦੇ ਮੂਲ ਸੰਦੇਸ਼ ਬਚਨਾਂ ਨੂੰ ਗੁੰਮ ਜਾਣ ਤੋਂ ਅਤੇ ਉਸ ਦੀ ਮੂਲ ਸ਼ੁਧਤਾ ਨੂੰ ਕਿਵੇਂ

ਬਚਾਇਆ ਜਾਵੇ ਇਸ ਲੋੜ ਦੀ ਪੂਰਤੀ ਲਈ ਹੀ ਕਿਸੇ ਧਰਮ ਵਿਸ਼ੇਸ਼ ਦੀ ਮੂਲ ਤੇ ਪ੍ਰਮਾਣਿਕ ਸਿਖਿਆ ਨੂੰ ਇਕ ਥਾਂ ਇਕੱਤਰ ਕਰਕੇ ਉਸ ਧਰਮ ਦਾ ਪ੍ਰਮਾਣਿਕ ਤੇ ਅਧਿਕਾਰੀ ਧਰਮ ਗ੍ਰੰਥ ਤਿਆਰ ਕੀਤਾ ਜਾਂਦਾ ਹੈ ਅਤੇ ਅਗਾਂਹ ਵਾਸਤੇ ਉਸ ਧਰਮ ਦੀ ਸਿਖਿਆ ਦੇ ਬੁਨਿਆਦੀ ਸਰੂਪ ਦਾ ਮਾਨਦੰਡ ਉਹ ਧਰਮ ਗ੍ਰੰਥ ਹੀ ਹੋ ਜਾਂਦਾ ਹੈ। ਧਰਮ ਗ੍ਰੰਥ ਬਣ ਜਾਣ ਨਾਲ ਪਿਛਲੇਰੇ ਸਮੇਂ ਦੀ ਵਿਆਖਿਆ ਕਿਸੇ ਨਵੇਂ ਦ੍ਰਿਸ਼ਟੀਕੋਣ ਤੋਂ ਤਾਂ ਹੋ ਸਕਦੀ ਹੈ ਪਰ ਉਹ ਇਸ ਮੂਲ ਗ੍ਰੰਥ ਦੀ ਪ੍ਰਮਾਣਿਕਤਾ ਤੋਂ ਇਨਕਾਰੀ ਨਹੀਂ ਹੋ ਸਕਦੀ। ਜਦੋਂ ਅਜਿਹਾ ਧਰਮ ਗ੍ਰੰਥ ਧਾਰਮਿਕ ਆਗੂ ਦੇ ਸਮੇਂ ਹੀ ਜਾਂ ਉਸ ਦੇ ਚਲਾਣੇ ਤੋਂ ਥੋੜ੍ਹਾ ਸਮਾਂ ਬਾਦ ਵਿਚ ਹੀ ਤਿਆਰ ਕਰ ਲਿਆ ਜਾਂਦਾ ਹੈ ਤਾਂ ਉਸ ਗ੍ਰੰਥ ਦੀ ਬਹੁਤ ਸਾਰੀ ਸਮੱਗਰੀ ਉਸ ਦੇ ਆਗੂ ਦੇ ਆਪਣੇ ਬਚਨ ਬਾਣੀ ਹੀ ਹੁੰਦੇ ਹਨ ਪਰ ਜਿਥੇ ਇਹ ਕੰਮ ਪੱਛੜ ਕੇ ਕਾਫ਼ੀ ਸਮਾਂ ਲੰਘ ਜਾਣ ਤੋਂ ਬਾਦ ਹੁੰਦਾ ਹੈ ਤਾਂ ਉਥੇ ਧਰਮ ਦੇ ਆਗੂ ਦੇ ਮੂਲ ਬਚਨ, ਬਾਣੀ, ਉਸ ਦੀ ਵਿਆਖਿਆ ਅਤੇ ਵਿਆਖਿਆ ਦੀ ਵਿਆਖਿਆ ਜਾਂ ਮੂਲ ਬਚਨਾਂ ਦੀ ਵੱਖਰੇ ਵੱਖਰੇ ਦ੍ਰਿਸ਼ਟੀਕੋਣਾਂ ਤੋਂ ਵਿਆਖਿਆ ਨਾਲ ਸੰਬੰਧਿਤ ਸਮੱਗਰੀ ਵੀ ਮੂਲ ਗ੍ਰੰਥ ਦਾ ਅਨਿੱਖੜ ਅੰਗ ਸਮਝ ਕੇ ਪ੍ਰਵਾਨ ਕਰ ਲਈ ਜਾਂਦੀ ਹੈ। ਇਨ੍ਹਾਂ ਵਿਚੋਂ ਪਹਿਲੀ ਪ੍ਰਕਾਰ ਦੇ ਧਰਮ ਗ੍ਰੰਥਾਂ ਵਿਚ ਅਸੀਂ 'ਗੁਰੂ ਗ੍ਰੰਥ ਸਾਹਿਬ' ਅਤੇ 'ਕੁਰਾਨ' ਦਾ ਨਾਮ ਗਿਣਾ ਸਕਦੇ ਹਾਂ ਜਿਨ੍ਹਾਂ ਵਿਚ ਬਹੁਤੀ ਸਮੱਗਰੀ ਗੁਰੂ ਸਾਹਿਬਾਨ ਤੇ ਪੈਗੰਬਰ ਨੂੰ ਪ੍ਰਾਪਤ ਮੂਲ ਬਾਣੀ ਹੀ ਸ਼ਾਮਲ ਹੈ। ਦੂਜੀ ਪ੍ਰਕਾਰ ਦੇ ਧਰਮ ਗ੍ਰੰਥਾਂ ਵਿਚ ਅਸੀਂ 'ਪੁਰਾਤਨ ਨੇਮ' (Old Testament) ਬਾਈਬਲ, ਵੇਦ, ਬੁਧ ਧਰਮ ਦੇ ਮੂਲ ਤਿੰਨ ਗ੍ਰੰਥਾਂ ਆਦਿ ਦੇ ਨਾਮ ਗਿਣਾ ਸਕਦੇ ਹਾਂ। 'ਪੁਰਾਤਨ ਨੇਮ' ਦੇ ਪਿਛਲੇਰੇ ਪੈਗੰਬਰਾਂ ਦੀ ਰਚਨਾ ਪਹਿਲੇ ਪੈਗੰਬਰਾਂ ਦੀ ਪੁਨਰ ਵਿਆਖਿਆ ਮਾਤ੍ਰ ਹੀ ਹੈ। 'ਨਵੇਂ ਨੇਮ' ਵਿਚ ਸੰਤ ਪਾਲ ਦੇ ਪੱਤਰ ਈਸਾ ਦੀਆਂ ਸਿਖਿਆਵਾਂ ਦੀ ਵਿਆ-ਖਿਆ ਦਾ ਯਤਨ ਹੀ ਤਾਂ ਹਨ।[16] ਵੇਦਾਂ ਵਿਚ ਬ੍ਰਾਹਮਣ ਭਾਗ ਮੰਤਰ ਭਾਗ ਦੀ ਕਰਮਕਾਂਡੀ ਵਿਆਖਿਆ ਹੀ ਹੈ ਅਤੇ ਅਰਿਣਿਕਾ ਤੇ ਉਪਨਿਸ਼ਦ ਉਨ੍ਹਾਂ ਦੀ ਹੀ ਚਿੰਨਾਤਮਿਕ ਤੇ ਸੰਕਲ-ਪਾਤਮਿਕ ਵਿਆਖਿਆਵਾਂ ਹੀ ਹਨ।[17] ਬੁੱਧ ਧਰਮ ਗ੍ਰੰਥਾਂ ਵਿਚ ਵੀ 'ਸੁੱਤ ਪਿੱਟਕ' ਹੀ ਬੁੱਧ ਦੇ ਮੂਲ ਬਚਨਾਂ ਨਾਲ ਸੰਬੰਧਿਤ ਹੈ ਜੋ 'ਮੈਂ ਬੁੱਧ ਦੇ ਮੁਖ ਤੋਂ ਸੁਣਿਆ' ਦੇ ਵਾਕ ਤੋਂ ਆਰੰਭ ਹੁੰਦੇ ਹਨ। ਵਿਨਯ ਪਿੱਟਕ ਵਿਚ ਇਨ੍ਹਾਂ ਮੂਲ ਬਚਨਾਂ ਤੇ ਆਧਾਰਿਤ ਬੋਧੀ ਭਿਕਸ਼ੂਆਂ ਭਿਖ੍ਹੁਣੀਆਂ ਦੇ ਅਨੁਸ਼ਾਸ਼ਨ ਦੇ ਨੇਮ ਹਨ ਅਤੇ 'ਅਭਿਧੱਮ ਪਿੱਟਕ' ਬੁੱਧ ਬਚਨਾਂ ਦੀ ਉਨ੍ਹਾਂ ਦੇ ਪਹਿਲੇ ਚੇਲਿਆਂ ਦੁਆਰਾ ਵਿਆਖਿਆ ਦਾ ਹੀ ਗ੍ਰੰਥ ਹੈ।[18]

ਕਿਸੇ ਧਰਮ ਦੇ ਧਾਰਮਿਕ ਗ੍ਰੰਥ ਦੇ ਹੋਂਦ ਵਿਚ ਆ ਜਾਣ ਨਾਲ ਵਖਰੇ ਵਖਰੇ ਦ੍ਰਿਸ਼ਟੀਕੋਣਾਂ ਤੋਂ ਉਸ ਦੇ ਮੂਲ ਸੰਦੇਸ਼ ਦੀ ਵਿਆਖਿਆ ਆਰੰਭ ਹੋ ਜਾਂਦੀ ਹੈ। ਇਸ ਤਰ੍ਹਾਂ ਵਿਆਖਿਆ ਦੇ ਕਈ ਸਕੂਲ ਜਾਂ ਪ੍ਰਣਾਲੀਆਂ ਹੋਂਦ ਵਿਚ ਆ ਜਾਂਦੀਆਂ ਹਨ। ਇਨ੍ਹਾਂ ਦਾ ਮੂਲ ਮਨੋਰਥ ਬੁਨਿਆਦੀ ਸਿਖਿਆ ਦੀ ਜੀਵਨ ਦੀ ਹਰੇਕ ਸਥਿਤੀ ਦੇ ਪ੍ਰਸੰਗ ਵਿਚ ਵਿਆਖਿਆ ਦਾ ਯਤਨ ਹੀ ਤਾਂ ਹੁੰਦਾ ਹੈ। ਇਸ ਤਰ੍ਹਾਂ ਦੇ ਵਿਆਖਿਆ ਸਾਹਿੱਤ ਵਿਚ ਕਈ ਵਾਰੀ ਕੋਈ ਵਿਸ਼ੇਸ਼ ਵਿਆਖਿਆ ਆਪਣੇ ਉੱਤਮ ਗੁਣਾਂ ਅਤੇ ਮੂਲ ਦੇ ਨੇੜੇ ਹੋਣ ਕਰਕੇ ਬਾਕੀ ਵਿਆਖਿਆ ਪ੍ਰਣਾਲੀਆਂ ਵਿਚੋਂ ਹੀ ਇੱਕ ਵਿਆਖਿਆ ਪ੍ਰਣਾਲੀ ਹੋਣ ਦੀ ਥਾਂ ਦੂਜੀਆਂ ਵਿਆਖਿਆ ਪ੍ਰਣਾਲੀਆਂ ਲਈ ਮੂਲ ਧਰਮ ਗ੍ਰੰਥ ਦੀ ਤਰ੍ਹਾਂ ਹੀ, ਮੂਲ ਧਰਮ ਗ੍ਰੰਥ ਦੇ ਨਾਲ ਨਾਲ, ਦੋਮ ਦਰਜੇ ਦੀ ਪ੍ਰਮਾਣਿਕ ਵਿਆਖਿਆ ਦੇ ਰੂਪ ਵਿਚ

ਪ੍ਰਵਾਨ ਚੜ੍ਹ ਜਾਂਦੀ ਹੈ। ਪਿਛਲੇਰੀ ਵਿਆਖਿਆ ਮੂਲ ਗ੍ਰੰਥ ਦੀ ਸਪਸ਼ਟਤਾ ਲਈ ਇਸ ਨੂੰ ਪ੍ਰਮਾਣਿਕ ਵਿਆਖਿਆ ਦੀ ਤਰ੍ਹਾਂ ਹੀ ਵਰਤ ਲੈਂਦੀ ਹੈ।

## ਬਾਣੀ ਤੇ ਬਾਣੀ ਵਿਆਖਿਆ

ਸਿੱਖ ਧਰਮ ਵਿਚ ਅਜਿਹਾ ਰੱਬੀ ਅਨੁਭਵ, ਦੈਵੀ ਗਿਆਨ ਸਿੱਖ ਗੁਰੂ ਸਾਹਿਬਾਨ ਦਾ ਰੱਬੀ ਅਨੁਭਵ ਹੀ ਸੀ ਜਿਨ੍ਹਾਂ ਨੂੰ ਗੁਰੂ ਸਾਹਿਬਾਨ ਨੇ ਆਪ ਹੀ ਸ਼ਬਦ ਰੂਪ ਵਿਚ ਸੰਭਾਲਣ ਤੇ ਪ੍ਰਕਾਸ਼ ਕਰਨ ਦਾ ਉੱਦਮ ਵੀ ਨਾਲ ਹੀ ਕੀਤਾ। ਇਸ ਰਚਨਾ ਦੀ ਹੀ ਬਾਣੀ ਜਾਂ ਗੁਰਬਾਣੀ ਸੰਗਿਆ ਹੈ।[19] ਗੁਰੂ ਨਾਨਕ ਦੇਵ ਜੀ ਦੇ ਅਜਿਹੇ ਰੱਬੀ ਅਨੁਭਵ ਪ੍ਰਾਪਤੀ ਨੂੰ ਉਨ੍ਹਾਂ ਦੇ ਲਗਭਗ ਸਭ ਸਾਖੀਕਾਰਾਂ ਨੇ ਬਹੁਤ ਹੀ ਰੌਚਕ ਢੰਗ ਨਾਲ ਬਿਆਨ ਕੀਤਾ ਹੈ।[20] ਰੱਬੀ ਮਿਹਰ ਕਰਕੇ ਇਸ ਰੱਬੀ ਗਿਆਨ, ਨਾਮ, ਗਰੀਬੀ ਦੀ ਪ੍ਰਾਪਤੀ ਵੱਲ ਬਾਣੀ ਵਿਚ ਹੀ ਅਨੇਕਾਂ ਥਾਈਂ ਹਵਾਲੇ ਮਿਲਦੇ ਹਨ :

ਹਉ ਢਾਢੀ ਵੇਕਾਰੁ ਕਾਰੈ ਲਾਇਆ ॥
ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥
ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥
ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥
ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥
ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥
ਢਾਢੀ ਕਰੇ ਪਸਾਉ ਸਬਦੁ ਵਜਾਇਆ ॥
ਨਾਨਕ ਸਚੁ ਸਾਲਾਹਿ ਪੂਰਾ ਪਾਇਆ ॥[21]
ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੇ ਦਰਿ ਆਇਆ ॥
ਹਰਿ ਅੰਦਰਿ ਸੁਣੀ ਪੂਕਾਰ ਢਾਢੀ ਮੁਖਿ ਲਾਇਆ ॥
ਹਰਿ ਪੁਛਿਆ ਢਾਢੀ ਸਦਿ ਕੈ ਕਿਤੁ ਅਰਥਿ ਤੂ ਆਇਆ ॥
ਨਿਤ ਦੇਵਹੁ ਦਾਨੁ ਦਇਆਲ ਪ੍ਰਭ ਹਰਿਨਾਮੁ ਧਿਆਇਆ ॥
ਹਰਿ ਦਾਤੈ ਹਰਿਨਾਮੁ ਜਪਾਇਆ ਨਾਨਕ ਪੈਨਾਇਆ ॥[22]
ਹਉ ਢਾਢੀ ਦਰਿ ਗੁਣ ਗਾਵਦਾ ਜੇ ਹਰਿ ਪ੍ਰਭਿ ਭਾਵੈ ॥
ਪ੍ਰਭੁ ਮੇਰਾ ਥਿਰ ਥਾਵਰੀ ਹੋਰ ਆਵੈ ਜਾਵੈ ॥
ਸੋ ਮੰਗਾ ਦਾਨੁ ਗੋਸਾਈਆਂ ਜਿਤੁ ਭੁਖ ਲਹਿ ਜਾਵੈ ॥
ਪ੍ਰਭੁ ਜੀਉ ਦੇਵਹੁ ਦਰਸਨੁ ਆਪਣਾ ਜਿਤ ਢਾਢੀ ਤ੍ਰਿਪਤਾਵੈ ॥
ਅਰਦਾਸ ਸੁਣੀ ਦਾਤਾਰ ਪ੍ਰਭਿ ਢਾਢੀ ਕਉ ਮਹਲਿ ਬੁਲਾਵੈ ॥
ਪ੍ਰਭ ਦੇਖਦਿਆ ਦੁਖ ਭੁਖ ਗਈ ਢਾਢੀ ਕਉ ਮੰਗਣੁ ਚਿਤਿ ਨ ਆਵੈ ॥
ਸਭੇ ਇਛਾ ਪੂਰੀਆ ਲਗ ਪ੍ਰਭ ਕੈ ਪਾਵੈ ॥
ਹਉ ਨਿਰਗੁਣ ਢਾਢੀ ਬਖਸਿਓਨੁ ਪ੍ਰਭਿ ਪੁਰਖਿ ਵੇਦਾਵੈ ॥[23]
ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨ ਵੇ ਲਾਲੋ ॥[24]
ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨ ਆਇ ॥[25]
ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥[26]

ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚ ਆਈ ॥
ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ ॥[27]
ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ ॥[28]
ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ ॥
ਹਰਿ ਕਰਤਾ ਆਪਿ ਮੁਹਹੁ ਕਢਾਏ ॥[29]
ਅੰਮ੍ਰਿਤ ਬਾਣੀ ਤਤੁ ਹੈ ਗੁਰਮੁਖਿ ਵਸੈ ਮਨਿ ਆਇ ॥
ਹਿਰਦੈ ਕਮਲੁ ਪਰਗਾਸਿਆ ਜੋਤੀ ਜੋਤਿ ਮਿਲਾਇ ॥[30]
ਅਨਹਦ ਬਾਣੀ ਗੁਰਮੁਖਿ ਜਾਣੀ ਬਿਰਲੋ ਕੋ ਅਰਥਾਵੈ ॥[31]

ਭਾਈ ਗੁਰਦਾਸ ਜੀ ਨੇ ਵੀ ਗੁਰੂ ਨਾਨਕ ਦੇਵ ਜੀ ਦੇ ਰੱਬੀ ਗਿਆਨ ਪ੍ਰਾਪਤੀ ਦਾ ਜ਼ਿਕਰ ਕੀਤਾ ਹੈ :

ਬਾਬਾ ਪੈਧਾ ਸਚਿ ਖੰਡਿ ਨਉ ਨਿਧਿ ਨਾਮੁ ਗਰੀਬੀ ਪਾਈ ।[32]

ਨਾਨਕ ਜੋਤਿ ਦਾ ਇਹੀ ਇਲਾਹੀ ਕਰਮ, ਰੱਬੀ ਗਿਆਨ, ਦੈਵੀ ਅਨੁਭਵ, ਸ਼ਬਦ ਰੂਪ ਵਿਚ ਪ੍ਰਗਟ ਹੋਇਆ ਹੈ। ਇਨ੍ਹਾਂ ਅਰਥਾਂ ਵਿਚ ਨਾਮ, ਗੁਰੂ, ਬਾਣੀ, ਸ਼ਬਦ ਇਸੇ ਦੈਵੀ ਗਿਆਨ ਲਈ ਪ੍ਰਯਾਵਾਚੀ ਸ਼ਬਦ ਹੀ ਹਨ :

ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥[33]
ਸਬਦਿ ਸੂਰ ਜੁਗ ਚਾਰੇ ਅਉਧੂ ਬਾਣੀ ਭਗਤਿ ਵੀਚਾਰੀ ॥
ਏਹੁ ਮਨੁ ਮਾਇਆ ਮੋਹਿਆ ਅਉਧੂ ਨਿਕਸੈ ਸਬਦਿ ਵੀਚਾਰੀ ॥[34]
ਇਸੁ ਜਗ ਮਹਿ ਸਬਦੁ ਕਰਣੀ ਹੈ ਸਾਰੁ ॥
ਬਿਨੁ ਸਬਦੈ ਹੋਰੁ ਮੋਹੁ ਗੁਬਾਰੁ ॥
ਸਬਦੇ ਨਾਮੁ ਰਖੈ ਉਰਧਾਰਿ ॥
ਸਬਦੇ ਗਤਿ ਮਤਿ ਮੋਖ ਦੁਆਰੁ ॥[35]
ਸਬਦੇ ਹੀ ਨਾਉ ਊਪਜੈ ਸਬਦੇ ਮੇਲਿ ਮਿਲਾਇਆ ॥
ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ ॥
ਅੰਮ੍ਰਿਤ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ ॥[36]
ਸਤਿਗੁਰ ਸਬਦ ਉਜਾਰੋ ਦੀਪਾ ॥
ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ ॥ਰਹਾਉ॥[37]

ਇਸ ਤਰ੍ਹਾਂ ਰੱਬੀ ਗਿਆਨ, ਨਾਮ ਨੂੰ ਸ਼ਬਦ ਰੂਪ ਵਿਚ ਗੁਰੂ ਸਾਹਿਬਾਨ ਵਲੋਂ ਆਪ ਹੀ ਪ੍ਰਗਟ ਕਰਨ ਦਾ ਉੱਦਮ ਕੀਤਾ ਗਿਆ ਹੈ। ਇਹ ਸ਼ਬਦ ਉਸ ਰੱਬੀ ਗਿਆਨ ਦਾ ਜਾਂ ਮੂਲ ਸ਼ਬਦ ਦਾ ਹੀ ਪ੍ਰਤੀਕ ਹੈ ਜੋ ਸ਼ਬਦ ਸਾਰੇ ਰਮਿਆ ਹੋਇਆ ਹੈ। ਬਾਣੀ, ਨਾਮ ਸ਼ਬਦ ਦਾ ਹੀ ਸ਼ਾਬਦਿਕ ਰੂਪ ਵਿਚ ਪ੍ਰਗਟਾਵੇ ਦਾ ਯਤਨ ਹੈ। ਦੂਜੇ ਧਰਮਾਂ ਦੇ ਪ੍ਰਵਰਤਕਾਂ ਨਾਲੋਂ ਸਿੱਖ ਧਰਮ ਵਿਚ ਇੱਕ ਵਿਸ਼ੇਸ਼ ਵਾਧਾ ਇਹ ਹੈ ਕਿ ਜਿਥੇ ਦੂਜੇ ਧਰਮਾਂ ਵਿਚ ਉਨ੍ਹਾਂ ਧਰਮਾਂ ਦੇ ਪ੍ਰਵਰਤਕਾਂ ਦੀ ਬਾਣੀ ਨੂੰ ਸ਼ਬਦਾਂ ਦਾ ਜਾਮਾ ਉਨ੍ਹਾਂ ਦੇ ਚੇਲਿਆਂ ਨੇ ਪਹਿਨਾਇਆ ਇਥੇ ਗੁਰੂ ਸਾਹਿਬਾਨ ਨੇ ਆਪ ਹੀ 'ਨਾਮ', 'ਸ਼ਬਦ' ਨੂੰ ਸ਼ਬਦਾਂ ਦੇ ਰੂਪ ਵਿਚ ਵੀ ਉਚਾਰਿਆ। ਇਸ ਤਰ੍ਹਾਂ ਰੱਬੀ ਅਨੁਭਵ ਸੰਬੰਧੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪ੍ਰਮਾਣਿਕਤਾ, ਸ਼ੁਧਤਾ ਬਾਕੀ ਧਰਮ

ਗ੍ਰੰਥਾਂ ਤੋਂ ਬਹੁਤ ਜ਼ਿਆਦਾ ਹੈ।[38] ਇਹ ਰੱਬੀ ਅਨੁਭਵ, ਨਾਮ, ਬਾਣੀ, ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਕਿਵੇਂ ਪ੍ਰੁੱਜਿਆ ਇਸ ਸੰਬੰਧੀ ਭਾਈ ਵੀਰ ਸਿੰਘ ਜੀ ਨੇ ਰਹੱਸ ਖੇਤਰ ਦੀ ਹੀ ਭਾਸ਼ਾ ਵਿਚ ਇਸ ਨੂੰ ਬਹੁਤ ਸਪਸ਼ਟਤਾ ਸਹਿਤ ਬਿਆਨ ਕੀਤਾ ਹੈ।[39] ਗੁਰੂ ਸਾਹਿਬਾਨ ਨੇ ਆਪਣੇ ਰੱਬੀ ਅਨੁਭਵ ਨੂੰ ਆਪ ਸ਼ਬਦ ਰੂਪ ਵਿਚ ਪ੍ਰਗਟ ਹੀ ਨਹੀਂ ਕੀਤਾ ਸਗੋਂ ਇਸ ਦੀ ਸ਼ੁਧਤਾ ਬਣਾਈ ਰਖਣ ਲਈ ਅਤੇ ਹੋਰ ਤਰ੍ਹਾਂ ਦੇ ਰਲਾ ਤੋਂ ਬਚਾਣ ਲਈ ਆਪ ਹੀ ਗ੍ਰੰਥ ਰੂਪ ਵਿਚ ਸੰਪਾਦਿਤ ਵੀ ਕਰ ਗਏ।[40] ਗੁਰਬਾਣੀ 'ਨਾਨਕ ਜੋਤਿ' ਦਾ ਸਵੈ-ਪ੍ਰਗਟਾਵੇ ਦਾ ਉੱਦਮ ਹੈ, ਰੱਬੀ ਗਿਆਨ ਬਿਆਨ ਕਰਨ ਦਾ ਯਤਨ ਹੈ। ਜਿਸ ਤਰ੍ਹਾਂ ਕਿ ਅਸੀਂ ਪਿੱਛੇ ਇਸ਼ਾਰਾ ਕੀਤਾ ਸੀ ਕਿ ਰੱਬੀ ਅਨੁਭਵ ਦੀ ਪਹਿਲੀ ਅਧਿਕਾਰੀ ਵਿਆਖਿਆ ਇਹੀ ਹੈ। ਕਈ ਵਾਰੀ ਗੁਰੂ ਨਾਨਕ ਦੇਵ ਜੀ ਨੂੰ ਆਦਿ ਗੁਰੂ ਮੰਨ ਕੇ ਉਨ੍ਹਾਂ ਦੀ ਬਾਣੀ ਅਤੇ ਪਿਛਲੇਰੇ ਗੁਰੂਆਂ ਦੀ ਬਾਣੀ ਦੇ ਆਪਸੀ ਸੰਬੰਧਾਂ ਨੂੰ ਮੂਲ ਤੇ ਵਿਆਖਿਆ ਦੇ ਰਿਸ਼ਤੇ ਦੁਆਰਾ ਬਿਆਨ ਕਰਨ ਦਾ ਯਤਨ ਕੀਤਾ ਜਾਂਦਾ ਹੈ।[41] ਵਾਸਤਵ ਵਿਚ ਗੁਰੂ ਨਾਨਕ ਦੇਵ ਜੀ ਅਤੇ ਪਿਛਲੇਰੇ ਗੁਰੂ ਸਾਹਿਬਾਨ ਦੀ ਬਾਣੀ ਦਾ ਸੰਬੰਧ ਮੂਲ ਤੇ ਵਿਆਖਿਆ ਵਾਲਾ ਨਹੀਂ ਅਤੇ ਨਾ ਹੀ ਪਿਛਲੇਰੇ ਗੁਰੂ ਸਾਹਿਬਾਨ ਨੇ ਚੇਤੰਨ ਰੂਪ ਵਿਚ ਅਜਿਹਾ ਕਰਨ ਦਾ ਯਤਨ ਹੀ ਕੀਤਾ ਲਗਦਾ ਹੈ। ਸਾਰੀ ਗੁਰਬਾਣੀ ਹੀ ਨਾਨਕ ਜੋਤਿ ਦੇ ਸਵੈ-ਪ੍ਰਗਟਾਵੇ ਦਾ ਯਤਨ ਹੈ। ਇਹ ਸਿੱਖ ਧਰਮ ਸ਼ਾਸਤ੍ਰ ਦਾ ਬੁਨਿਆਦੀ ਸਿੱਧਾਂਤ ਹੈ। ਜੇਕਰ ਕਿਸੇ ਸਿੱਧਾਂਤ ਸਿਰਜਨਾ ਦੀ ਪ੍ਰਕ੍ਰਿਆ ਵਿਚ ਗੁਰੂ ਨਾਨਕ ਨੂੰ ਮੂਲ ਤੇ ਬਾਕੀ ਗੁਰੂ ਸਾਹਿਬਾਨ ਨੂੰ ਵਿਆਖਿਆ ਮਾਤਰ ਹੀ ਪ੍ਰਵਾਨ ਕਰ ਲਿਆ ਜਾਵੇ ਤਾਂ ਇਸ ਦੇ ਨਾਲ ਸਿੱਖ ਧਰਮ ਦੇ ਉਪਰਲੇ ਬੁਨਿਆਦੀ ਅਸੂਲ ਦਾ ਵਿਰੋਧ ਹੋ ਜਾਂਦਾ ਹੈ। ਬਾਣੀ ਸਭ ਸਮਾਨ ਹੈ, ਨਾਨਕ ਜੋਤਿ ਦਾ ਪ੍ਰਕਾਸ਼ ਹੈ। ਜੇਕਰ ਸੰਪੂਰਨ ਸਿੱਧਾਂਤ ਦੀ ਸਮਝ ਦੇ ਪੱਧਰ ਤੇ ਉਸਾਰੀ ਲਈ, ਪਿਛਲੇਰੇ ਗੁਰੂ ਸਾਹਿਬਾਨ ਤੋਂ ਪਹਿਲੇ ਗੁਰੂ ਸਾਹਿਬਾਨ ਦੀ ਸਪਸ਼ਟਤਾ ਹੁੰਦੀ ਹੈ ਤਾਂ ਪਿਛਲੇਰਾ ਪਹਿਲੇ ਦੀ ਵਿਆਖਿਆ ਨਹੀਂ, ਪੂਰਕ ਵੀ ਨਹੀਂ, ਸਮੁੱਚ ਦਾ ਅੰਗ ਹੈ। ਇਸ ਵਿਚ ਸਮੁੱਚਤਾ ਵਾਲੇ ਹੀ ਗੁਣਾਂ ਦਾ ਪ੍ਰਕਾਸ਼ ਹੈ। ਧਰਮ ਦੇ ਖੇਤਰ ਵਿਚ 'ਬ੍ਰਹਮੰਡ' ਤੇ 'ਪਿੰਡ' ਜਾਂ 'ਪੂਰਣ' ਤੇ 'ਅੰਗ' ਦਾ ਰਿਸ਼ਤਾ ਵੀ ਪੂਰਣਤਾ ਤੇ ਪੂਰਣਤਾ ਵਾਲਾ ਹੀ ਹੁੰਦਾ ਹੈ। ਇਥੇ ਅੰਗ ਵੀ ਪੂਰਣ ਬ੍ਰਿਤੀ ਵਾਲੇ ਹੀ ਹੁੰਦੇ ਹਨ। "ਪੂਰਣ ਚੋਂ ਪੂਰਣ ਘਟਾਇਆ ਪੂਰਣ ਬਾਕੀ" ਦੀ ਉਪਨਿਸ਼ਦਿਕ ਉਕਤੀ ਇਸ ਰਿਸ਼ਤੇ ਨੂੰ ਭਲੀ ਭਾਂਤ ਸਪਸ਼ਟ ਕਰਦੀ ਹੈ। ਅਸਲ ਵਿਚ ਬਾਣੀ ਦਾ ਗਿਆਨ ਕਾਲ ਮੁਕਤ ਹੈ ਅਤੇ ਸਾਡੀ ਸਮਝ ਕਾਲਗਤ ਇਤਿਹਾਸਕ ਵਿਧੀ ਤੋਂ ਪ੍ਰਭਾਵਿਤ ਹੈ, ਇਸੇ ਕਰਕੇ ਇਹ ਸਮਸਿੱਆਵਾਂ ਹਨ। ਜੇਕਰ ਬਾਣੀ ਨੂੰ ਵਿਆਖਿਆ ਪ੍ਰਣਾਲੀ ਹੀ ਕਹਿਣਾ ਹੈ ਤਾਂ ਅਸੀਂ ਆਖ ਸਕਦੇ ਹਾਂ ਕਿ ਸਮੁੱਚਾ ਗੁਰੂ ਗ੍ਰੰਥ ਸਾਹਿਬ ਹੀ ਇੱਕ ਵਿਆਖਿਆ, ਬਿਆਨ ਦਾ ਯਤਨ ਹੈ ਉਸ ਗਿਆਨ, ਰੱਬੀ ਅਨੁਭਵ ਦਾ, ਜਿਹੜਾ ਉਨ੍ਹਾਂ ਨੂੰ ਪ੍ਰਾਪਤ ਸੀ। ਇਹ ਪਹਿਲੀ ਪ੍ਰਮਾਣਿਕ ਤੇ ਅਧਿਕਾਰੀ ਵਿਆਖਿਆ ਹੈ, ਦੈਵੀ ਅਨੁਭਵ ਦੀ ਅਤੇ ਪਿਛਲੇਰੇ ਵਿਆਖਿਆ ਦੇ ਯਤਨਾਂ ਦਾ ਇਸ ਪ੍ਰਮਾਣਿਕ ਅਧਿਕਾਰੀ ਵਿਆਖਿਆ ਦੀਆਂ ਸੀਮਾਵਾਂ ਉਲੰਘਣਾ ਜਾਂ ਇਸ ਤੋਂ ਮੂੰਹ ਮੋੜਨਾ, ਦੈਵੀ ਅਨੁਭਵ ਦੀ ਸ਼ੁਧਤਾ ਤੋਂ ਪਰ੍ਹੇ ਤੱਕਣ ਵਾਲੀ ਗੱਲ ਹੈ। ਉਨ੍ਹਾਂ ਦਾ ਕਾਰਜ ਸਿਰਫ਼ ਇਸ ਵਿਆਖਿਆ ਦੇ ਘੇਰੇ ਵਿਚ ਰਹਿ ਕੇ ਇਸ ਦੇ ਸੰਦੇਸ਼ ਨੂੰ ਅਗਾਂਹ ਬਿਆਨ ਕਰਨ, ਪ੍ਰਸਾਰਨ ਤੋਂ ਵਧ ਕੇ ਕੋਈ ਨਹੀਂ। ਯਤਨ ਤਾਂ ਭਾਵੇਂ ਪਿਛਲੇਰੀਆਂ ਵਿਆਖਿਆਵਾਂ ਦੇ ਵੀ ਮੂਲ ਅਨੁਭਵ ਨੂੰ ਬਿਆਨ ਕਰਨ ਦੇ ਹੀ ਹਨ ਪਰ ਉਨ੍ਹਾਂ ਲਈ ਮੂਲ

ਕਸਵੱਟੀ ਗੁਰਬਾਣੀ ਦੀ ਹੀ ਹੈ, ਕਿਉਂਕਿ ਸਾਡੇ ਲਈ ਰੱਬੀ ਗਿਆਨ ਦਾ ਇਹੀ ਮੂਲ ਸ੍ਰੋਤ ਹੈ।

## ਭਾਈ ਗੁਰਦਾਸ ਜੀ ਸਿੱਖੀ ਦੇ ਪਹਿਲੇ ਵਿਆਖਿਆਕਾਰ

ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਸਿੱਖ ਧਰਮ ਵਿਚ ਭਾਈ ਗੁਰਦਾਸ ਜੀ ਦੀ ਰਚਨਾ ਹੀ ਗੁਰੂ ਸਾਹਿਬਾਨ ਦੇ ਸੰਦੇਸ਼ ਦੀ ਸਭ ਤੋਂ ਪਹਿਲੀ ਵਿਆਖਿਆ ਪ੍ਰਵਾਨ ਕੀਤੀ ਗਈ ਹੈ। ਭਾਈ ਗੁਰਦਾਸ ਜੀ ਦੀ ਰਚਨਾ ਨੂੰ ਗੁਰਬਾਣੀ ਦਾ ਟੀਕਾ ਜਾਂ ਵਿਆਖਿਆ ਪ੍ਰਵਾਨ ਕਰਨ ਦੀ ਰਵਾਇਤ ਉਨ੍ਹਾਂ ਦੀ ਰਚਨਾ ਜਿੰਨੀ ਹੀ ਪੁਰਾਤਨ ਹੈ ਅਤੇ ਵਰਤਮਾਨ ਸਮੇਂ ਤੱਕ ਉਵੇਂ ਹੀ ਪ੍ਰਵਾਨ ਕੀਤੀ ਜਾਂਦੀ ਹੈ। ਜਦੋਂ ਗੁਰੂ ਅਰਜਨ ਦੇਵ ਜੀ ਭਾਈ ਗੁਰਦਾਸ ਨੂੰ ਨਾਲ ਲੈ ਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੀ ਤਿਆਰੀ ਕਰ ਰਹੇ ਸਨ ਤਾਂ ਉਨ੍ਹਾਂ ਭਾਈ ਗੁਰਦਾਸ ਜੀ ਨੂੰ ਵੀ ਆਪਣੀ ਬਾਣੀ ਲੈ ਆਉਣ ਲਈ ਕਿਹਾ ਤਾਂ ਕਿ ਗ੍ਰੰਥ ਸਾਹਿਬ ਵਿਚ ਚੜ੍ਹਾ ਦਿੱਤੀ ਜਾਵੇ। ਜਦੋਂ ਭਾਈ ਗੁਰਦਾਸ ਜੀ ਨੇ ਨਿਮਰਤਾ ਨਾਲ ਇਨਕਾਰ ਕਰ ਦਿੱਤਾ ਤਾਂ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਦੀ ਰਚਨਾ ਨੂੰ ਬਾਣੀ ਦੀ ਪ੍ਰਮਾਣਿਕ ਵਿਆਖਿਆ ਪ੍ਰਵਾਨ ਕੀਤਾ :

ਕ੍ਰਿਪਾ ਸਿੰਧ ਅਤਿਸੈ ਸੁਖ ਪਾਈ।
ਭਾਈ ਕੋ ਅਸ ਕਹਾ ਸੁਨਾਈ।
ਦੁਇ ਜਾਮ ਤੁਮ ਇਹਾਂ ਰਹੋ।
ਬਹੁਰੋ ਅਪਨੀ ਬਾਣੀ ਕਹੋ।
ਦੇਖਹਿਂ ਹਮ ਲਯਾਵੋ ਸੁਖ ਪਾਏ।
ਸੱਤਿ ਬਚਨ ਭਾਈ ਪ੍ਰਗਟਾਏ।
ਜਾਇ ਸ਼ਿਤਾਬ ਮਨੈ ਸੁਖ ਪਾਯੋ।
ਜਿਤਨੀ ਬਾਣੀ ਥੀ ਲੈ ਆਯੋ ॥ 357 ॥

॥ ਦੋਹਰਾ ॥

ਦਿਖ ਪ੍ਰਸੰਨ ਸਤਿਗੁਰ ਭਏ ਭਗਤ ਸਭੈ ਹਰਖਾਇ।
ਸ੍ਰੀ ਮੁਖ ਤਬ ਸ੍ਰੀ ਗੁਰੂ ਕਹਾ ਭਾਈ ਕੋ ਸੁਖ ਪਾਇ ॥ 358 ॥
ਨਿਜ ਬਾਣੀ ਚਾੜ੍ਹੋ ਤੁਮੈਂ ਗੁਰੂ ਗ੍ਰੰਥ ਜੀ ਮਾਂਹਿਂ।
ਨਰ ਨਾਰੀ ਜੋਊ ਪੜ੍ਹੈ ਮੁਕਤਿ ਭੁਗਤਿ ਫਲ ਪਾਇਂ ॥ 359 ॥

॥ ਚੌਪਈ ॥

ਹਾਥ ਜੋਰ ਭਾਈ ਹ੍ਰਿਦਿ ਦੀਨ। ਭਾਖੇ ਬਚਨ ਨਿੰਮਰ ਆਧੀਨ।
ਸਾਹਿਬ ਤਖਤ ਸੇਵਕ ਤੁਮ ਲਾਇਕ। ਦਾਸਨ ਦਾਸ ਦਾਸ ਹਮ ਪਾਇਕ।
ਕਹ ਪਟ ਬੀਜਨ ਕਹਿ ਰਵਿ ਜੋਤ। ਸਾਹਿਬ ਸਮਸਰ ਦਾਸ ਨ ਹੋਤ।
ਗੁਰਬਾਣੀ ਸਮਸਰ ਕਿਮ ਪਾਵੈ। ਸੇਵਕ ਬਾਣੀ ਅਲਪ ਕਹਾਵੈ।
ਤੀਨ ਬੇਰ ਸ੍ਰੀ ਮੁਖ ਬਚ ਕਹਾ। ਭਾਈ ਅਲਪ ਤਾਂਹਿ ਕੋ ਲਹਾ।
ਅਤਿ ਪ੍ਰਸੰਨ ਸ੍ਰੀ ਸਤਿਗੁਰੁ ਹੋਏ। ਦੀਨੋ ਵਰ ਭਾਈ ਰੁਚ ਜੋਏ।

ਭਾਈ ਜੀ ਸੁਨੀਏ ਨਿਰਧਾਰ। ਤੁਮਰੀ ਬਾਣੀ ਅਪਰ ਅਪਾਰ।
ਮਨਹੁ ਗ੍ਰੰਥ ਕੋ ਟੀਕਾ ਭਯੋ। ਯਾਹਿ ਪੜ੍ਹੇ ਦੁਖ ਸਗਲਾ ਗਯੋ ॥ 360 ॥

॥ ਦੋਹਰਾ ॥

ਜੀਂਵ ਟੂਟੇ ਕੋ ਮੇਲ ਹੈ ਤੁਮ ਬਾਨੀ ਨਿਰਧਾਰ।
ਸਿਖੀ ਪ੍ਰਾਪਤ ਹੋਇ ਤਿੰਹ ਜੋਊ ਪੜ੍ਹੈ ਹਿਤਧਾਰ ॥ 361 ॥
ਜਨਮ ਮਰਨ ਸੰਸਾ ਮਿਟੈ ਤੁਮ ਬਾਣੀ ਪਰਤਾਪ।
ਐਸੇ ਕਹ ਦਸਖਤ ਕਰੇ ਤਿਸੀ ਆਦਿ ਗੁਰੁ ਆਪਿ ॥ 362 ॥[42]

ਇਸੇ ਗ੍ਰੰਥ ਵਿਚ ਹੀ ਭਾਈ ਗੁਰਦਾਸ ਜੀ ਦੀ ਰਚਨਾ ਬਾਰੇ ਲਿਖਿਆ ਹੈ ਕਿ ਉਨ੍ਹਾਂ ਗੁਰਬਾਣੀ ਦੀ ਛਾਯਾ ਲੈ ਕੇ ਰਚਨਾ ਕੀਤੀ ਹੈ :

ਗੁਰਬਾਣੀ ਦੁਇ ਜਾਮ ਲਿਖਾਈ। ਬਹੁਰ ਲਿਖੈਂ ਬਾਣੀ ਨਿਜ ਭਾਈ।
ਗੁਰਬਾਣੀ ਕੀ ਛਾਯਾ ਧਾਰੈ। ਵਾਰ ਕਬਿੱਤ ਸੁ ਪ੍ਰਗਟਿ ਉਚਾਰੇ ॥ ...॥ 330 ॥[43]

ਗਿਆਨੀ ਮਨੀ ਸਿੰਘ ਜੀ ਸ਼ਹੀਦ ਜੀ ਦੀ ਹੀ ਹੋਰ ਪੁਸਤਕ ਵਿਚ ਭਾਈ ਗੁਰਦਾਸ ਜੀ ਦੀ ਰਚਨਾ ਦੇ ਸੁਭਾਵ ਬਾਰੇ ਹੇਠ ਲਿਖੀ ਸਾਖੀ ਮਿਲਦੀ ਹੈ :

ਹਰਿਵੰਸ ਤਪਾ ਧਰਮਸਾਲ ਦੀ ਟਹਿਲ ਕਰਦਾ ਸੀ। ਜੋ ਸਿਖੁ ਭੁਖਾ ਆਵੈ ਉਸ ਨੂੰ ਪ੍ਰਸਾਦੁ ਖੁਲਾਵੈ, ਜੋ ਥੱਕਾ ਆਵੈ ਓਸ ਦੇ ਗਰਮੁ ਪਾਣੀ ਨਾਲਿ ਪੈਰ ਧੋਵੇ, ਰੁਗ ਛਕਾਵੈ। ਰਾਤ ਨੂੰ ਉਪਰ ਭੂਰੇ ਪਾਇ ਦੇਵੈ। ਪਾਣੀ ਗਰਮੁ ਕਰਕੇ ਇਸ਼ਨਾਨ ਪਿਛਲੀ ਰਾਤਿ ਕਰਾਏ ਤੇ ਅੰਮ੍ਰਿਤ ਵੇਲੇ ਗ੍ਰੰਥ ਜੀ ਦੀ ਬਾਣੀ ਪੜ੍ਹੇ ਤੇ ਤੀਸਰੇ ਪਹਿਰ ਭਾਈ ਗੁਰਦਾਸ ਜੀ ਦੀ ਮ੍ਰਿਜਾਦਾ ਕੀਤੀ ਹੈ; ਹੋਰ ਬਾਣੀਆਂ ਬੰਦ ਕੀਤੀਆਂ ਹੈਨਿ। ਤਾਂ ਓਸ ਨੇ ਸਾਹਿਬ ਤੇ ਅਰਦਾਸ ਕੀਤੀ : ਜੋ ਜੀ ਭਾਈ ਗੁਰਦਾਸ ਦੀ ਬਾਣੀ ਪੜ੍ਹਿਆ ਕਰੀਏ ਕਿ ਨਾ ਪੜਿਆ ਕਰੀਐ? ਤਾਂ ਬਚਨ ਹੋਇਆ : ਅਗਿਆਨੀਆਂ ਨੇ ਸ਼ਰੀਕਾ ਕਰਿਕੈ ਬਾਣੀਆਂ ਉਚਾਰੀਆਂ ਹੈਨਿ ਤੇ ਗੁਰੂ ਕੇ ਸ਼ਬਦ ਦੀ ਛਾਇਆ ਨਹੀਂ ਲੀਤੀ, ਓਸ ਬਾਣੀ ਨੂੰ ਬਰਜਿਆ ਹੈ ਤੇ ਭਾਈ ਜੀ ਦੀ ਬਾਣੀ ਤਾਂ ਮਾਨੋਂ ਸ਼ਬਦ ਦਾ ਟੀਕਾ ਹੈ। ਉਸ ਤੇ ਸਿਖੀ ਪ੍ਰਾਪਤਿ ਹੁੰਦੀ ਹੈ। ਜੋ ਈਸ਼ਰ ਦਾ ਰਿਦਾ ਗ਼ਯਾਨ ਹੈ ਤੇਂ ਗੁਰਾਂ ਦਾ ਰਿਦਾ ਸ਼ਬਦੁ ਹੈ ਜੋ ਸਿੱਖ ਦਾ ਰਿਦਾ ਸ਼ਬਦ ਨਾਲ ਮਿਲਿਆ ਹੋਵੇ ਸੋ ਬਿਸ਼ੱਕ ਓਹ ਪੜ੍ਹਨਾ ॥[44]

ਸਰੂਪ ਦਾਸ ਭੱਲਾ ਨੇ ਵੀ ਗੁਰੂ ਅਰਜਨ ਦੇਵ ਜੀ ਦੇ ਭਾਈ ਗੁਰਦਾਸ ਜੀ ਰਚਨਾ ਸੰਬੰਧੀ ਵਰਦਾਨ ਦਾ ਜ਼ਿਕਰ ਕੀਤਾ ਹੈ। ਕਿ ਭਾਈ ਗੁਰਦਾਸ ਜੀ ਦੀ ਬਾਣੀ ਦੇ ਗੋਹਝ ਅਰਥਾਂ ਤੱਕ ਪਹੁੰਚ ਸੀ :

...ਧਨ ਗੁਰਦਾਸ ਸਿਖ ਤੂੰ ਧੰਨ। ਤੁਮ ਅਭੇਦ ਮਤ ਗੁਰਮਤ ਬੂਝਾ।
ਗੁਹਝ ਭੇਦ ਮਮ ਤੋ ਕੋ ਸੂਝਾ ॥ 14 ॥

॥ ਦੋਹਰਾ ॥

ਤੁਮ ਅਭੇਦ ਜਾਨਾ ਮੁਝੇ ਅਬ ਰਹੋ ਹਮਾਰੇ ਪਾਸ।
ਬਡੇ ਭਾਗ ਅਪਨੇ ਸਮਝ ਗੁਰ ਚਰਨਨ ਕਰਾ ਨਿਵਾਸ ॥[45]

ਮਹਾਂਕਵੀ ਸੰਤੋਖ ਸਿੰਘ ਜੀ ਨੇ ਵੀ ਉਪਰੋਕਤ ਸਾਖੀਆਂ ਨੂੰ ਸਾਰ ਰੂਪ ਵਿਚ ਬਿਆਨ ਕਰਕੇ ਭਾਈ ਗੁਰਦਾਸ ਜੀ ਦੀ ਰਚਨਾ ਸੰਬੰਧੀ ਗੁਰੂ ਅਰਜਨ ਦੇਵ ਜੀ ਦੇ ਵਰਦਾਨ ਦਾ ਜ਼ਿਕਰ ਕੀਤਾ ਹੈ :

ਅਤਿ ਪ੍ਰਸੰਨ ਹੁਇ ਬਰ ਗੁਰ ਦੀਨਹੁ ।
'ਤੁਵ ਬਾਨੀ ਫਲ ਹੋਇ ਬਿਲੰਦ ।
ਪਢਤਿ ਸੁਨਤਿ ਗੁਰ ਸਿੱਖੀ ਪ੍ਰਾਪਤਿ ਸ਼ਰਧਾ ਸਤਿਗੁਰ ਬਧਹਿ ਮੁਕੰਦ' ॥34॥[46]

ਗਿਆਨੀ ਗਿਆਨ ਸਿੰਘ ਜੀ ਵੀ ਭਾਈ ਗੁਰਦਾਸ ਜੀ ਅਤੇ ਉਨ੍ਹਾਂ ਦੀ ਰਚਨਾ ਸੰਬੰਧੀ ਉਪਰੋਕਤ ਖ਼ਿਆਲ ਹੀ ਬਿਆਨ ਕਰਦੇ ਹਨ :

...ਏਹ ਬੜਾ ਭਾਰੀ ਮਹਾਂ ਰਿਖੀ ਗੁਰੂ ਜੀ ਦੇ ਘਰ ਵਿਚ ਬਿਆਸ ਵਾਂਗੂ ਅਦੁੱਤੀ ਪੁਰਖ ਸੀ । 39 ਵਾਰਾਂ 500 ਕਬਿੱਤ ਅਜੇਹੇ ਅਦਭੁਤ ਦ੍ਰਿਸ਼ਟਾਂਤ ਦੇ ਕਰ ਓਸ ਨੇ ਰਚੇ ਹਨ ਜਿਨ੍ਹਾਂ ਦੇ ਪੜ੍ਹਨ ਤੋਂ ਜ਼ਰੂਰ ਸਿਖੀ ਧਰਮ ਪੁਰਸ਼ ਦੇ ਚਿੱਤ ਵਿਚ ਵਸ ਜਾਂਦਾ ਹੈ । ਏਸੇ ਵਾਸਤੇ ਗੁਰੂ ਅਰਜਨ ਦੇਵ ਜੀ ਦਾ ਹੁਕਮ ਹੈ ਕਿ ਭਾਈ ਗੁਰਦਾਸ ਜੀ ਦੀ ਬਾਣੀ ਪੜ੍ਹਨੇ ਸੁਨਣੇ ਵਾਲੇ ਨੂੰ ਸਿਖੀ ਧਰਮ ਪ੍ਰਾਪਤ ਹੋਵੇਗਾ ।[47]

ਭਾਈ ਕਾਨ੍ਹ ਸਿੰਘ ਜੀ ਨਾਭਾ ਲਿਖਦੇ ਹਨ, "ਭਾਈ ਸਾਹਿਬ ਦੀ ਬਾਣੀ ਅਤੀ ਮਨੋਹਰ ਔਰ ਸਿਖ ਧਰਮ ਦੇ ਨਿਯਮਾਂ ਦਾ ਭੰਡਾਰ ਹੈ । ਇਹ ਆਖਣਾ ਕੁਝ ਅਤਿ ਉਕਤਿ ਨਹੀਂ ਹੋਊ ਕਿ ਸਿਖੀ ਦਾ ਰਹਤਨਾਮਾ ਭਾਈ ਸਾਹਿਬ ਜੀ ਦੀ ਬਾਣੀ ਤੋਂ ਵੱਧਕੇ ਹੋਰ ਕੋਈ ਨਹੀਂ । ਸ੍ਰੀ ਗੁਰੂ ਅਰਜਨ ਸਾਹਿਬ ਦਾ ਬਚਨ ਹੈ ਕਿ ਭਾਈ ਗੁਰਦਾਸ ਦੀ ਬਾਣੀ ਪੜ੍ਹਨ ਤੋਂ ਸੱਚੀ ਸਿੱਖੀ ਪ੍ਰਾਪਤ ਹੁੰਦੀ ਹੈ, ਅਰ ਏਹ ਬਾਣੀ ਗੁਰਬਾਣੀ ਦਾ ਟੀਕਾ ਰੂਪ ਹੈ ।"[48]

ਇਸੇ ਪੁਸਤਕ ਦੀ ਭੂਮਿਕਾ ਵਿਚ ਭਾਈ ਕਾਨ੍ਹ ਸਿੰਘ ਜੀ ਹੋਰ ਲਿਖਦੇ ਹਨ, "ਸਿੱਖ ਧਰਮ ਵਿਚ ਸ੍ਰੀ ਮੁਖਵਾਕ ਬਾਣੀ ਵੇਦ, ਭਾਈ ਗੁਰਦਾਸ ਜੀ ਦੀ ਰਚਨਾ ਸਿਮ੍ਰਤੀ ਅਤੇ ਜਨਮਸਾਖੀ ਗੁਰੂ ਵਿਲਾਸ ਗੁਰ ਪ੍ਰਤਾਪ ਸੂਰਯ ਆਦਿਕ ਪੁਸਤਕਾਂ ਪੁਰਾਣਾਂ ਦੀ ਥਾਂ ਹੈਨ ।"[49] ਭਾਈ ਵੀਰ ਸਿੰਘ ਜੀ ਲਿਖਦੇ ਹਨ, "ਭਾਈ ਗੁਰਦਾਸ ਜੀ ਦੇ ਸਦਾ ਥਿਰ ਰਹਿਣ ਵਾਲੇ ਦੋ ਸੇਵਾ ਦੇ ਕੰਮ ਹਨ । ਇੱਕ ਇਹ, ਸ੍ਰੀ ਗੁਰੂ ਜੀ ਨਾਲ ਬੈਠ ਕੇ ਗੁਰਬਾਣੀ ਦੇ ਇਕੱਤਰ ਤੇ ਸੰਕਲਤ ਕਰਨ ਦੀ ਸੇਵਾ ਕਰਨੀ ਤੇ ਸਾਰੀ ਬਾਣੀ ਆਪਣੇ ਹੱਥੀਂ ਲਿਖਣੀ । ਦੂਸਰਾ ਕੰਮ—ਉਹਨਾ ਦੀ ਆਪਣੀ ਬਾਣੀ ਹੈ ਜੋ ਗੁਰਸਿੱਖੀ ਦੇ ਅਸੂਲਾਂ ਤੇ ਗੁਰਬਾਣੀ ਦੇ ਭਾਵਾਂ ਨੂੰ ਸਮਝਣ ਲਈ ਸਚਮੁੱਚ ਕੁੰਜੀ ਦਾ ਕੰਮ ਦਿੰਦੀ ਹੈ ।"[50] ਆਪ ਜੀ ਦੇ ਕਬਿੱਤ ਸਵੱਈਆਂ ਸੰਬੰਧੀ ਗੰਡਾ ਸਿੰਘ ਜੀ ਲਿਖਦੇ ਹਨ :

Kabit Swayyas are a poetical dissertation on the fundamental principles of Sikhism and present a most scholarly treatment of the subject.[51]

[ਕਬਿੱਤ ਸਵੱਈਏ ਸਿੱਖ ਧਰਮ ਦੇ ਬੁਨਿਆਦੀ ਸਿੱਧਾਂਤਾਂ ਤੇ ਕਾਵਿ ਰੂਪ ਵਿਚ ਖੋਜ ਨਿਬੰਧ ਹਨ ਅਤੇ ਇਹ ਵਿਸ਼ੇ ਦਾ ਬਹੁਤ ਵਿਦਵਤਾ ਪੂਰਨ ਵੇਰਵਾ ਪ੍ਰਸਤੁਤ ਕਰਦੇ ਹਨ ।]

ਮੋਹਨ ਸਿੰਘ ਦੀਵਾਨਾ ਲਿਖਦੇ ਹਨ :

> Bhai Gurdas Bhalla (sic. 1559-1639) was the St. Paul of Sikhism. His work is deemed to hold the key to the Sikh spiritual treasury and to make the best and purest Raht-Nama.[52]
>
> [ਭਾਈ ਗੁਰਦਾਸ ਭੱਲਾ (1559-1639) ਸਿੱਖ ਧਰਮ ਦੇ ਸੰਤਪਾਲ ਸਨ। ਉਨ੍ਹਾਂ ਦੀ ਰਚਨਾ ਸਿੱਖ ਆਤਮਿਕ ਖ਼ਜ਼ਾਨੇ ਦੀ ਕੁੰਜੀ ਸਮਝੀ ਜਾਂਦੀ ਹੈ ਤੇ ਇਹ ਸ਼ੁਧ ਤੇ ਅਸਲ ਰਹਿਤਨਾਮਾ ਹੈ ।]

ਪ੍ਰੋਫ਼ੈਸਰ ਪੂਰਨ ਸਿੰਘ ਜੀ ਅਨੁਸਾਰ ਭਾਈ ਗੁਰਦਾਸ ਨਾਮ ਅਤੇ ਸਿਮਰਨ ਦੇ ਨਵੇਂ ਸਿੱਖ ਸਭਿਆਚਾਰ ਦਾ ਸ਼੍ਰੋਮਣੀ ਵਿਆਖਿਆਕਾਰ ਹੈ। ਉਨ੍ਹਾਂ ਦੀ ਰਚਨਾ ਸਿੱਖ ਗੁਰੂ ਸਾਹਿਬਾਨ ਦੀ ਸਿਖਿਆ ਦੀ ਮੌਲਿਕ ਵਿਆਖਿਆ ਹੈ। ਆਪਣੇ ਅਰਥਾਂ ਨੂੰ ਸਪਸ਼ਟ ਕਰਨ ਲਈ ਉਹ ਵੇਦਾਂ ਤੇ ਸ਼ਾਸਤ੍ਰਾਂ ਦਾ ਸਹਾਰਾ ਲੈਣ ਦੀ ਥਾਂ ਰੱਬ ਦੀ ਰਚਨਾ ਅਤੇ ਆਲੇ ਦੁਆਲੇ ਦੀਆ ਵਸਤਾਂ ਦਾ ਸਹਾਰਾ ਲੈਂਦੇ ਹਨ।[53]

ਸਿੱਖ ਧਰਮ ਸ਼ਾਸਤ੍ਰ ਦੇ ਉਪਰੋਕਤ ਸ਼੍ਰੋਮਣੀ ਵਿਦਵਾਨਾਂ ਦੀਆਂ ਲਿਖਤਾਂ ਤੋਂ ਭਾਈ ਗੁਰਦਾਸ ਜੀ ਤੇ ਉਨ੍ਹਾਂ ਦੀ ਰਚਨਾ ਬਾਰੇ ਜੋ ਆਮ ਰਾਏ ਬਣਦੀ ਹੈ, ਉਹ ਇਸ ਪ੍ਰਕਾਰ ਹੈ :

1. ਭਾਈ ਗੁਰਦਾਸ ਨੇ ਆਪਣੀ ਰਚਨਾ ਗੁਰਬਾਣੀ ਦੀ ਛਾਇਆ ਲੈ ਕੇ ਕੀਤੀ ਹੈ।
2. ਭਾਈ ਗੁਰਦਾਸ ਜੀ ਦੀ ਰਚਨਾ ਨੂੰ ਪੜ੍ਹਿਆਂ ਸਿੱਖੀ ਦ੍ਰਿੜ੍ਹ ਹੁੰਦੀ ਹੈ।
3. ਉਨ੍ਹਾਂ ਦੀ ਰਚਨਾ ਦਾ ਸਿੱਖ ਧਰਮ ਵਿਚ ਉਹੀ ਸਥਾਨ ਹੈ ਜੋ ਹਿੰਦੂ ਧਰਮ ਵਿਚ ਸਿਮ੍ਰਤੀ ਦਾ ਹੈ। ਸਿਮ੍ਰਤੀ ਹਿੰਦੂ ਧਰਮ ਵਿਚ ਵੇਦਾਂ ਦੇ ਨਾਲ ਨਾਲ ਧਰਮ ਦੇ ਅਸੂਲਾਂ ਨੂੰ ਸਮਝਣ ਲਈ ਵੇਦਾਂ ਤੋਂ ਦੂਜੇ ਦਰਜੇ ਤੇ ਪ੍ਰਮਾਣਿਕ ਸ੍ਰੋਤ ਹੈ। ਇਸੇ ਤਰ੍ਹਾਂ ਹੀ ਭਾਈ ਗੁਰਦਾਸ ਜੀ ਦੀ ਰਚਨਾ ਸਿੱਖੀ ਦੇ ਅਸੂਲਾਂ ਦਾ ਸ਼ੁੱਧ ਤੇ ਪ੍ਰਮਾਣਿਕ ਰਹਿਤਨਾਮਾ ਹੈ।
4. ਉਨ੍ਹਾਂ ਦੀ ਰਚਨਾ ਵਿਚ ਬਾਣੀ ਦੇ ਟੀਕੇ ਵਾਲੇ ਗੁਣ ਹਨ ਅਰਥਾਤ ਉਹ ਬਾਣੀ ਦੇ ਅਸੂਲਾਂ ਤੇ ਭਾਵਾਂ ਨੂੰ ਸਮਝਣ ਵਿਚ ਸਹਾਈ ਹੁੰਦੀ ਹੈ।
5. ਜੇਕਰ ਦੂਜੇ ਧਰਮਾਂ ਵਿਚੋਂ ਉਨ੍ਹਾਂ ਦੀ ਸੇਵਾ ਦੀ ਉਪਮਾ ਕਿਸੇ ਨਾਲ ਦੇਣੀ ਪਵੇ ਤਾਂ ਉਨ੍ਹਾਂ ਨੂੰ ਹਿੰਦੂ ਧਰਮ ਦੇ ਬਿਆਸ, ਇਸਾਈ ਮੱਤ ਦੇ ਸੰਤਪਾਲ ਅਤੇ ਬੁੱਧ ਮੱਤ ਦੇ ਅਨੰਦ ਨਾਲ ਉਪਮਾ ਦਿੱਤੀ ਜਾ ਸਕਦੀ ਹੈ।

ਇਨ੍ਹਾਂ ਉਪਰੋਕਤ ਅਰਥਾਂ ਵਿਚ ਹੀ ਅਸੀਂ ਭਾਈ ਗੁਰਦਾਸ ਜੀ ਨੂੰ ਸਿੱਖੀ ਦਾ ਪਹਿਲਾ ਵਿਆਖਿਆਕਾਰ ਆਖਣ ਦੀ ਹਿੰਮਤ ਕੀਤੀ ਹੈ।

## ਭਾਈ ਗੁਰਦਾਸ ਜੀ ਦਾ ਪਿਛਲੇਰੀ ਸਿੱਖ ਵਿਆਖਿਆ ਤੇ ਪ੍ਰਭਾਵ

ਸਿੱਖ ਧਰਮ ਦੀ ਪਿਛਲੇਰੀ ਸਾਰੀ ਵਿਆਖਿਆ ਦਾ ਮੁੱਢ ਵੀ ਭਾਈ ਗੁਰਦਾਸ ਜੀ ਹੀ ਹਨ। ਸਿੱਖ ਧਰਮ ਦੀ ਵਿਆਖਿਆ ਦੇ ਖੇਤਰ ਵਿਚ ਭਾਈ ਗੁਰਦਾਸ ਜੀ ਤੋਂ ਬਾਦ

ਭਾਈ ਮਨੀ ਸਿੰਘ ਜੀ ਸ਼ਹੀਦ ਦਾ ਨਾਮ ਹੀ ਸਭ ਤੋਂ ਮਹਾਨ ਹੈ। ਉਨ੍ਹਾਂ ਦੇ ਨਾਮ ਨਾਲ ਪ੍ਰਚਲਿਤ ਚਾਰ ਪੁਸਤਕਾਂ ਅਰਥਾਤ 'ਗੁਰਬਿਲਾਸ ਪਾਤਸ਼ਾਹੀ 6', 'ਸਿੱਖਾਂ ਦੀ ਭਗਤਮਾਲਾ', 'ਜਨਮਸਾਖੀ ਭਾਈ ਮਨੀ ਸਿੰਘ' ਤੇ 'ਗੁਰ ਬਿਲਾਸ ਪਾਤਸ਼ਾਹੀ ਦਸਵੀਂ ਵਿਚੋਂ' ਪਹਿਲੀਆਂ ਤਿੰਨ ਪੁਸਤਕਾਂ ਸਪਸ਼ਟ ਰੂਪ ਵਿਚ ਭਾਈ ਗੁਰਦਾਸ ਜੀ ਦੀ ਸੂਤਰਿਕ ਵਿਆਖਿਆ ਦਾ ਵਿਸਥਾਰ ਰੂਪ ਵਿਚ (ਭਾਸ਼) ਵਰਨਣ ਹੀ ਹਨ । 'ਗੁਰਬਿਲਾਸ ਪਾਤਸ਼ਾਹੀ 6' ਵਿਚ ਕਾਵਿ ਰੂਪ ਵਿਚ ਲਿਖਤ ਭਾਈ ਮਨੀ ਸਿੰਘ ਜੀ ਦੀ ਕਥਾ ਦੀ ਪ੍ਰੇਰਨਾ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦੀ 48ਵੀਂ ਪਉੜੀ 'ਪੰਜਿ ਪਿਆਲੇ ਪੰਜਿ ਪੀਰ ਛਟਮ ਪੀਰੁ ਬੈਠਾ ਗੁਰਭਾਰੀ' ਤੋਂ ਮਿਲੀ ਜਿਸ ਦਾ ਕਿ ਰਾਗੀ ਸਿੰਘ ਕੀਰਤਨ ਕਰ ਰਹੇ ਸਨ, ਜਦੋਂ ਭਾਈ ਮਨੀ ਸਿੰਘ ਜੀ ਸੰਗਤ ਸਹਿਤ ਨਾਨਕਸਰ (ਨਨਕਾਣਾ ਸਾਹਿਬ) ਗੁਰਦੁਆਰੇ ਦਰਸ਼ਨਾਂ ਨੂੰ ਗਏ ਸਨ। ਗੁਰਬਿਲਾਸ ਇਸ ਤਰ੍ਹਾਂ ਭਾਈ ਗੁਰਦਾਸ ਜੀ ਦੀ ਗੁਰੂ ਹਰਿਗੋਬਿੰਦ ਜੀ ਸੰਬੰਧੀ ਧਾਰਨਾ 'ਦਲਿਭੰਜਨ ਗੁਰ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ' ਦੀ ਹੀ ਭਾਈ ਮਨੀ ਸਿੰਘ ਜੀ ਦੁਆਰਾ ਪ੍ਰਸਤੁਤ ਵਿਸਥਾਰ ਸਹਿਤ ਵਿਆਖਿਆ ਹੈ। ਇਸ ਦੀ ਪੁਸ਼ਟੀ ਗ੍ਰੰਥ ਕਰਤਾ ਨੇ ਆਪ ਹੀ ਕੀਤੀ ਹੈ :

ਏਕ ਸਮੇਂ ਮਨੀ ਸਿੰਘ ਉਦਾਰ। ਨਾਨਕਸਰ ਕੇ ਆਏ ਦੀਦਾਰ।
ਸੰਗਤਿ ਸਾਥ ਘਨੀ ਤਿਹ ਆਈ। ਪਦ ਪੰਕਜ ਗੁਰ ਕੇਰ ਲੁਭਾਈ ॥ 16 ॥
ਭਾਂਤਿ ਭਾਂਤਿ ਚੌਕੀ ਸਿਖ ਕਰੈਂ। ਗੁਰ ਨਾਨਕ ਜਸ ਮੁਖ ਤੇ ਰਰੈਂ।
ਰਾਗੀ ਮੁਖ ਤੇ ਰਾਗ ਉਚਾਰ। ਭਾਈ ਵਾਰ ਪੜ੍ਹੇ ਹਿਤ ਧਾਰ ॥ 17 ॥

॥ ਚੌਪਈ ॥

ਪੰਜ ਪਿਆਲੇ ਪੰਜ ਪਿਰਾਰੀ। ਛਟਮ ਪੀਰ ਬੈਠਾ ਗੁਰਭਾਰੀ।
ਅਰਜਨ ਕਾਇਆ ਪਲਟਿ ਧਰਾਈ। ਮੂਰਤਿ ਹਰਿਗੋਬਿੰਦ ਬਨਾਈ।
ਚਲੀ ਪੀੜ੍ਹੀ ਸੋਢ ਬੰਸਾਰੀ। ਰੂਪ ਦਿਖਾਵਨ ਵਾਰੋ ਵਾਰੀ।
ਦਲ ਭੰਜਨ ਗੁਰ ਸੂਰ ਅਪਾਰਾ। ਬਡ ਜੋਧਾ ਗੁਰ ਪਰਉਪਕਾਰਾ।
ਐਸ ਬਚਨ ਜਬ ਰਾਗੀ ਕਹੇ। ਭਗਤ ਸਿੰਘ ਮਨ ਚਿੰਤਾ ਲਹੇ।
ਹਾਥ ਜੋੜ ਅੰਚਰ ਗਰ ਡਾਰਾ। ਮਨੀ ਸਿੰਘ ਕੋ ਅਗਰ ਉਚਾਰਾ ॥ 21 ॥
ਹੈ ਪ੍ਰਭ ਦੀਨਾ ਨਾਥ ਸਹਾਈ। ਮਮ ਮਨ ਚਿੰਤਾ ਅਧਿਕ ਬਸਾਈ।
ਪਾਂਚ ਗੁਰੂ ਸੁਧ ਸਾਂਤ ਰਹਾਏ। ਛਟਮ ਗੁਰ ਕਿਮ ਯੁਧ ਕਰਾਏ ॥ 22 ॥

॥ ਦੋਹਰਾ ॥

ਨਿਜ ਮੁਖ ਅਸ ਗੁਰਦਾਸ ਕਹਿਓ ਛਟਮ ਗੁਰੂ ਬਲਕਾਰ।
ਬਡ ਜੋਧਾ ਉਪਕਾਰ ਕਰ ਮੂਰਤਿ ਅਪਰ ਅਪਾਰ ॥ 23 ॥
ਅਸ ਸੰਸਾ ਮੋ ਮਨ ਭਯੋ ਹੇ ਗੁਰ ਹਰੋ ਕ੍ਰਿਪਾਲ।
ਤ੍ਰਾਹਿ ਤ੍ਰਾਹਿ ਕਰ ਗਿਰ ਪਰਾ ਰੱਛਾ ਕਰੋ ਬਿਸਾਲ ॥ 24 ॥

॥ ਚੌਪਈ ॥

ਮਨੀ ਸਿੰਘ ਮਨ ਆਨੰਦ ਪਾਯੋ। ਹ੍ਵੈ ਪ੍ਰਸੰਨ ਅਸ ਬਚਨ ਅਲਾਯੋ ॥
ਉਠਹੁ ਉਠਹੁ ਹੇ ਪਰਉਪਕਾਰੀ। ਯਾਦ ਕਰਾਈ ਕਥਾ ਅਪਾਰੀ ॥25॥

ਕਪਟ ਤੁਮਾਰ ਸਭੀ ਮੈਂ ਜਾਨਾ । ਸੁਨੇ ਚਹੋਂ ਸਤਿਗੁਰ ਗੁਣ ਨਾਨਾ ॥
ਸੁਨ ਅਬ ਤੋਸੋਂ ਕਥਾ ਉਚਾਰੋਂ । ਤੁਮਰੇ ਚਿੱਤ ਕੋ ਭਰਮ ਨਿਵਾਰੋਂ ॥26॥
ਸ੍ਰੀ ਗੋਬਿੰਦ ਮ੍ਰਿਗੇਸ ਕ੍ਰਿਪਾਲਾ । ਕਥਾ ਸੁਨਾਈ ਅਧਿਕ ਬਿਸਾਲਾ ।
ਦਯਾ ਸਿੰਘ ਜੀ ਸੁਨੀਸ ਪ੍ਰੇਮਾ। ਇਕ ਚਿਤ ਦ੍ਰਿੜ ਆਸਨ ਨਿਤ ਨੇਮਾ ॥27॥
ਤਿਨੈ ਕ੍ਰਿਪਾ ਕਰਿ ਮੋਹਿ ਸੁਨਾਈ। ਕਥਾ ਗੁਰੂ ਕੀ ਅਤਿ ਸੁਖਦਾਈ।
ਅਬ ਕਰਹੋਂ ਸੋ ਕਥਾ ਉਚਾਰਾ॥ ਭਗਤ ਸਿੰਘ ਸੁਨੀਏ ਨਿਰਧਾਰਾ ॥28॥[54]

ਸਿੱਖਾਂ ਦੀ ਭਗਤਮਾਲ, ਤਾਂ ਸੁਚੇਤ ਰੂਪ ਵਿਚ ਹੀ ਭਾਈ ਗੁਰਦਾਸ ਜੀ ਦੀ 11ਵੀਂ ਵਾਰ ਦਾ ਟੀਕਾ (ਵਿਆਖਿਆ) ਹੈ। ਇਸ ਦੇ ਆਰੰਭ ਵਿਚ ਲਿਖਿਆ ਹੈ :

> ਏਕ ਸਮੇਂ ਭਾਈ ਮਨੀ ਸਿੰਘ ਜੀ ਥੀਂ ਸਿਖਾਂ ਅਰਦਾਸ ਕੀਤੀ ਜੁ ਭਾਈ ਗੁਰਦਾਸ ਜੀ ਨੇ ਜੋ ਸਿਖਾਂ ਦੇ ਪਰਿਥਾਇ ਵਾਰ ਕੀਤੀ ਹੈ ਤੇ ਸਭ ਦੇਸਾਂ ਦੇ ਸਿਖਾਂ ਦੇ ਨਾਮ ਲਿਖੇ ਹੈਨ, ਓਨਾਂ ਦੀਆਂ ਰਹਿਤਾਂ ਤੇ ਕਰਤੂਤਾਂ ਅਸਾਂ ਨੋ ਮਲੂਮ ਕਰਾਵੋ, ਜੋ ਅਸੀਂ ਭੀ ਜਾਣੀਏ ਜੋ ਸਿਖਾਂ ਦੀਆਂ ਐਸੀਆਂ ਵਰਤਣਾਂ ਹੁੰਦੀਆਂ ਹੈਨ; ਅਸਾਨੂੰ ਭੀ ਰੀਸ ਆਵੈ। ਭਾਈ ਮਨੀ ਸਿੰਘ ਜੀ ਹੋਰਾਂ ਵਚਨੁ ਕੀਤਾ : ਜੁ ਭਲਾ ਪਰਉਪਕਾਰ ਦਾ ਵਚਨੁ ਕੀਤਾ ਹੈ, ਅਸਾਂ ਭੀ ਇਕ ਸਮੇਂ ਸਾਹਿਬ ਕਰਨ ਕਾਰਨ, ਗ਼ਰੀਬ ਨਿਵਾਜ ਪਾਤਸ਼ਾਹੀ 10, ਦਸਵੇਂ ਪਾਤਿਸ਼ਾਹਿ ਥੀਂ ਅਰਦਾਸ ਕਰਕੇ ਪੁਛਿਆ ਸੀ। ਜੋ ਕੁਝ ਸਹਿਬਾਂ ਕ੍ਰਿਪਾ ਕਰਕੇ ਵਚਨ ਕੀਤਾ ਸੀ ਸੋ ਅਸੀਂ ਤੁਸਾਂ ਨੂੰ ਕਹਿੰਦੇ ਹਾਂ, ਤੁਸਾਂ ਰਿਦਾ ਦੇ ਕੇ ਸੁਣਨਾ ਤੇ ਐਸੇ ਹੀ ਵਰਤਣ ਰਖਣੀ, ਤੁਸਾਨੂੰ ਸਿੱਖੀ ਪ੍ਰਾਪਤ ਹੋਵੇਗੀ। ਸਾਹਿਬ ਬਚਨੁ ਕੀਤਾ ਹੈ : ਜੇਹਾ ਭਾਈ ਦੀ ਸਾਰੀ ਬਾਣੀ ਸੁਣੀ ਦਾ ਫਲੁ ਹੋਵੇਗਾ ਤੇਹਾ ਇਸ ਗੋਸ਼ਟ ਸੁਨਣ ਵਾਲੇ ਨੂੰ ਫਲੁ ਹੋਵੇਗਾ। ਜਿਵੇਂ ਸਾਹਿਬਾਂ ਦੀ ਖ਼ਾਸ ਰਸਨਾ ਥੀ ਮੈਂ ਸੁਣਿਆ ਹੈ ਤਿਵੇਂ ਮੈਂ ਤੁਸਾਂ ਨੂੰ ਬਖਿਆਨ ਕਰਦਾ ਹਾਂ ॥1॥[55]

ਇਸੇ ਤਰ੍ਹਾਂ ਹੀ ਭਾਈ ਮਨੀ ਸਿੰਘ ਜੀ ਦੀ ਜਨਮਸਾਖੀ ਦੇ ਆਰੰਭ ਵਿਚ ਵੀ ਲਿਖਿਆ ਹੈ :

> ਇਕ ਸਮੇਂ ਭਾਈ ਮਨੀ ਸਿੰਘ ਜੀ ਕੇ ਪਾਸ ਸਿੱਖਾਂ ਨੇ ਬੇਨਤੀ ਕੀਤੀ ਕਿ ਗੋਸਟ ਜਨਮਸਾਖੀ ਪਹਿਲੀ ਪਾਤਸ਼ਾਹੀ ਦੀ ਜੋ ਹੈ ਉਸ ਦੇ ਵਿਚ ਛੋਟੇ ਮੇਲ ਵਾਲਿਆਂ ਨੇ ਕਈ ਜੁਗਤਾਂ ਅਣਬਣਦੀਆਂ ਪਾਇ ਦਿੱਤੀਆਂ ਹੈਨ ਜਿਸ ਨੂੰ ਸੁਣ ਕੇ ਸਿੱਖਾਂ ਦਾ ਸਿਦਕ ਗੁਰੂ ਵੱਲੋਂ ਘੱਟ ਜਾਂਦਾ ਹੈ, ਜੈਸੇ ਦੂਧ ਮੇਂ ਪਾਣੀ ਰਲਾਇ ਦਿੱਚੇ ਤੇ ਹੰਸ ਉਸ ਨੂੰ ਭਿੰਨ ਭਿੰਨ ਕਰ ਲੈਂਦਾ ਹੈ·ਤੈਸੇ ਤੁਸੀਂ ਮਹਾਂ ਹੰਸ ਹੋ ਕ੍ਰਿਪਾ ਕਰਕੇ ਗੁਰੂ ਕੇ ਬਚਨ ਤੇ ਮੀਣਿਆਂ ਕੇ ਬਚਨ ਭਿੰਨ ਭਿੰਨ ਕਰ ਦੇਵੋ, ਤਾਂ ਭਾਈ ਮਨੀ ਸਿੰਘ ਜੀ ਬਚਨ ਕੀਤਾ ਕਿ ਜਿਸ ਸਮੇਂ ਪੰਜਵੇਂ ਪਾਤਸ਼ਾਹ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮ੍ਰਿਯਾਦਾ ਕੀਤੀ ਹੈ ਤਿਸ ਸਮੇਂ ਸਿਖਾਂ ਅਰਦਾਸ ਕੀਤੀ ਜੋ ਗੋਸ਼ਟਾਂ ਦੀ ਮ੍ਰਿਯਾਦਾ ਕੋਈ ਨਹੀਂ ਹੋਈ ਮਤ ਪੰਜਾਂ ਮੇਲਾਂ ਵਾਲੇ ਜਨਮ ਸਾਖੀ ਵਿਚ ਅਜੁਗਤਾਂ ਪਾਇ ਕੇ ਸਿੱਖਾਂ ਨੂੰ ਭਰਮਾਇ

ਦੇਂਦੇ ਹੋਵਨ, ਤਾਂ ਭਾਈ ਗੁਰਦਾਸ ਜੀ ਨੂੰ ਬਚਨ ਹੋਇਆ ਕਿ ਤੁਸਾਂ ਜਨਮ ਸਾਖੀ ਦੀ ਇਕ ਵਾਰ ਕਰਨੀ ਦੇ ਗੁਰੂ ਕੇ ਸਿਖ ਉਸ ਵਾਰ ਦੇ ਅਨੁਸਾਰੀ ਸਾਖੀ ਨੂੰ ਸੁਣਨ ਪੜ੍ਹਨਗੇ, ਤਾਂ ਹੀ ਤੇ ਭਾਈ ਗੁਰਦਾਸ ਜੀ ਕੀ ਜੋ ਵਾਰ ਹੈ, ਗਿਆਨ ਰਤਨਾਵਲੀ, ਸੋਈ ਜਨਮਸਾਖੀ ਹੈ, ਫੇਰ ਸਿਖਾਂ ਕਹਿਆ ਓਹ ਤਾਂ ਸਾਖੀ ਸੂਚਨਾਂ ਕੀਤੀ ਹੋਈ ਹੈ ਤੁਸੀਂ ਕਿਰਪਾ ਕਰਕੇ ਉਸ ਦਾ ਟੀਕਾ ਵਿਸਥਾਰ ਨਾਲ ਕਰ ਦੇਵੋ ਜੋ ਸਿਖਾਂ ਨੂੰ ਸੁਣ ਕੇ ਸ਼ਰਧਾ ਉਪਜੇ, ਤਾਂ ਭਾਈ ਮਨੀ ਸਿੰਘ ਜੀ ਕਹਿਆ ਜੈਸੇ ਚੀਟੀ ਸੇ ਹਸਤੀ ਕਾ ਭਾਰ ਉਠਾਯਾ ਨਹੀਂ ਜਾਂਦਾ ਅਰ ਤਲਾਉ ਕੇ ਕਛੂ ਸੇ ਮੰਦ੍ਰਾਚਲ ਪਰਬਤ ਚੁੱਕਿਆ ਨਹੀਂ ਜਾਂਦਾ ਤੈਸੇ ਮੁਝਸੇ ਸ੍ਰੀ ਬਾਬੇ ਜੀ ਦੀ ਗੋਸ਼ਟ ਦਾ ਟੀਕਾ ਕੀਤਾ ਨਹੀਂ ਜਾਂਦਾ ਪਰ ਜੈਸੇ ਤਾਰੂ ਪੁਰਖ ਨਦੀ ਕੇ ਬੀਚ ਕਾਨੇ ਟੂੰਗ ਜੱਾਤੇ ਹੈਂ ਤਾਂ ਓਸ ਰਾਹ ਅਣਜਾਣੂ ਭੀ ਪਾਰ ਲੰਘ ਜੱਾਤੇ ਹੈਂ ਤੈਸੇ ਮੈਂ ਭਾਈ ਗੁਰਦਾਸ ਜੀ ਕੀ ਵਾਰ ਕੋ ਮੁਖ ਰਖਕੇ ਉਸ ਦੇ ਅਨੁਸਾਰ ਅਤੇ ਜੋ ਦਸਵੀਂ ਪਾਤਿਸ਼ਾਹੀ ਦੇ ਦਰਬਾਰ ਥੀਂ ਸਾਖੀਆਂ ਸੁਣੀਆਂ ਹੈਨ ਓਨਾਂ ਦੇ ਅਨੁਸਾਰ ਜੋ ਕੁਛ ਮੇਰੀ ਤੁੱਛ ਬੁਧੀ ਮੇਂ ਆਂਵਦਾ ਹੈ ਸੋ ਮੈਂ ਤੁਸਾਡੇ ਅੱਗੇ ਟੀਕਾ ਕਰ ਸੁਣਾਂਵਦਾ ਹਾਂ ।[56]

ਮਹਾਂਕਵੀ ਸੰਤੋਖ ਸਿੰਘ ਜੀ ਨੇ 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਵਿਚ ਆਪਣੇ ਗ੍ਰੰਥ ਦੇ ਆਧਾਰ ਸੋਮਿਆਂ ਬਾਰੇ ਲਿਖਦਿਆਂ ਦੱਸਿਆ ਹੈ ਕਿ ਉਨ੍ਹਾਂ ਗੁਰੂ ਗ੍ਰੰਥ ਸਾਹਿਬ ਤੋਂ ਬਾਦ ਭਾਈ ਗੁਰਦਾਸ ਜੀ ਨੂੰ ਹੀ ਆਪਣਾ ਪ੍ਰਮੁੱਖ ਸ੍ਰੋਤ ਪ੍ਰਵਾਨ ਕਰਕੇ ਇਤਿਹਾਸ ਬਿਆਨ ਕੀਤਾ ਹੈ :

ਕਹਿਤਿ ਮਹਿਤ ਕੀ ਮਹਿ ਤਹਿ ਸਾਖੀ ।।
ਨਹੀਂ ਅਲਪ ਤੇ ਜਾਵਹਿ ਭਾਖੀ ॥
ਸ੍ਰੀ ਨਾਨਕ ਇਤਿਹਾਸ ਪੁਨੀਤਾ ॥
ਗ੍ਰੰਥ ਅਨੁਸਾਰ ਕਥੀ ਮੈਂ ਰੀਤਾ ॥67॥

ਪੁਨ ਗੁਰਦਾਸ ਭਯੋ ਜੋ ਭਾਈ ॥
ਕਛੁਅਕ ਕੀਨਿ ਜਿ ਗੁਰੂ ਵਡਾਈ ॥
ਸ੍ਰੀ ਅਰਜਨ ਕੀ ਰਹਿਤਿ ਹਜੂਰਾ ॥
ਸਿਖੀ ਅਧਿਕ ਪ੍ਰੇਮ ਬ੍ਰਤ ਪੂਰਾ ॥ 68 ॥

ਸੁਨਿ ਗੁਰੂ ਅਰਜਨ ਜਿਹ ਕੀ ਬਾਨੀ ॥
ਬਰ ਦੀਨੋ ਅਸ ਬਿਧਿ ਗਤਿ ਦਾਨੀ ॥
ਪਢਹਿ ਪ੍ਰੇਮ ਕਰਿਕੈ ਸਿਖ ਜੋਊ ॥
ਸਿਖੀ ਕੋ ਪ੍ਰਾਪਤਿ ਹੈ ਸੋਊ ॥ 69 ॥

ਤਿਹ ਅਨੁਸਾਰ ਕਥੀ ਮੈ ਗਾਥਾ ॥
ਤਿਹ ਕੀ ਸਾਖ ਸੁਨਹੁ ਹਿਤ ਸਾਥਾ ॥[57]

ਜਯ ਭਗਵਾਨ ਗੋਇਲ ਤਾਂ ਮਹਾਂ ਕਵਿ ਜੀ ਲਈ 'ਸੂਰਜ ਪ੍ਰਕਾਸ਼' ਨਾਮਕਰਣ ਦੀ

ਪ੍ਰੇਰਨਾ ਵੀ ਭਾਈ ਗੁਰਦਾਸ ਜੀ ਤੋਂ ਹੀ ਮਿਲੀ ਲਿਖਦੇ ਹਨ :

> ਗੁਰੂਓਂ ਕੋ ਅਵਿਦਾ ਭ੍ਰਮ ਆਦਿ ਕੇ ਅੰਧਕਾਰ ਕੋ ਬਿਨਸ਼ਟ ਕਰਨੇ ਵਾਲੇ ਸੂਰਯ ਕੇ ਸਮਾਨ ਕਹਨੇ ਕੀ ਪ੍ਰੇਰਣਾ ਉਨ੍ਹੇ ਭਾਈ ਗੁਰਦਾਸ ਸੇ ਮਿਲੀ ਪ੍ਰਤੀਤ ਹੋਤੀ ਹੈ। ਭਾਈ ਗੁਰਦਾਸ ਨੇ ਗੁਰੂ ਮਹਿਮਾ ਕਾ ਵਰਨਣ ਇਸ ਪ੍ਰਕਾਰ ਕੀਆ ਥਾ :
>
> ਸੂਰਜ ਪ੍ਰਗਾਸ ਨਾਸ ਉਡਗਨ ਅਗਿਨਤ ਜਯੋਂ,
> ਆਨ ਦੇਵ ਸੇਵ ਗੁਰਦੇਵ ਕੇ ਧਿਆਨ ਕੈ ॥
> ਹਾਟ ਬਾਟ ਘਾਟ ਠਾਟ ਘਟੈ ਘਟੈ ਨਿਸ ਦਿਨ,
> ਤੈਸੇ ਲੋਗ ਬੇਦ ਭੇਦ ਸਤਿਗੁਰ ਗਯਾਨ ਕੈ ॥
> ਚੋਰ ਜਾਰ ਔ ਜੂਆਰ ਮੋਹ ਦ੍ਰੋਹ ਅੰਧਕਾਰ,
> ਪ੍ਰਾਤ ਸਮੈ ਸੋਭਾ ਨਾਮ ਦਾਨ ਇਸ਼ਨਾਨ ਕੈ ॥
> ਆਨਸਰ ਮੇਂਡਕੁ ਸਿਵਾਲ ਘੋਘਾ ਮਾਨਸਰ,
> ਪੂਰਨ ਬ੍ਰਹਮ ਗੁਰ ਸਰਬ ਨਿਧਾਨ ਕੈ ॥486॥

ਅਥਵਾ

> ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧ ਜਗਿ ਚਾਨਣ ਹੋਆ ॥[58]
>
> (ਵਾਰ 1, ਪਉੜੀ 27)

ਉਪਰੋਕਤ ਯਤਨਾਂ ਦੇ ਨਾਲ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਆਰੰਭ ਕਰਨ ਦਾ ਸਿਹਰਾ ਵੀ ਭਾਈ ਗੁਰਦਾਸ ਜੀ ਨੂੰ ਹੀ ਦਿੱਤਾ ਜਾਂਦਾ ਹੈ। ਨਰੈਣ ਸਿੰਘ ਜੀ ਇਕ ਪੁਰਾਤਨ ਰਵਾਇਤ ਦਾ ਹਵਾਲਾ ਦਿੰਦੇ ਹੋਏ ਲਿਖਦੇ ਹਨ :

> ਜਦ ਸ੍ਰੀ ਸਤਿਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅੰਦਰ ਸਥਾਪਿਤ ਕਰ ਦਿੱਤਾ, ਅਤੇ ਨਿੱਤਨੇਮ ਦੀ ਮਰਯਾਦਾ ਬੰਨ੍ਹ ਦਿੱਤੀ। ਹਰ ਰੋਜ਼ ਸਵੇਰੇ ਦੀਵਾਨ ਲਗਦਾ, ਮਹਾਰਾਜ ਜੀ ਦਾ ਪ੍ਰਕਾਸ਼ ਹੁੰਦਾ, ਆਸਾ ਦੀ ਵਾਰ ਦੇ ਭੋਗ ਮਗਰੋਂ ਅਰਦਾਸਾ ਸੋਧ ਕੇ ਹੁਕਮ ਲੈ ਕੇ ਸਾਰੇ ਮਾਈ-ਭਾਈ ਆਪੋ ਆਪਣੇ ਵਿਹਾਰਾਂ ਕਾਰਾਂ ਤੇ ਜਾ ਲਗਦੇ। ਇਕ ਦਿਨ ਸੰਗਤ ਨੇ ਬੇਨਤੀ ਕੀਤੀ—ਮਹਾਰਾਜ ਜੀ ! ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਛੰਦ ਬੰਦ ਹੈ, ਇਸ ਲਈ ਕੁਝ ਪੁਰਸ਼ਾਂ ਨੂੰ ਸਮਝ ਨਹੀਂ ਆਉਂਦੀ, ਕ੍ਰਿਪਾ ਕਰਕੇ ਇਸ ਦਾ ਟੀਕਾ ਕਰੋ। ਸਤਿਗੁਰੂ ਜੀ ਨੇ ਫੁਰਮਾਇਆ—ਸਿਖੋ ! ਇਸ ਦਾ ਟੀਕਾ ਸਿਖਾਂ ਦੀ ਰਸਨਾ ਤੇ ਲਿਖਿਆ ਪਿਆ ਹੈ, ਹੋਰ ਟੀਕਾ ਕਰਨ ਦੀ ਲੋੜ ਨਹੀਂ ਹੈ, ਫਿਰ ਭਾਈ ਗੁਰਦਾਸ ਜੀ ਨੂੰ ਹੁਕਮ ਦਿੱਤਾ ਭਾਈ ਜੀ ਤੁਸੀਂ ਰੋਜ਼ ਮਹਾਰਾਜ ਜੀ ਦੀ ਕਥਾ ਕਰਕੇ ਸੁਣਾਯਾ ਕਰੋ। ਸਤਿਗੁਰੂ ਜੀ ਦੀ ਆਗਿਆ ਤੇ ਥਾਪੀ ਲੈ ਕੇ ਭਾਈ ਗੁਰਦਾਸ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਆਰੰਭੀ, ਜੋ ਹਰ ਰੋਜ਼ ਸਵੇਰੇ ਆਸਾ ਦੀ ਵਾਰ ਦੇ ਭੋਗ ਮਗਰੋਂ ਹੋਇਆ ਕਰਦੀ ਸੀ, ਕਥਾ ਵੇਲੇ ਉਨ੍ਹਾਂ ਦਾ ਪਾਠੀ ਤਿਲੋਕਾ ਹੁੰਦਾ ਸੀ, ਇਹ ਗੱਲ ਨੂੰ ਭਾਈ ਸਾਹਿਬ ਜੀ ਆਪ ਲਿਖਦੇ ਹਨ : 'ਤਿਲਕ ਤਿਲੋਕਾ ਪਾਠਕਾ' (ਵਾਰ 11, ਪਉੜੀ 28)[59]

ਗਿਆਨੀ ਮਨੀ ਸਿੰਘ ਜੀ ਨੇ ਗੁਰਬਿਲਾਸ ਪਾਤਸ਼ਾਹੀ ਛੇਵੀਂ ਵਿਚ ਮਾਝ ਕੀ ਵਾਰ ਦੇ ਗੁਰੂ ਨਾਨਕ ਦੇਵ ਦੇ ਸ਼ਲੋਕ 'ਪਹਿਰਾ ਅਗਨਿ ਹਿਵੈ ਘਰ ਬਾਧਾ ਭੋਜਨ ਸਾਰੁ ਕਰਾਈ' (ਪੰਨਾ 147) ਦਾ ਹਵਾਲਾ ਦਿੰਦੇ ਹੋਏ ਦੱਸਿਆ ਹੈ ਕਿ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦੀ 43ਵੀਂ ਪਉੜੀ ਇਸ ਦਾ ਟੀਕਾ ਹੈ। ਭਾਈ ਮਨੀ ਸਿੰਘ ਜੀ ਆਪਣੇ ਸੇਵਕ ਨੂੰ ਦਸਦੇ ਹਨ :

ਭਗਤ ਸਿੰਘ ਇਹ ਕੈ ਪਰਥਾਇ।
ਭਾਈ ਟੀਕਾ ਕਰੀ ਬਨਾਇ।
ਪ੍ਰਿਥਮਵਾਰ ਦੇਖੋ ਮਨ ਲਾਈ।
ਜਬ ਸ਼ਲੋਕ ਇਹ ਸਿੱਧ ਸੁਨਾਈ ॥884॥[60]

ਗੁਰਬਿਲਾਸ ਪਾਤਸ਼ਾਹੀ ਛੇਵੀਂ ਅਨੁਸਾਰ ਹੀ ਜਦੋਂ ਭਾਈ ਗੁਰਦਾਸ ਜੀ ਕਾਸ਼ੀ ਪਹੁੰਚ ਗਏ ਤਾਂ ਉਥੇ ਪ੍ਰਚਾਰ ਸਮੇਂ ਵੀ ਉਨ੍ਹਾਂ ਆਪਣੇ ਨਿੱਤ ਕਰਮ ਵਿਚ ਜਪੁਜੀ ਸਾਹਿਬ ਦੀ ਇੱਕ ਪਉੜੀ ਦੀ ਰੋਜ਼ ਕਥਾ ਕਰਨ ਦਾ ਨੇਮ ਬਣਾਇਆ :

ਜਪੁਜੀ ਅਰਥ ਸੁਨਾਵਨ ਲਾਗਾ।
ਪੌੜੀ ਏਕ ਰੋਜ ਰਸ ਪਾਗਾ ॥[61]

ਅਤੇ ਜਿਸ ਦਿਨ ਉਹ ਕਾਸ਼ੀ ਤੋਂ ਵਾਪਸ ਚਲੇ ਤਾਂ ਉਹ ਦਿਨ ਉਨ੍ਹਾਂ ਦੀ ਜਪੁਜੀ ਦੀ ਕਥਾ ਦੇ ਭੋਗ ਦਾ ਦਿਨ ਵੀ ਸੀ :

ਲਾਗ ਦਿਵਾਨ ਅਗਰ ਤਬ ਭਾਰਾ। ਜਪੁਜੀ ਅਰਥ ਭੋਗ ਤਹਿੰ ਵਾਰਾ।
ਭਾਈ ਭੋਗ ਕਥਾ ਜਬ ਪਾਯੋ। ਦਿਵਾਨ ਮੱਧ ਜੇਠਾ ਤਬ ਆਯੋ ॥[62]

ਭਾਈ ਵੀਰ ਸਿੰਘ ਜੀ ਦਾ ਵਿਚਾਰ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥਾਂ ਭਾਵਾਂ ਦੀ ਵਿਆਖਿਆ ਦਾ ਆਰੰਭ ਬਾਣੀ ਦਾ ਕੀਰਤਨ ਕਰਨ ਸਮੇਂ ਰਾਗੀਆਂ ਦੁਆਰਾ ਪ੍ਰਮਾਣ ਦੇਣ ਦੀ ਰਵਾਇਤ ਜਿਸ ਵਿਚ ਉਹ ਕਿਸੇ ਇਕ ਭਾਵ ਦੇ ਸਪਸ਼ਟੀਕਰਣ ਲਈ ਉਸੇ ਭਾਵ ਦੀਆਂ ਹੋਰ ਸ਼ਬਦਾਂ 'ਚੋਂ, ਹੋਰ ਤੁਕਾਂ ਦਾ ਕੀਰਤਨ ਵੀ ਨਾਲ ਹੀ ਕਰਦੇ ਸਨ ਅਤੇ ਕਥਾ ਵਾਚਕ ਗਿਆਨੀਆਂ ਦੁਆਰਾ ਜਿਥੇ ਉਹ ਵਾਰਤਕ ਵਿਚ ਅਤੇ ਇਕ ਭਾਵ ਦੀ ਵਿਆਖਿਆ ਲਈ ਹੋਰ ਸਮੱਗਰੀ ਦ੍ਰਿਸ਼ਟਾਂਤਾਂ ਦੁਆਰਾ ਭਾਵ ਅਰਥ ਸਪਸ਼ਟ ਕਰਦੇ ਸਨ ਤੋਂ ਹੋਇਆ।[63] ਇਸ ਪੱਖੋਂ ਵੀ ਪਹਿਲੇ ਵਿਆਖਿਆਕਾਰ ਹੋਣ ਦਾ ਮਾਣ ਭਾਈ ਗੁਰਦਾਸ ਜੀ ਨੂੰ ਹੀ ਜਾਂਦਾ ਹੈ ਅਤੇ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਜਪੁਜੀ ਦੀ ਪਹਿਲੀ ਵਿਆਖਿਆ ਵੀ ਸ਼ਾਇਦ ਭਾਈ ਸਾਹਿਬ ਜੀ ਦੀ ਹੀ ਸੀ। ਇਸ ਗੱਲ ਦਾ ਸੰਕੇਤ ਭਾਈ ਗੁਰਦਾਸ ਜੀ ਦੀਆਂ ਆਪਣੀਆਂ ਵਾਰਾਂ, ਵਾਰ 8ਵੀਂ ਅਤੇ ਵਾਰ 21ਵੀਂ ਤੋਂ ਗੰਭੀਰਤਾ ਸਹਿਤ ਵਾਚਿਆਂ ਮਿਲਦਾ ਹੈ। ਜਿਥੇ ਜਪੁਜੀ ਦੀ ਪਉੜੀ ਵਾਰ ਵਿਆਖਿਆ ਦਾ ਯਤਨ ਕੀਤਾ ਜਾਪਦਾ ਹੈ।

ਉਪਰੋਕਤ ਸਭ ਪਰੰਪਰਾਵਾਂ, ਪ੍ਰਮਾਣਾਂ ਤੋਂ ਭਲੀ ਭਾਂਤ ਸਪਸ਼ਟ ਹੋ ਜਾਂਦਾ ਹੈ ਕਿ ਸਿੱਖ ਪਰੰਪਰਾ ਵਿਚ ਹਰ ਪੱਖੋਂ ਭਾਈ ਗੁਰਦਾਸ ਜੀ ਹੀ ਸਿੱਖੀ ਆਸ਼ੇ ਦੇ ਪਹਿਲੇ ਵਿਆਖਿਆਕਾਰ ਸਨ। ਇਸ ਪੱਖੋਂ ਸਹਿਜੇ ਹੀ ਭਾਈ ਗੁਰਦਾਸ ਜੀ ਨੂੰ ਹਿੰਦੂ ਪਰੰਪਰਾ ਦੇ ਬਿਆਸ ਰਿਸ਼ੀ ਨਾਲ ਉਪਮਾ ਦਿੱਤੀ ਜਾ ਸਕਦੀ ਹੈ ਜੋ ਕਿ ਉਨ੍ਹਾਂ ਦੀ ਰਵਾਇਤ ਅਨੁਸਾਰ ਵੇਦਾਂ ਦੇ ਸੰਕਲਨ ਕਰਤਾ, ਵੇਦਾਂਤ ਸੂਤਰਾਂ ਦੇ ਰਚਨਾਕਾਰ, ਮਹਾਭਾਰਤ ਦੇ ਲਿਖਾਰੀ

ਅਤੇ ਪੁਰਾਣਾਂ ਦੇ ਸੰਕਲਨ ਕਰਤਾ ਮੰਨੇ ਜਾਂਦੇ ਹਨ।[64] ਇਸ ਪ੍ਰਕਾਰ ਹਿੰਦੂ ਰਵਾਇਤ ਵਿਚ ਬਿਆਸ ਇਕ ਪੁਰਸ਼ ਨਾ ਹੋ ਕੇ ਸਾਰੀ ਪਰੰਪਰਾ ਤੇ ਇਕ ਪੂਰਣ ਪਰਿਪੇਖ ਦੀ ਤਰ੍ਹਾਂ ਪ੍ਰਵਾਨ ਕੀਤਾ ਹੈ ਜਿਸ ਨੇ ਸਮੁੱਚੇ ਆਰੀਆ ਸਾਹਿਤ ਨੂੰ ਇੱਕਤਰ ਵੀ ਕੀਤਾ ਅਤੇ ਨਾਲ ਹੀ ਵਿਆਖਿਆ ਦਾ ਉਦੱਮ ਵੀ ਕੀਤਾ। ਠੀਕ ਇਸੇ ਤਰ੍ਹਾਂ ਦਾ ਹੀ ਮਾਣ ਭਾਈ ਗੁਰਦਾਸ ਜੀ ਨੂੰ ਸਿੱਖ ਪਰੰਪਰਾ ਵਿਚ ਦਿੱਤਾ ਗਿਆ ਹੈ। ਉਹ ਗੁਰੂ ਅਰਜਨ ਦੇਵ ਜੀ ਨਾਲ ਗੁਰੂ ਗ੍ਰੰਥ ਸਾਹਿਬ ਦੇ ਸੰਕਲਨ ਕਰਤਾ ਤੇ ਲਿਖਾਰੀ ਵੀ ਹਨ ਅਤੇ ਨਾਲ ਹੀ ਉਹ ਸਿੱਖੀ ਅਤੇ ਗੁਰੂ ਗ੍ਰੰਥ ਸਾਹਿਬ ਦੇ ਪਹਿਲੇ ਵਿਆਖਿਆਕਾਰ ਵੀ ਹਨ, ਭਾਵੇਂ ਇਹ ਵਿਆਖਿਆ ਟੀਕਾਕਾਰੀ ਦੇ ਰੂਪ ਵਿਚ ਹੋਵੇ, ਭਾਵੇਂ ਕਥਾ ਕਰਨ ਦੇ ਰੂਪ ਵਿਚ ਅਤੇ ਭਾਵੇਂ ਸਾਖ਼ੀ ਰਚਨਾ ਦੇ ਰੂਪ ਵਿਚ। ਇਸ ਦਾ ਆਰੰਭ ਭਾਈ ਗੁਰਦਾਸ ਜੀ ਤੋਂ ਹੀ ਹੁੰਦਾ ਹੈ। ਭਾਈ ਗੁਰਦਾਸ ਜੀ ਸੰਬੰਧੀ ਇੱਕ ਹੋਰ ਵਿਸ਼ੇਸ਼ ਗੱਲ ਉਨ੍ਹਾਂ ਦੀ ਵਿਆਖਿਆ ਨੂੰ ਗੁਰੂ ਸਾਹਿਬਾਨ ਵੱਲੋਂ ਆਪ ਪ੍ਰਮਾਣਿਕ ਤੇ ਅਧਿਕਾਰੀ ਵਿਆਖਿਆ ਦਾ ਪ੍ਰਵਾਨ ਕੀਤਾ ਜਾਣਾ ਹੈ। ਅਜਿਹਾ ਮਾਣ ਦੂਜੀਆਂ ਪਰੰਪਰਾਵਾਂ ਵਿਚ ਬਿਆਸ, ਅਨੰਦ ਤੇ ਪਾਲ ਨੂੰ ਪ੍ਰਾਪਤ ਨਹੀਂ ਹੈ। ਭਾਈ ਗੁਰਦਾਸ ਜੀ ਸਿੱਖ ਪਰੰਪਰਾ ਦੀ ਸਿਰਜਨਾ ਵਿਚ ਪਾਏ ਯੋਗਦਾਨ ਕਰਕੇ, ਗੁਰੂ ਸਾਹਿਬਾਨ ਦੀ ਨੇੜਤਾ ਕਰਕੇ, ਸਿੱਖੀ ਜੀਵਨ ਦੀ ਪੂਰਨਤਾ ਕਰਕੇ, ਆਪਣੀ ਰਚਨਾ ਦੇ ਉੱਤਮ ਗੁਣਾਂ ਕਰਕੇ ਅਤੇ ਗੁਰੂ ਗ੍ਰੰਥ ਸਾਹਿਬ ਦੇ ਸਭ ਤੋਂ ਪਹਿਲੇ ਲਿਖਾਰੀ ਹੋਣ ਕਰਕੇ, ਸਿੱਖੀ ਦੇ ਪਹਿਲੇ ਪ੍ਰਮਾਣਿਕ ਵਿਆਖਿਆਕਾਰ ਹਨ। ਭਾਈ ਗੁਰਦਾਸ ਜੀ ਦੀ ਸਿੱਖ ਪਰੰਪਰਾ ਦੀ ਵਿਆਖਿਆ ਦੇ ਅਜਿਹੇ ਗੁਣਾਂ ਕਰਕੇ ਹੀ ਉਹ ਦੂਜੀਆਂ ਵਿਆਖਿਆ ਪ੍ਰਣਾਲੀਆਂ ਵਿਚੋਂ ਸਿਰਫ਼ ਇਕ ਵਿਆਖਿਆ ਪ੍ਰਣਾਲੀ ਹੀ ਨਾ ਰਹਿ ਕੇ ਸਿੱਖ ਧਰਮ ਦੀ ਵਿਆਖਿਆ ਲਈ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਲ ਨਾਲ ਇਕ ਦੂਜੇ ਦਰਜੇ ਦੇ ਪ੍ਰਮਾਣਿਕ ਸ੍ਰੋਤ ਦੇ ਤੌਰ ਤੇ ਹੀ ਪ੍ਰਵਾਨ ਚੜ੍ਹ ਗਏ ਹਨ। ਇਸੇ ਲਈ ਹੀ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਭਾਈ ਗੁਰਦਾਸ ਦੀ ਰਚਨਾ ਦਾ ਸਿੱਖ ਪਰੰਪਰਾ ਵਿਚ ਸਿਮ੍ਰਤੀ ਵਾਲਾ ਦਰਜਾ ਪ੍ਰਵਾਨ ਕੀਤਾ ਹੈ। ਭਾਈ ਵੀਰ ਸਿੰਘ ਜੀ ਵੀ ਉਪਰੋਕਤ ਵਿਚਾਰ ਦੀ ਹੀ ਪੁਸ਼ਟੀ ਕਰਦੇ ਹਨ ਜਦੋਂ ਉਹ ਲਿਖਦੇ ਹਨ: "ਇਥੇ ਅਸੀਂ ਕੇਵਲ ਇਹ ਦਸਣਾ ਚਾਹੁੰਦੇ ਹਾਂ ਕਿ ਜਿੰਨੇ ਗ੍ਰੰਥਾਂ ਪੋਥੀਆਂ ਦੇ ਹਵਾਲੇ ਜਗ੍ਹਾ ਜਗ੍ਹਾ ਦਿੱਤੇ ਗਏ ਹਨ ਸਿਵਾਏ ਭਾਈ ਗੁਰਦਾਸ, ਭਾਈ ਨੰਦ ਲਾਲ ਆਦਿਕ ਅਤੇ ਗੁਰੂ ਸਾਹਿਬਾਂ ਦੇ ਆਪਣੇ ਲਿਖਿਆਂ ਦੇ ਅਸਾਂ ਹੋਰ ਸਾਰਿਆਂ ਨੂੰ ਸਾਂਗੋ ਪਾਂਗ ਅਭੁੱਲ ਮੰਨ ਕੇ ਨਹੀਂ ਵਰਤਿਆ।"[65] ਭਾਈ ਗੁਰਦਾਸ ਸੰਬੰਧੀ ਹੁਣ ਤੱਕ ਅਸੀਂ ਇਹ ਵੇਖ ਚੁੱਕੇ ਹਾਂ ਕਿ ਉਨ੍ਹਾਂ ਦਾ ਮੁਖ ਉਦੱਮ ਗੁਰ ਸ਼ਬਦ ਤੇ ਸਿੱਖੀ ਦੀ ਵਿਆਖਿਆ ਕਰਨਾ ਸੀ। ਆਪਣੇ ਇਸ ਯਤਨ ਵਿਚ ਉਹ ਸਿੱਖੀ ਦੇ ਪ੍ਰਮਾਣਿਕ ਵਿਆਖਿਆਕਾਰ ਦੇ ਤੌਰ ਤੇ ਪ੍ਰਵਾਨ ਚੜ੍ਹੇ ਹਨ। ਹੁਣ ਦੇਖਣਾ ਇਹ ਹੈ ਕਿ ਭਾਈ ਗੁਰਦਾਸ ਜੀ ਦੇ ਪ੍ਰਸੰਗ ਵਿਚ ਵਿਆਖਿਆ ਦੇ ਕੀ ਅਰਥ ਹਨ? ਉਨ੍ਹਾਂ ਦੀ ਵਿਆਖਿਆ ਦਾ ਸਰੂਪ ਕੀ ਹੈ?

### ਵਿਆਖਿਆ ਅਰਥ ਅਤੇ ਸਰੂਪ

ਅਸੀਂ ਪਿੱਛੇ ਇਸ਼ਾਰੇ ਮਾਤਰ ਦੇਖ ਚੁੱਕੇ ਹਾਂ ਕਿ ਕਿਸੇ ਧਰਮ ਪਰੰਪਰਾ ਵਿਚ ਕਿਸੇ ਧਾਰਮਿਕ ਆਗ ਦੇ ਆਪਣੇ ਰੱਬੀ ਅਨੁਭਵ ਨੂੰ ਪਗਟਾਣ ਦੇ ਪਹਿਲੇ ਯਤਨ

ਨਾਲ ਹੀ ਉਸ ਧਰਮ ਪਰੰਪਰਾ ਵਿਚ ਵਿਆਖਿਆ ਦਾ ਇਤਿਹਾਸ ਵੀ ਨਾਲ ਹੀ ਤੁਰ ਪੈਂਦਾ ਹੈ। ਇਨ੍ਹਾਂ ਅਰਥਾਂ ਵਿਚ ਕਿਸੇ ਧਾਰਮਿਕ ਸਾਹਿਤ ਦੀ ਪਰੰਪਰਾ ਉਸ ਧਰਮ ਦੇ ਮੂਲ ਆਧਾਰ, ਰੱਬੀ ਗਿਆਨ ਦੀ ਵਿਆਖਿਆ ਦਾ ਇਤਿਹਾਸ ਹੀ ਹੁੰਦਾ ਹੈ। ਧਰਮ ਦੇ ਖੇਤਰ ਵਿਚ ਵਿਆਖਿਆ ਜਾਂ ਵਿਆਖਿਆਕਾਰੀ ਇੱਕ ਬਹੁਤ ਹੀ ਮਹਾਨ ਤੇ ਕੇਂਦਰੀ ਮਹੱਤਵ ਵਾਲਾ ਵਿਸ਼ਾ ਹੈ। ਕਿਸੇ ਧਰਮ ਦੀ ਪ੍ਰਫੁਲਤਾ, ਪਾਸਾਰ ਦਾ ਅੰਦਾਜ਼ਾ ਇਸ ਦੀ ਵਿਆਖਿਆਕਾਰੀ ਦੇ ਯਤਨਾਂ ਤੋਂ ਹੀ ਲਗ ਸਕਦਾ ਹੈ। ਹਰ ਧਰਮ ਵਿਸ਼ੇਸ਼ ਦੀ ਇੱਕ ਵਿਸ਼ੇਸ਼ ਵਿਆਖਿਆ ਪਰੰਪਰਾ ਉਸ ਦਾ ਅਨਿਖੜਵਾਂ ਅੰਗ ਹੁੰਦਾ ਹੈ। ਧਰਮ ਸੰਸਾਰ ਦੇ ਇਸ ਵਿਸ਼ਾਲ ਵਿਆਖਿਆ ਸਾਹਿਤ ਨੂੰ ਕਿਸੇ ਵਿਧੀ ਰੂਪ ਵਿਚ ਗ੍ਰਹਿਣ ਕਰਨ ਲਈ ਪਿਛੋਂ ਵਿਆਖਿਆ ਵਿਗਿਆਨ ਤੇ ਵਿਆਖਿਆ ਵਿਧੀਆਂ ਨਿਰਧਾਰਿਤ ਕਰਨ ਦੇ ਯਤਨ ਕੀਤੇ ਗਏ ਹਨ ਤਾਂਕਿ ਵਿਆਖਿਆ ਦੇ ਸਹੀ ਸਰੂਪ ਨੂੰ ਸਮਝਿਆ ਜਾ ਸਕੇ। ਪੱਛਮ ਤੇ ਖ਼ਾਸ ਕਰ ਈਸਾਈ ਮੱਤ ਦੇ ਪ੍ਰਸੰਗ ਵਿਚ ਇਸ ਤਰ੍ਹਾਂ ਦੇ ਯਤਨਾਂ ਨੂੰ Hermeneutics (Science of Scriptural interpretation and explanation),[66] exegesis (explanation of the Scriptural passages)[67] ਅਤੇ ਪ੍ਰਬੰਧ ਰੂਪ ਵਿਚ theology ( *logos* ) or the reasoning about *theos* (God and divine things) ਕਿਹਾ ਗਿਆ ਹੈ[68] ਅਸਲ ਵਿਚ ਇਨ੍ਹਾਂ ਸਭ ਯਤਨਾਂ ਨੂੰ theology ਦਾ ਨਾਮ ਦੇ ਕੇ ਹੀ ਅਗਾਂਹ ਇਸ ਨੂੰ ਕਈ ਵਰਗਾਂ ਵਿਚ ਵੰਡ ਲਿਆ ਜਾਂਦਾ ਹੈ ਜਿਵੇਂ Exegetical theology (ਉਹ ਧਰਮ ਸ਼ਾਸਤ੍ਰ ਜਿਸ ਵਿਚ ਪਵਿੱਤਰ ਗ੍ਰੰਥ ਤੇ ਉਸ ਨਾਲ ਸੰਬੰਧਿਤ ਵਿਸ਼ਿਆਂ ਦਾ ਅਧਿਐਨ ਹੁੰਦਾ ਹੈ) Historical Theology (ਇਹ ਕਿਸੇ ਧਰਮ ਦੇ ਆਰੰਭ, ਵਿਕਾਸ ਤੇ ਪ੍ਰਸਾਰ ਬਾਰੇ ਉਸ ਦੇ ਸਭ ਸਿਧਾਂਤਾਂ, ਸੰਸਥਾਵਾਂ ਦਾ ਉਸ ਦੇ ਧਰਮ ਕਰਮਾਂ ਸਹਿਤ ਅਧਿਐਨ ਕਰਦਾ ਹੈ)। Systematic theology (ਉਪਰਲੇ ਦੋਹਾਂ ਕਿਸਮ ਦੇ ਯਤਨਾਂ ਤੋਂ ਸਮੱਗਰੀ ਲੈ ਕੇ ਉਸ ਨੂੰ ਪ੍ਰਬੰਧ ਰੂਪ ਵਿਚ ਬਿਆਨ ਕਰਦਾ ਹੈ) ਅਤੇ Practical Theology (ਜਿਸ ਵਿਚ ਉਪਰਲੀਆਂ ਤਿੰਨਾਂ ਵਿਧੀਆਂ ਦੁਆਰਾ ਪ੍ਰਾਪਤ ਧਰਮ ਦੇ ਅਰਥਾਂ ਨੂੰ ਜੀਵਨ ਦੇ ਅਮਲ ਨਾਲ ਜੋੜਨ ਦੀਆਂ ਸਮੱਸਿਆਵਾਂ ਦਾ ਅਧਿਐਨ ਹੁੰਦਾ ਹੈ)।[69] ਪਾਲ ਤਿਲਕ ਨੇ ਸੰਖੇਪ ਵਿਚ ਈਸਾਈ ਧਰਮ ਦੇ ਪ੍ਰਸੰਗ ਵਿਚ theology ਨੂੰ ਈਸਾਈ ਧਰਮ ਸੰਸਥਾ (Church) ਦਾ ਹੀ ਇਕ ਕਾਰਜ ਮਨ ਕੇ ਇਸ ਦੇ ਦੋ ਮੁਖ ਕਾਰਜ ਮਿਥੇ ਹਨ। ਪਹਿਲਾ ਈਸਾਈ ਧਰਮ ਦਾ ਸੰਦੇਸ਼ ਬਿਆਨ ਅਤੇ ਦੂਜਾ ਉਸ ਸਦੀਵੀ ਧਰਮ ਦੀ ਹਰੇਕ ਸਥਿਤੀ ਦੇ ਅਨੁਰੂਪ ਵਿਆਖਿਆ।[70] ਭਾਰਤੀ ਪਰੰਪਰਾ ਵਿਚ ਇਸ ਪ੍ਰਕਾਰ ਦੀ ਵਿਆਖਿਆਕਾਰੀ ਦੇ ਰੂਪਾਂ ਨੂੰ ਟੀਕਾ (ਕਿਸੇ ਵਸਤੂ ਜਾਂ ਤੱਥ ਦਾ ਬੋਧ ਅਥਵਾ ਪ੍ਰਕਾਸ਼ਨ ਕਰਵਾਉਣ ਵਾਲਾ ਵਾਕ-ਸਾਧਨ, ਕਿਸੇ ਵਾਕ ਜਾਂ ਪਦ ਦਾ ਅਰਥ ਸਪਸ਼ਟ ਕਰਨ ਵਾਲਾ ਵਾਕ), 'ਵਿਆਖਿਆ' (ਵਿਸਥਾਰ ਵਿਚ ਅਰਥ ਸਮਝਾਉਣ ਵਾਲੀ ਰਚਨਾ), 'ਭਾਸ਼' (ਮੂਲ ਰਚਨਾ ਦੀਆਂ ਅਸਪਸ਼ਟ ਗੱਲਾਂ ਨੂੰ ਸਪਸ਼ਟ ਕਰਨ ਦਾ ਯਤਨ ਜਿਸ ਵਿਚ ਵਿਸ਼ੇ ਸੰਬੰਧੀ ਕੁਝ ਸਮੱਗਰੀ ਭਾਸ਼ਕਾਰ, ਆਪਣੇ ਵੱਲੋਂ ਵੀ ਸ਼ਾਮਲ ਕਰਦਾ ਹੈ) ਅਤੇ 'ਪਰਮਾਰਥ' (ਮੂਲ ਰਚਨਾ ਵਿਚਲੇ ਅਧਿਆਤਮਿਕ ਤੱਥਾਂ ਦਾ ਵਰਨਣ ਦੇਣ ਦਾ ਉਦੱਮ)

ਅਤੇ ਪੁਰਾਣਾਂ ਦੇ ਸੰਕਲਨ ਕਰਤਾ ਮੰਨੇ ਜਾਂਦੇ ਹਨ।[64] ਇਸ ਪ੍ਰਕਾਰ ਹਿੰਦੂ ਰਵਾਇਤ ਵਿਚ ਬਿਆਸ ਇਕ ਪੁਰਸ਼ ਨਾ ਹੋ ਕੇ ਸਾਰੀ ਪਰੰਪਰਾ ਤੇ ਇਕ ਪੂਰਣ ਪਰਿਪੇਖ ਦੀ ਤਰ੍ਹਾਂ ਪ੍ਰਵਾਨ ਕੀਤਾ ਹੈ ਜਿਸ ਨੇ ਸਮੁੱਚੇ ਆਰੀਆ ਸਾਹਿਤ ਨੂੰ ਇੱਕਤਰ ਵੀ ਕੀਤਾ ਅਤੇ ਨਾਲ ਹੀ ਵਿਆਖਿਆ ਦਾ ਉਦੱਮ ਵੀ ਕੀਤਾ। ਠੀਕ ਇਸੇ ਤਰ੍ਹਾਂ ਦਾ ਹੀ ਮਾਣ ਭਾਈ ਗੁਰਦਾਸ ਜੀ ਨੂੰ ਸਿੱਖ ਪਰੰਪਰਾ ਵਿਚ ਦਿੱਤਾ ਗਿਆ ਹੈ। ਉਹ ਗੁਰੂ ਅਰਜਨ ਦੇਵ ਜੀ ਨਾਲ ਗੁਰੂ ਗ੍ਰੰਥ ਸਾਹਿਬ ਦੇ ਸੰਕਲਨ ਕਰਤਾ ਤੇ ਲਿਖਾਰੀ ਵੀ ਹਨ ਅਤੇ ਨਾਲ ਹੀ ਉਹ ਸਿੱਖੀ ਅਤੇ ਗੁਰੂ ਗ੍ਰੰਥ ਸਾਹਿਬ ਦੇ ਪਹਿਲੇ ਵਿਆਖਿਆਕਾਰ ਵੀ ਹਨ, ਭਾਵੇਂ ਇਹ ਵਿਆਖਿਆ ਟੀਕਾਕਾਰੀ ਦੇ ਰੂਪ ਵਿਚ ਹੋਵੇ, ਭਾਵੇਂ ਕਥਾ ਕਰਨ ਦੇ ਰੂਪ ਵਿਚ ਅਤੇ ਭਾਵੇਂ ਸਾਖੀ ਰਚਨਾ ਦੇ ਰੂਪ ਵਿਚ। ਇਸ ਦਾ ਆਰੰਭ ਭਾਈ ਗੁਰਦਾਸ ਜੀ ਤੋਂ ਹੀ ਹੁੰਦਾ ਹੈ। ਭਾਈ ਗੁਰਦਾਸ ਜੀ ਸੰਬੰਧੀ ਇੱਕ ਹੋਰ ਵਿਸ਼ੇਸ਼ ਗੱਲ ਉਨ੍ਹਾਂ ਦੀ ਵਿਆਖਿਆ ਨੂੰ ਗੁਰੂ ਸਾਹਿਬਾਨ ਵੱਲੋਂ ਆਪ ਪ੍ਰਮਾਣਿਕ ਤੇ ਅਧਿਕਾਰੀ ਵਿਆਖਿਆ ਦਾ ਪ੍ਰਵਾਨ ਕੀਤਾ ਜਾਣਾ ਹੈ। ਅਜਿਹਾ ਮਾਣ ਦੂਜੀਆਂ ਪਰੰਪਰਾਵਾਂ ਵਿਚ ਬਿਆਸ, ਅਨੰਦ ਤੇ ਪਾਲ ਨੂੰ ਪ੍ਰਾਪਤ ਨਹੀਂ ਹੈ। ਭਾਈ ਗੁਰਦਾਸ ਜੀ ਸਿੱਖ ਪਰੰਪਰਾ ਦੀ ਸਿਰਜਨਾ ਵਿਚ ਪਾਏ ਯੋਗਦਾਨ ਕਰਕੇ, ਗੁਰੂ ਸਾਹਿਬਾਨ ਦੀ ਨੇੜਤਾ ਕਰਕੇ, ਸਿੱਖੀ ਜੀਵਨ ਦੀ ਪੂਰਨਤਾ ਕਰਕੇ, ਆਪਣੀ ਰਚਨਾ ਦੇ ਉੱਤਮ ਗੁਣਾਂ ਕਰਕੇ ਅਤੇ ਗੁਰੂ ਗ੍ਰੰਥ ਸਾਹਿਬ ਦੇ ਸਭ ਤੋਂ ਪਹਿਲੇ ਲਿਖਾਰੀ ਹੋਣ ਕਰਕੇ, ਸਿੱਖੀ ਦੇ ਪਹਿਲੇ ਪ੍ਰਮਾਣਿਕ ਵਿਆਖਿਆਕਾਰ ਹਨ। ਭਾਈ ਗੁਰਦਾਸ ਜੀ ਦੀ ਸਿੱਖ ਪਰੰਪਰਾ ਦੀ ਵਿਆਖਿਆ ਦੇ ਅਜਿਹੇ ਗੁਣਾਂ ਕਰਕੇ ਹੀ ਉਹ ਦੂਜੀਆਂ ਵਿਆਖਿਆ ਪ੍ਰਣਾਲੀਆਂ ਵਿਚੋਂ ਸਿਰਫ਼ ਇਕ ਵਿਆਖਿਆ ਪ੍ਰਣਾਲੀ ਹੀ ਨਾ ਰਹਿ ਕੇ ਸਿੱਖ ਧਰਮ ਦੀ ਵਿਆਖਿਆ ਲਈ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਲ ਨਾਲ ਇਕ ਦੂਜੇ ਦਰਜੇ ਦੇ ਪ੍ਰਮਾਣਿਕ ਸ੍ਰੋਤ ਦੇ ਤੌਰ ਤੇ ਹੀ ਪ੍ਰਵਾਨ ਚੜ੍ਹ ਗਏ ਹਨ। ਇਸੇ ਲਈ ਹੀ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਭਾਈ ਗੁਰਦਾਸ ਦੀ ਰਚਨਾ ਦਾ ਸਿੱਖ ਪਰੰਪਰਾ ਵਿਚ ਸਿਮ੍ਰਤੀ ਵਾਲਾ ਦਰਜਾ ਪ੍ਰਵਾਨ ਕੀਤਾ ਹੈ। ਭਾਈ ਵੀਰ ਸਿੰਘ ਜੀ ਵੀ ਉਪਰੋਕਤ ਵਿਚਾਰ ਦੀ ਹੀ ਪ੍ਰਸ਼ਟੀ ਕਰਦੇ ਹਨ ਜਦੋਂ ਉਹ ਲਿਖਦੇ ਹਨ: "ਇਥੇ ਅਸੀਂ ਕੇਵਲ ਇਹ ਦਸਣਾ ਚਾਹੁੰਦੇ ਹਾਂ ਕਿ ਜਿੰਨੇ ਗ੍ਰੰਥਾਂ ਪੋਥੀਆਂ ਦੇ ਹਵਾਲੇ ਜਗ੍ਹਾ ਜਗ੍ਹਾ ਦਿੱਤੇ ਗਏ ਹਨ ਸਿਵਾਏ ਭਾਈ ਗੁਰਦਾਸ, ਭਾਈ ਨੰਦ ਲਾਲ ਆਦਿਕ ਅਤੇ ਗੁਰੂ ਸਾਹਿਬਾਂ ਦੇ ਆਪਣੇ ਲਿਖਿਆਂ ਦੇ ਅਸਾਂ ਹੋਰ ਸਾਰਿਆਂ ਨੂੰ ਸਾਂਗੋ ਪਾਂਗ ਅਭੁੱਲ ਮੰਨ ਕੇ ਨਹੀਂ ਵਰਤਿਆ।"[65] ਭਾਈ ਗੁਰਦਾਸ ਸੰਬੰਧੀ ਹੁਣ ਤੱਕ ਅਸੀਂ ਇਹ ਵੇਖ ਚੁੱਕੇ ਹਾਂ ਕਿ ਉਨ੍ਹਾਂ ਦਾ ਮੁਖ ਉਦੱਮ ਗੁਰ ਸ਼ਬਦ ਤੇ ਸਿੱਖੀ ਦੀ ਵਿਆਖਿਆ ਕਰਨਾ ਸੀ। ਆਪਣੇ ਇਸ ਯਤਨ ਵਿਚ ਉਹ ਸਿੱਖੀ ਦੇ ਪ੍ਰਮਾਣਿਕ ਵਿਆਖਿਆਕਾਰ ਦੇ ਤੌਰ ਤੇ ਪ੍ਰਵਾਨ ਚੜ੍ਹੇ ਹਨ। ਹੁਣ ਦੇਖਣਾ ਇਹ ਹੈ ਕਿ ਭਾਈ ਗੁਰਦਾਸ ਜੀ ਦੇ ਪ੍ਰਸੰਗ ਵਿਚ ਵਿਆਖਿਆ ਦੇ ਕੀ ਅਰਥ ਹਨ? ਉਨ੍ਹਾਂ ਦੀ ਵਿਆਖਿਆ ਦਾ ਸਰੂਪ ਕੀ ਹੈ?

## ਵਿਆਖਿਆ ਅਰਥ ਅਤੇ ਸਰੂਪ

ਅਸੀਂ ਪਿੱਛੇ ਇਸ਼ਾਰੇ ਮਾਤਰ ਦੇਖ ਚੁੱਕੇ ਹਾਂ ਕਿ ਕਿਸੇ ਧਰਮ ਪਰੰਪਰਾ ਵਿਚ ਕਿਸੇ ਧਾਰਮਿਕ ਆਗ ਦੇ ਆਪਣੇ ਰੱਬੀ ਅਨੁਭਵ ਨੂੰ ਪਗਟਾਣ ਦੇ ਪਹਿਲੇ ਯਤਨ

ਨਾਲ ਹੀ ਉਸ ਧਰਮ ਪਰੰਪਰਾ ਵਿਚ ਵਿਆਖਿਆ ਦਾ ਇਤਿਹਾਸ ਵੀ ਨਾਲ ਹੀ ਤੁਰ ਪੈਂਦਾ ਹੈ। ਇਨ੍ਹਾਂ ਅਰਥਾਂ ਵਿਚ ਕਿਸੇ ਧਾਰਮਿਕ ਸਾਹਿਤ ਦੀ ਪਰੰਪਰਾ ਉਸ ਧਰਮ ਦੇ ਮੂਲ ਆਧਾਰ, ਰੱਬੀ ਗਿਆਨ ਦੀ ਵਿਆਖਿਆ ਦਾ ਇਤਿਹਾਸ ਹੀ ਹੁੰਦਾ ਹੈ। ਧਰਮ ਦੇ ਖੇਤਰ ਵਿਚ ਵਿਆਖਿਆ ਜਾਂ ਵਿਆਖਿਆਕਾਰੀ ਇੱਕ ਬਹੁਤ ਹੀ ਮਹਾਨ ਤੇ ਕੇਂਦਰੀ ਮਹੱਤਵ ਵਾਲਾ ਵਿਸ਼ਾ ਹੈ। ਕਿਸੇ ਧਰਮ ਦੀ ਪ੍ਰਫੁਲਤਾ, ਪਾਸਾਰ ਦਾ ਅੰਦਾਜ਼ਾ ਇਸ ਦੀ ਵਿਆਖਿਆਕਾਰੀ ਦੇ ਯਤਨਾਂ ਤੋਂ ਹੀ ਲਗ ਸਕਦਾ ਹੈ। ਹਰ ਧਰਮ ਵਿਸ਼ੇਸ਼ ਦੀ ਇੱਕ ਵਿਸ਼ੇਸ਼ ਵਿਆਖਿਆ ਪਰੰਪਰਾ ਉਸ ਦਾ ਅਨਿਖੜਵਾਂ ਅੰਗ ਹੁੰਦਾ ਹੈ। ਧਰਮ ਸੰਸਾਰ ਦੇ ਇਸ ਵਿਸ਼ਾਲ ਵਿਆਖਿਆ ਸਾਹਿਤ ਨੂੰ ਕਿਸੇ ਵਿਧੀ ਰੂਪ ਵਿਚ ਗ੍ਰਹਿਣ ਕਰਨ ਲਈ ਪਿਛੋਂ ਵਿਆਖਿਆ ਵਿਗਿਆਨ ਤੇ ਵਿਆਖਿਆ ਵਿਧੀਆਂ ਨਿਰਧਾਰਿਤ ਕਰਨ ਦੇ ਯਤਨ ਕੀਤੇ ਗਏ ਹਨ ਤਾਂਕਿ ਵਿਆਖਿਆ ਦੇ ਸਹੀ ਸਰੂਪ ਨੂੰ ਸਮਝਿਆ ਜਾ ਸਕੇ। ਪੱਛਮ ਤੇ ਖ਼ਾਸ ਕਰ ਈਸਾਈ ਮੱਤ ਦੇ ਪ੍ਰਸੰਗ ਵਿਚ ਇਸ ਤਰ੍ਹਾਂ ਦੇ ਯਤਨਾਂ ਨੂੰ Hermeneutics (Science of Scriptural interpretation and explanation),[66] exegesis (explanation of the Scriptural passages)[67] ਅਤੇ ਪ੍ਰਬੰਧ ਰੂਪ ਵਿਚ theology ( *logos* ) or the reasoning about *theos* (God and divine things) ਕਿਹਾ ਗਿਆ ਹੈ[68] ਅਸਲ ਵਿਚ ਇਨ੍ਹਾਂ ਸਭ ਯਤਨਾਂ ਨੂੰ theology ਦਾ ਨਾਮ ਦੇ ਕੇ ਹੀ ਅਗਾਂਹ ਇਸ ਨੂੰ ਕਈ ਵਰਗਾਂ ਵਿਚ ਵੰਡ ਲਿਆ ਜਾਂਦਾ ਹੈ ਜਿਵੇਂ Exegetical theology (ਉਹ ਧਰਮ ਸ਼ਾਸ਼ਤ੍ਰ ਜਿਸ ਵਿਚ ਪਵਿੱਤਰ ਗ੍ਰੰਥ ਤੇ ਉਸ ਨਾਲ ਸੰਬੰਧਿਤ ਵਿਸ਼ਿਆਂ ਦਾ ਅਧਿਐਨ ਹੁੰਦਾ ਹੈ) Historical Theology (ਇਹ ਕਿਸੇ ਧਰਮ ਦੇ ਆਰੰਭ, ਵਿਕਾਸ ਤੇ ਪ੍ਰਸਾਰ ਬਾਰੇ ਉਸ ਦੇ ਸਭ ਸਿਧਾਂਤਾਂ, ਸੰਸਥਾਵਾਂ ਦਾ ਉਸ ਦੇ ਧਰਮ ਕਰਮਾਂ ਸਹਿਤ ਅਧਿਐਨ ਕਰਦਾ ਹੈ)। Systematic theology (ਉਪਰਲੇ ਦੋਹਾਂ ਕਿਸਮ ਦੇ ਯਤਨਾਂ ਤੋਂ ਸਮੱਗਰੀ ਲੈ ਕੇ ਉਸ ਨੂੰ ਪ੍ਰਬੰਧ ਰੂਪ ਵਿਚ ਬਿਆਨ ਕਰਦਾ ਹੈ) ਅਤੇ Practical Theology (ਜਿਸ ਵਿਚ ਉਪਰਲੀਆਂ ਤਿੰਨਾਂ ਵਿਧੀਆਂ ਦੁਆਰਾ ਪ੍ਰਾਪਤ ਧਰਮ ਦੇ ਅਰਥਾਂ ਨੂੰ ਜੀਵਨ ਦੇ ਅਮਲ ਨਾਲ ਜੋੜਨ ਦੀਆਂ ਸਮੱਸਿਆਵਾਂ ਦਾ ਅਧਿਐਨ ਹੁੰਦਾ ਹੈ)।[69] ਪਾਲ ਤਿਲਕ ਨੇ ਸੰਖੇਪ ਵਿਚ ਈਸਾਈ ਧਰਮ ਦੇ ਪ੍ਰਸੰਗ ਵਿਚ theology ਨੂੰ ਈਸਾਈ ਧਰਮ ਸੰਸਥਾ (Church) ਦਾ ਹੀ ਇਕ ਕਾਰਜ ਮਨ ਕੇ ਇਸ ਦੇ ਦੋ ਮੁਖ ਕਾਰਜ ਮਿਥੇ ਹਨ। ਪਹਿਲਾ ਈਸਾਈ ਧਰਮ ਦਾ ਸੰਦੇਸ਼ ਬਿਆਨ ਅਤੇ ਦੂਜਾ ਉਸ ਸਦੀਵੀ ਧਰਮ ਦੀ ਹਰੇਕ ਸਥਿਤੀ ਦੇ ਅਨੁਰੂਪ ਵਿਆਖਿਆ।[70] ਭਾਰਤੀ ਪਰੰਪਰਾ ਵਿਚ ਇਸ ਪ੍ਰਕਾਰ ਦੀ ਵਿਆਖਿਆਕਾਰੀ ਦੇ ਰੂਪਾਂ ਨੂੰ ਟੀਕਾ (ਕਿਸੇ ਵਸਤੂ ਜਾਂ ਤੱਥ ਦਾ ਬੋਧ ਅਥਵਾ ਪ੍ਰਕਾਸ਼ਨ ਕਰਵਾਉਣ ਵਾਲਾ ਵਾਕ-ਸਾਧਨ, ਕਿਸੇ ਵਾਕ ਜਾਂ ਪਦ ਦਾ ਅਰਥ ਸਪਸ਼ਟ ਕਰਨ ਵਾਲਾ ਵਾਕ), 'ਵਿਆਖਿਆ' (ਵਿਸਥਾਰ ਵਿਚ ਅਰਥ ਸਮਝਾਉਣ ਵਾਲੀ ਰਚਨਾ), 'ਭਾਸ਼' (ਮੂਲ ਰਚਨਾ ਦੀਆਂ ਅਸਪਸ਼ਟ ਗੱਲਾਂ ਨੂੰ ਸਪਸ਼ਟ ਕਰਨ ਦਾ ਯਤਨ ਜਿਸ ਵਿਚ ਵਿਸ਼ੇ ਸੰਬੰਧੀ ਕੁਝ ਸਮੱਗਰੀ ਭਾਸ਼ਕਾਰ, ਆਪਣੇ ਵੱਲੋਂ ਵੀ ਸ਼ਾਮਲ ਕਰਦਾ ਹੈ) ਅਤੇ 'ਪਰਮਾਰਥ' (ਮੂਲ ਰਚਨਾ ਵਿਚਲੇ ਅਧਿਆਤਮਿਕ ਤੱਥਾਂ ਦਾ ਵਰਨਣ ਦੇਣ ਦਾ ਉਦੇਸ਼)

ਆਦਿ ਨਾਮ ਦਿੱਤੇ ਗਏ ਹਨ।[71] ਇਸੇ ਤਰ੍ਹਾਂ ਹੀ ਮੀਮਾਂਸਾ ਵਿਧੀ (deep reflection, inquiry, examination) ਦੁਆਰਾ ਦੈਵੀ ਪ੍ਰੇਰਨਾ ਨਾਲ ਰਚੇ ਮੰਤਰਾਂ ਦੇ ਅਰਥਾਂ ਨੂੰ ਤਰਕ ਦੀ ਵਿਧੀ ਨਾਲ ਸਪਸ਼ਟ ਕਰਨ ਦਾ ਉੱਦਮ ਬ੍ਰਾਹਮਣਾਂ ਤੇ ਉਪਨਿਸ਼ਦਾਂ ਵਿਚ ਹੋਇਆ ਹੈ ਪਰ ਇਹ ਵਿਧੀ ਖੁਸ਼ਕ ਤਰਕ ਦੀ ਥਾਂ ਮਨਨ ਦੀ ਅਧਿਆਤਮਿਕ ਵਿਧੀ ਹੈ ਜਿਸ ਦੁਆਰਾ ਅਧਿਆਤਮਿਕ ਅਰਥਾਂ ਨੂੰ ਸਪਸ਼ਟ ਤਾਂ ਕੀਤਾ ਗਿਆ ਹੈ ਪਰ ਪ੍ਰਬੰਧ ਰੂਪ ਵਿਚ ਨਹੀਂ।[72] ਜਿਸ ਤਰ੍ਹਾਂ ਭਾਰਤੀ ਪਰੰਪਰਾ ਵਿਚ ਕਿਸੇ ਰਚਨਾ ਦੇ ਸ਼ਾਬਦਿਕ ਅਰਥਾਂ (ਟੀਕਾ) ਤੋਂ ਸ਼ੁਰੂ ਕਰਕੇ ਭਾਸ਼, ਵਿਆਖਿਆ, ਪ੍ਰਮਾਰਥ ਦੁਆਰਾ ਉਨ੍ਹਾਂ ਦੇ ਗੋਹਝ ਅਧਿਆਤਮਿਕ ਅਰਥਾਂ ਨੂੰ ਖੋਹਲਣ ਦਾ ਯਤਨ ਕੀਤਾ ਜਾਂਦਾ ਹੈ ਇਸ ਦੇ ਸਮਾਨਅੰਤਰ ਹੀ ਈਸਾਈ ਧਰਮ ਦੀ ਵਿਆਖਿਆ ਵਿਚ ਵੀ ਅਜਿਹੇ ਯਤਨ ਕੀਤੇ ਮਿਲਦੇ ਹਨ। ਸਾਧਾਰਣ ਸ਼ਾਬਦਿਕ ਅਰਥਾਂ (literal meaning) ਤੋਂ ਅਗਾਂਹ ਅਧਿਆਤਮਿਕ ਅਰਥਾਂ ਨੂੰ ਖੋਲ੍ਹਣ ਦੇ ਯਤਨ ਇਸ ਤਰ੍ਹਾਂ ਹੋਏ ਹਨ : allegorical ਅਰਥ, ਸ਼ਾਬਦਿਕ ਅਰਥਾਂ ਤੋਂ ਅਗਾਂਹ ਛੁਪੇ ਰਹੱਸਮਈ ਅਰਥ ਹਨ; Tropological ਅਰਥ ਉਹ ਹਨ ਜਿਨ੍ਹਾਂ ਤੋਂ ਕੋਈ ਨੈਤਿਕ ਸਿਖਿਆ ਪ੍ਰਾਪਤ ਹੁੰਦੀ ਹੈ, Anagogical ਦੁਨਿਆਵੀ ਵਸਤਾਂ ਦੁਆਰਾ ਅਧਿਆਤਮਿਕ ਰਹੱਸ ਦੇ ਅਰਥ ਖੋਲ੍ਹਣ ਦਾ ਯਤਨ ਆਦਿ।[73] ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਅਧਿਆਤਮਿਕ ਵਿਆਖਿਆਕਾਰੀ ਧਾਰਮਿਕ ਅਨੁਭਵ ਦੇ ਅਨੁਰੂਪ ਹੀ ਵਿਕਸਿਤ ਹੁੰਦੀ ਹੈ ਅਤੇ ਇਹ ਦੁਨਿਆਵੀ ਵਸਤਾਂ ਸੰਕੇਤਾਂ ਦੁਆਰਾ ਅਧਿਆਤਮਿਕ ਜਾਂ ਪਰਮਾਰਥਕ ਅਰਥ ਖੋਲ੍ਹਣ ਅਤੇ ਪ੍ਰਗਟਾਣ ਦਾ ਯਤਨ ਕਰਦੀ ਹੈ। ਹੁਣ ਪ੍ਰਸ਼ਨ ਇਹ ਹੈ ਕਿ ਉਪਰੋਕਤ ਵਿਆਖਿਆਕਾਰੀ ਦੇ ਪ੍ਰਸੰਗ ਵਿਚ ਅਸੀਂ ਭਾਈ ਗੁਰਦਾਸ ਜੀ ਨੂੰ ਕਿਸ ਵਰਗ ਵਿਚ ਸ਼ਾਮਲ ਕਰ ਸਕਦੇ ਹਾਂ ? ਵਿਆਖਿਆਕਾਰ ? ਜਾਂ ਉਨ੍ਹਾਂ ਦਾ ਯਤਨ ਬਾਣੀ ਦੇ ਪਰਮਾਰਥ ਪ੍ਰਗਟ ਕਰਨ ਦਾ ਯਤਨ ਹੈ ? ਕੀ ਅਸੀਂ ਉਨ੍ਹਾਂ ਨੂੰ ਪੱਛਮੀ ਵਿਆਖਿਆ ਦੇ ਪ੍ਰਸੰਗ ਵਿਚ theologian ਆਖ ਕੇ theology ਦੇ ਕਿਸੇ ਵਿਸ਼ੇਸ਼ ਵਿਭਾਗ ਨਾਲ ਸੰਬੰਧਿਤ ਕਰ ਸਕਦੇ ਹਾਂ ? ਜਾਂ ਇਨ੍ਹਾਂ ਸਭ ਵਰਗਾਂ ਤੋਂ ਇਲਾਵਾ ਉਨ੍ਹਾਂ ਨੂੰ ਹਿੰਦੂ ਮੱਤ ਦੇ ਛੇ ਦਰਸ਼ਨਾਂ ਵਿਚੋਂ ਕਿਸੇ ਇੱਕ ਦੇ ਉੱਦਮ ਨਾਲ ਮੇਲਿਆ ਜਾ ਸਕਦਾ ਹੈ ?

ਅਸਲ ਵਿਚ ਵਿਆਖਿਆਕਾਰੀ ਦੇ ਇਨ੍ਹਾਂ ਸਭ ਵਰਗਾਂ ਵਿਚੋਂ ਕਿਸੇ ਇੱਕ ਵਰਗ ਨੂੰ ਵੀ ਪੂਰਨ ਰੂਪ ਵਿਚ ਭਾਈ ਗੁਰਦਾਸ ਜੀ ਦੀ ਵਿਆਖਿਆ ਵਿਧੀ ਤੇ ਘਟਾਇਆ ਨਹੀਂ ਜਾ ਸਕਦਾ ਪਰ ਇਹ ਵੀ ਇੱਕ ਸਚਾਈ ਹੈ ਕਿ ਉਪਰੋਕਤ ਸਭ ਵਿਆਖਿਆਕਾਰੀ ਦੇ ਵਰਗਾਂ ਦੇ ਕੁਝ ਤੱਤਾਂ ਨੂੰ ਭਾਈ ਗੁਰਦਾਸ ਜੀ ਦੀ ਵਿਆਖਿਆ ਵਿਚੋਂ ਲੱਭਿਆ ਜ਼ਰੂਰ ਜਾ ਸਕਦਾ ਹੈ। ਵਿਆਖਿਆਕਾਰੀ ਦੀ ਉਪਰਲੀ ਵਰਗ ਵੰਡ ਨੂੰ ਤਾਂ ਸ਼ਾਇਦ ਕਿਸੇ ਵਿਆਖਿਆ ਤੇ ਵੀ ਪੂਰਨ ਰੂਪ ਵਿਚ ਨਾ ਘਟਾਇਆ ਜਾ ਸਕਦਾ ਹੋਵੇ ਕਿਉਂਕਿ ਇਨ੍ਹਾਂ ਸਭ ਵਰਗਾਂ ਦੇ ਅਰਥ ਇੱਕ ਦੂਜੇ ਨੂੰ ਛੂਹ ਕੇ ਹੀ ਨਹੀਂ ਲੰਘਦੇ। ਇੱਕ ਦੂਜੇ ਤੇ ਆਧਾਰਿਤ ਹਨ ਅਤੇ ਇੱਕ ਦੂਜੇ ਦੇ ਵਿਚੋਂ ਵੀ ਲੰਘਦੇ ਹਨ। ਇਸ ਸੰਬੰਧੀ ਗਿਆਨੀ ਲਾਲ ਸਿੰਘ ਜੀ ਦਾ ਕਥਨ ਕਾਫ਼ੀ ਸਚਾਈ ਪੂਰਣ ਜਾਪਦਾ ਹੈ, "ਪੰਜਾਬੀ ਸਾਹਿੱਤ ਵਿਚ ਟੀਕਾ, ਵਿਆਖਿਆ, ਭਾਸ਼ ਆਦਿ ਦੀ ਸੂਖਮ ਭਿੰਨਤਾ ਵੱਲ ਬਹੁਤ ਧਿਆਨ ਨਾ ਦੇ ਕੇ ਸਭ ਲਈ ਟੀਕਾ ਸ਼ਬਦ ਹੀ ਵਰਤਿਆ ਜਾਂਦਾ ਹੈ ਅਤੇ ਇਨ੍ਹਾਂ ਟੀਕਿਆਂ ਵਿਚ ਉਪਰਲੀਆਂ

ਸਾਰੀਆਂ ਸ਼ੈਲੀਆਂ ਦਾ ਮਿਲਗੋਭਾ ਵੇਖਿਆ ਜਾ ਸਕਦਾ ਹੈ।"[74] ਜੇਕਰ ਈਸਾਈ ਵਿਸ਼ਵਾਸ਼ ਦੇ ਪ੍ਰਸੰਗ ਵਿਚਲੇ theologian ਨੂੰ ਵਿਸ਼ਾਲ ਅਰਥਾਂ ਵਿਚ ਗ੍ਰਹਿਣ ਕੀਤਾ ਜਾਵੇ ਤਾਂ ਅਸੀਂ ਭਾਈ ਗੁਰਦਾਸ ਜੀ ਨੂੰ theologian ਆਖ ਸਕਦੇ ਹਾਂ, ਕਿਉਂਕਿ ਉਹ ਸਿੱਖੀ ਵਿਸ਼ਵਾਸ਼ ਤੇ ਗੁਰ ਸ਼ਬਦ ਦੀ ਵਿਆਖਿਆ ਕਰਦੇ ਹਨ ਅਤੇ ਸਿੱਖ ਗੁਰੂਆਂ ਦੇ ਸੰਦੇਸ਼ ਨੂੰ ਆਪਣੇ ਸਮਕਾਲੀ ਸਮੇਂ ਦੀਆਂ ਪ੍ਰਸਥਿਤੀਆਂ ਦੇ ਪ੍ਰਸੰਗ ਵਿਚ ਅਰਥ ਪੂਰਣ ਰੂਪ ਵਿਚ ਪ੍ਰਗਟਾਣ ਦਾ ਯਤਨ ਕਰਦੇ ਹਨ। ਪਰ ਇਥੇ ਵੀ ਨਾ ਤਾਂ ਉਹ ਤਰਕ ਤੇ ਇਤਨਾ ਨਿਰਭਰ ਕਰਦੇ ਹਨ ਜਿਤਨਾ ਕਿ ਈਸਾਈ ਮੱਤ ਦੇ ਪ੍ਰਸੰਗ ਵਿਚ theologian ਕਰਦੇ ਹਨ ਅਤੇ ਨਾ ਹੀ ਉਨ੍ਹਾਂ ਦੀ ਵਿਆਖਿਆ ਇਤਨੀ ਪ੍ਰਬੰਧ ਰੂਪ ਵਿਚ ਪੇਸ਼ ਕੀਤੀ ਗਈ ਹੈ ਜਿਤਨਾ theologian ਤੋਂ ਆਸ ਕੀਤੀ ਜਾਂਦੀ ਹੈ। ਭਾਈ ਗੁਰਦਾਸ ਜੀ ਨਿਰੋਪੁਰੇ ਟੀਕਾਕਾਰ ਵੀ ਨਹੀਂ ਕਿ ਸ਼ਬਦਾਂ ਦੇ ਅਰਥ, ਸਪਸ਼ਟ ਸ਼ਬਦਾਂ ਵਿਚ ਬਿਆਨ ਕਰਨ ਵਿਚ ਹੀ ਦਿਲਚਸਪੀ ਰਖਦੇ ਹੋਣ। ਉਹ ਬਾਣੀ ਦੇ ਪਰਮਾਰਥਕ ਅਰਥਾਂ ਨੂੰ ਪ੍ਰਗਟ ਕਰਨ ਦਾ ਉੱਦਮ ਤਾਂ ਕਰਦੇ ਹਨ ਪਰ ਸੋਢੀ ਮਿਹਰਬਾਨ ਦੀ ਤਰ੍ਹਾਂ ਬਾਣੀ ਦੇ ਕੁਝ ਸ਼ਬਦਾਂ ਦਾ ਪਰਮਾਰਥ ਰਚਨ ਤੱਕ ਹੀ ਆਪਣੇ ਆਪ ਨੂੰ ਸੀਮਤ ਨਹੀਂ ਕਰਦੇ। ਫਿਰ ਵੀ ਇਹ ਸਭ ਤੱਤ ਉਨ੍ਹਾਂ ਦੀ ਰਚਨਾ ਵਿਚ ਹਨ। ਇਸ ਕਰਕੇ ਅਸੀਂ ਉਨ੍ਹਾਂ ਨੂੰ ਸਿਰਫ਼ ਵਿਆਖਿਆਕਾਰ ਹੀ ਕਿਹਾ ਹੈ।

### ਭਾਈ ਗੁਰਦਾਸ ਜੀ ਦੀ ਵਿਆਖਿਆ ਦਾ ਆਧਾਰ ਤੇ ਸਰੂਪ

ਉਪਰੋਕਤ ਸੰਖੇਪ ਵਿਚਾਰ ਨਾਲ ਵੀ ਭਾਈ ਗੁਰਦਾਸ ਜੀ ਦੀ ਵਿਆਖਿਆ ਦਾ ਸਰੂਪ ਨਿਰਧਾਰਿਤ ਨਹੀਂ ਹੋ ਜਾਂਦਾ। ਪ੍ਰਸ਼ਨ ਫਿਰ ਉਹੀ ਉਠਦਾ ਹੈ ਕਿ ਕੀ ਭਾਈ ਗੁਰਦਾਸ ਜੀ ਦੀ ਵਿਆਖਿਆ ਕਿਸੇ ਪੂਰਬ ਪ੍ਰਚਲਿਤ ਵਿਆਖਿਆ ਰੂੜ੍ਹੀ ਨੂੰ ਅਪਣਾ ਕੇ ਚਲਦੀ ਹੈ ਜਾਂ ਉਨ੍ਹਾਂ ਨੇ ਆਪਣੀ ਹੀ ਕੋਈ ਮੌਲਿਕ ਵਿਆਖਿਆ ਵਿਧੀ ਨਿਰਧਾਰਤ ਕੀਤੀ ਹੈ? ਜਿਵੇਂ ਕਿ ਅਸੀਂ ਪਿੱਛੇ ਵੀ ਦੇਖ ਆਏ ਹਾਂ, ਭਾਈ ਗੁਰਦਾਸ ਜੀ ਦੀ ਰਚਨਾ ਦਾ ਵਿਸ਼ਾ, ਪ੍ਰਯੋਜਨ ਆਦਿ ਤਾਂ ਬਹੁਤ ਹੀ ਸਪਸ਼ਟ ਹੈ, ਜੋ ਕਿ ਗਿਆਨੀ ਹਜ਼ਾਰਾ ਸਿੰਘ ਜੀ ਦੇ ਵਾਰਾਂ ਦੇ ਟੀਕੇ ਦੇ ਮੰਗਲਾਚਰਨ ਦੇ ਅਰਥਾਂ ਉਪਰੰਤ ਦਿੱਤੇ ਚਾਰ ਅਨੁਬੰਧਾਂ ਤੋਂ ਹੋਰ ਵੀ ਭਲੀ ਭਾਂਤ ਪ੍ਰਗਟ ਹੋ ਜਾਂਦਾ ਹੈ :

1. ਸਤਿਨਾਮ ਮੰਤ੍ਰ ਦੁਆਰਾ ਇਕ ਅਦੁੱਤੀ ਆਤਮਾ ਦਾ ਗਿਆਨ ਇਸ ਗ੍ਰੰਥ ਦਾ ਵਿਸ਼ਾ ਹੈ।
2. ਭਾਉ ਭਗਤੀ ਦੁਆਰਾ ਗੁਰ ਸਿੱਖੀ ਦੀ ਪ੍ਰਾਪਤੀ ਰੂਪ ਗ੍ਰੰਥ ਦਾ ਪ੍ਰਯੋਜਨ ਹੈ।
3. ਗੁਰ ਸਿੱਖੀ ਦੀ ਇੱਛਾ ਵਾਲਾ ਨਾਮ ਦਾਨ ਸੰਪੰਨ ਜੋ ਸ਼ਰਧਾਲੂ ਹੈ ਤੇ ਗ੍ਰੰਥ ਦਾ ਅਧਿਕਾਰੀ ਹੈ।
4. ਵਿਖਯ ਅਰ ਬਾਣੀ ਦਾ ਜੋ ਪਰਸਪਰ ਪ੍ਰਤਿਪਾਦਯ ਅਰ ਪ੍ਰਤਿਪਾਦਕ ਭਾਵ ਗ੍ਰੰਥ ਦਾ ਸੰਬੰਧ ਸੂਚਨ ਹੁੰਦਾ ਹੈ।[75]

ਡਾ. ਤਾਰਨ ਸਿੰਘ ਜੀ ਲਿਖਦੇ ਹਨ, "ਵਾਰਾਂ ਭਾਈ ਗੁਰਦਾਸ' ਵਿਚ ਗੁਰੂ ਗ੍ਰੰਥ ਸਾਹਿਬ ਹੀ ਵਿਆਖਿਆ ਵਿਸ਼ਾ ਹੈ।"[76] ਭਾਈ ਗੁਰਦਾਸ ਜੀ ਦੀ ਵਿਆਖਿਆ ਦੀ ਮੂਲ ਰੂੜ੍ਹੀ ਤਾਂ ਗੁਰਬਾਣੀ ਤੇ ਗੁਰੂ ਗ੍ਰੰਥ ਸਾਹਿਬ ਹੀ ਹੈ ਅਤੇ ਇਸ ਵਿਚ ਦੈਵੀ ਅਨੁਭਵ ਦੇ ਸੰਚਾਰ

ਪ੍ਰਗਟਾਵੇ ਲਈ ਵਰਤੀ ਤਕਨੀਕ ਤੇ ਵਿਧੀ ਵਿਧਾਨ ਨੇ ਹੀ ਭਾਈ ਗੁਰਦਾਸ ਜੀ ਦੀ ਵਿਆਖਿਆ ਨੂੰ ਸਭ ਤੋਂ ਵੱਧ ਸ਼ਕਤੀਸ਼ਾਲੀ ਰੂਪ ਵਿਚ ਢਾਲਿਆ ਹੈ। ਬਾਣੀ ਦੀਆਂ ਹਜ਼ਾਰਾਂ ਤੁਕਾਂ ਉਨ੍ਹਾਂ ਦੀ ਰਚਨਾ ਵਿਚ ਇਉਂ ਸਮਾਈਆਂ ਪਈਆਂ ਹਨ ਕਿ ਬਿਲਕੁਲ ਓਪਰੀਆਂ ਨਹੀਂ ਲਗਦੀਆਂ। ਕਈ ਵਾਰੀ ਤਾਂ ਭਾਈ ਗੁਰਦਾਸ ਦੀ ਰਚਨਾ ਦਾ ਪਾਠ ਕਰਦਿਆਂ ਯਤਨ ਕਰਕੇ ਵੀ ਇਸ ਨੂੰ ਬਾਣੀ ਤੋਂ ਨਖੇੜਨਾ ਔਖਾ ਲਗਦਾ ਹੈ। ਇਸ ਦੀ ਪੁਸ਼ਟੀ ਲਈ ਅਸੀਂ ਇਥੇ ਸਿਰਫ਼ ਇੱਕ ਉਦਾਹਰਣ ਭਾਈ ਗੁਰਦਾਸ ਜੀ ਦੀ 19ਵੀਂ ਵਾਰ ਦੀਆਂ ਗੁਰਮੁਖਿ ਸੰਬੰਧੀ 12ਵੀਂ ਪਉੜੀ ਤੋਂ 20ਵੀਂ ਪਉੜੀ ਤੱਕ ਦੀਆਂ ਪਉੜੀਆਂ ਲੈਂਦੇ ਹਾਂ।[77] ਇਨ੍ਹਾਂ ਪਉੜੀਆਂ ਨੂੰ ਸਿਧ ਗੋਸਟਿ ਬਾਣੀ ਦੀਆਂ 27 ਤੋਂ 31 ਪਉੜੀਆਂ ਤੱਕ 35 ਤੋਂ 37 ਤੱਕ ਅਤੇ 39 ਤੋਂ 42 ਪਉੜੀਆਂ ਤੱਕ[78] ਮਿਲਾ ਕੇ ਪਾਠ ਕਰਨ ਨਾਲ ਭਾਵ ਵਿਚਾਰ ਦਾ ਨਖੇੜਾ ਕਰਨਾ ਔਖਾ ਲਗਦਾ ਹੈ ਪਰ ਪੂਰੀਆਂ ਸਤਰਾਂ ਜਾਂ ਪਉੜੀਆਂ ਨੂੰ ਉਸੇ ਰੂਪ ਵਿਚ ਭਾਈ ਗੁਰਦਾਸ ਜੀ ਨੇ ਨਹੀਂ ਲਿਖਿਆ ਇਹ ਉਨ੍ਹਾਂ ਦੀ ਆਪਣੀ ਨਵੀਂ ਸਿਰਜਨਾ ਹੈ। ਤਾਂ ਹੀ ਤਾਂ ਪ੍ਰੋਫ਼ੈਸਰ ਪੂਰਨ ਸਿੰਘ ਜੀ ਨੇ ਲਿਖਿਆ ਹੈ, "ਉਨ੍ਹਾਂ ਦੀਆਂ ਰਚਨਾਵਾਂ ਗੁਰ-ਸੰਦੇਸ਼ ਦੀ ਮੌਲਿਕ ਵਿਆਖਿਆ ਹਨ। ਉਹ ਸਿੱਖ ਕਵੀ ਹਨ ਜੋ ਕਿ ਆਪਣੇ ਅਰਥਾਂ ਦੇ ਸਪਸ਼ਟੀਕਰਣ ਲਈ ਵੇਦਾਂ ਤੇ ਸ਼ਾਸਤ੍ਰਾਂ ਦਾ ਸਹਾਰਾ ਲੈਣ ਦੀ ਥਾਂ ਆਲੇ-ਦੁਆਲੇ ਦੀਆਂ ਵਸਤਾਂ ਤੇ ਰੱਬ ਦੀ ਰਚਨਾ ਦਾ ਸਹਾਰਾ ਲੈਂਦੇ ਹਨ।"[79]

ਇਸ ਦੇ ਨਾਲ ਹੀ ਪ੍ਰੋਫ਼ੈਸਰ ਪੂਰਨ ਸਿੰਘ ਨੇ ਇਹ ਵੀ ਸਪਸ਼ਟ ਕੀਤਾ ਹੈ ਕਿ ਭਾਈ ਸਾਹਿਬ ਗੁਰੂ ਸਾਹਿਬਾਨ ਦੀ ਤਰ੍ਹਾਂ ਬ੍ਰਾਹਮਣੀ ਮੁਹਾਵਰਾ ਤੇ ਭਾਸ਼ਾ ਦਾ ਪ੍ਰਯੋਗ ਤਾਂ ਕਰਦੇ ਹਨ ਪਰ ਕੇਵਲ ਵਿਆਖਿਆ ਲਈ ਹੀ।[80] ਭਾਈ ਗੁਰਦਾਸ ਜੀ ਦੀ ਰਚਨਾ ਵਿੱਚ ਭਾਵ ਤੇ ਵਿਚਾਰ ਗੁਰਬਾਣੀ ਦੇ ਹੀ ਆਏ ਹਨ ਅਤੇ ਉਨ੍ਹਾਂ ਨੇ ਮੂਲ ਰੂਪ ਵਿਚ ਬਾਣੀ ਦੀ ਤਕਨੀਕ ਨੂੰ ਹੀ ਅਪਨਾਇਆ ਹੈ। ਪਰੰਪਰਾ ਵਿੱਚੋਂ ਵੀ ਉਨ੍ਹਾਂ ਹੀ ਹਵਾਲੇ ਤੇ ਚਿੰਨ੍ਹਾਂ ਨੂੰ ਭਾਈ ਗੁਰਦਾਸ ਜੀ ਨੇ ਪਹਿਲ ਦਿੱਤੀ ਹੈ ਜਿਨ੍ਹਾਂ ਦੀ ਵਰਤੋਂ ਪਹਿਲਾਂ ਬਾਣੀ ਵਿਚ ਵੀ ਹੋਈ ਹੈ, ਜਿਵੇਂ ਕਿ ਬ੍ਰਹਮਾ, ਵਿਸ਼ਨੂ, ਇੰਦ੍ਰ ਆਦਿ ਦੇਵਤੇ ਅਤੇ ਪ੍ਰਹਿਲਾਦ, ਅੰਬਰੀਕ, ਬਲ ਆਦਿ ਪੁਰਾਣਿਕ ਨਾਇਕ ਭਗਤ। ਫਿਰ ਵੀ ਭਾਈ ਗੁਰਦਾਸ ਜੀ ਦੀ ਇਨ੍ਹਾਂ ਪਰੰਪਰਿਕ ਚਿੰਨ੍ਹਾਂ, ਜਿਵੇਂ ਕਿ ਬਾਣੀ ਤੋਂ ਅਗਾਂਹ ਪਰੰਪਰਾ ਵਿਚ ਉਨ੍ਹਾਂ ਦਾ ਵਿਸਥਾਰ ਮਿਲਦਾ ਹੈ, ਨਾਲ ਵੀ ਬਹੁਤ ਨੇੜੇ ਦੀ ਵਾਕਫ਼ੀਅਤ ਪਛਾਣੀ ਜਾ ਸਕਦੀ ਹੈ। ਇਨ੍ਹਾਂ ਚਿੰਨ੍ਹਾਂ ਸੰਕੇਤਾਂ ਦੀ ਵਰਤੋਂ ਤੇ ਬ੍ਰਿਤਾਂਤ ਜਿਸ ਤਰ੍ਹਾਂ ਭਾਈ ਗੁਰਦਾਸ ਜੀ ਦੀ ਰਚਨਾ ਵਿਚ ਹੋਇਆ ਹੈ, ਉਹ ਨਿਸਚੇ ਹੀ ਬਾਣੀ ਵਿਚ ਹੋਈ ਇਨ੍ਹਾਂ ਚਿੰਨ੍ਹਾਂ ਦੀ ਵਰਤੋਂ ਤੋਂ ਜ਼ਿਆਦਾ ਬ੍ਰਿਤਾਂਤਕ ਹੈ। ਪਰੰਪਰਿਕ ਚਿੰਨ੍ਹਾਂ ਦੀ ਵਰਤੋਂ ਤੋਂ ਸਹਿਜੇ ਹੀ ਅੰਦਾਜ਼ਾ ਕੀਤਾ ਜਾ ਸਕਦਾ ਹੈ ਕਿ ਭਾਈ ਗੁਰਦਾਸ ਜੀ ਨੂੰ ਇਨ੍ਹਾਂ ਚਿੰਨ੍ਹਾਂ ਦੀ ਇਨ੍ਹਾਂ ਦੀ ਪਰੰਪਰਾ ਵਿਚ ਵੀ ਵਿਸ਼ਾਲ ਤੇ ਨੇੜੇ ਦੀ ਵਾਕਫ਼ੀਅਤ ਸੀ। ਇਸ ਤੱਥ ਦੀ ਪੁਸ਼ਟੀ ਲਈ ਅਸੀਂ ਭਾਈ ਗੁਰਦਾਸ ਜੀ ਦੀ ਬਾਰ੍ਹਵੀਂ ਵਾਰ ਵਿਚੋਂ ਪਉੜੀ 7ਵੀਂ (ਬ੍ਰਹਮਾ ਦਾ ਬ੍ਰਿਤਾਂਤ), 8ਵੀਂ (ਵਿਸ਼ਨੂੰ ਦੇ ਦਸ ਅਵਤਾਰ), 9ਵੀਂ (ਮਹਾਦੇਵ ਸ਼ਿਵ), 10ਵੀਂ (ਇੰਦ੍ਰ ਤੇ ਬ੍ਰਹਮਾ), 11ਵੀਂ (ਨਾਰਦ ਆਦਿ ਰਿਖੀ), 14ਵੀਂ (ਧ੍ਰਵਾਦਿ ਸਕਾਮ ਭਗਤ), 15ਵੀਂ (ਨੀਚ ਕੁਲ ਨਿਸ਼ਕਾਮ ਭਗਤ)[81] ਅਤੇ ਵਾਰ 39 ਦੀਆਂ ਪਉੜੀਆਂ 14 (ਬ੍ਰਹਮਾ ਦੇ ਕਰਤੱਵ), 15 (ਵਿਸ਼ਨੂੰ ਦੇ ਕਰਤੱਵ), 16 (ਸ਼ਿਵ ਦੇ ਕਰਤੱਵ)[82] ਆਦਿ ਦੇ ਉਦਾਹਰਣ ਦੇ ਸਕਦੇ ਹਾਂ। ਇਥੇ ਭਾਈ ਗੁਰਦਾਸ ਜੀ

ਪਰੰਪਰਾ ਦੇ ਇਨ੍ਹਾਂ ਹਵਾਲਿਆਂ ਨੂੰ ਸਿਰਫ ਚਿੰਨ ਰੂਪ ਵਿਚ ਹੀ ਨਹੀਂ ਵਰਤਦੇ ਲਗਦੇ ਸਗੋਂ ਪਰੰਪਰਾ ਵਿਚ ਉਨ੍ਹਾਂ ਦੇ ਸਮੁੱਚੇ ਵਿਸਥਾਰ ਦਾ ਸਾਰ ਵੀ ਪਹਿਲਾਂ ਦਸ ਦੇਂਦੇ ਹਨ ਅਤੇ ਪਿੱਛੋਂ ਉਹੀ ਸਾਰੰਸ਼ ਬਾਣੀ ਵਿਆਖਿਆ ਦੀ ਮਨੋਰਥ ਸਿੱਧੀ ਲਈ ਚਿੰਨ੍ਹ ਰੂਪ ਵਿਚ ਵਰਤ ਲੈਂਦੇ ਹਨ। ਇਸ ਤਰ੍ਹਾਂ ਭਾਈ ਗੁਰਦਾਸ ਜੀ ਪਰੰਪਰਾ ਵਰਨਣ ਦੁਆਰਾ ਪਰੰਪਰਾਈ ਧਰਮ ਦੀ ਨਵੇਂ ਉਗਮੇ ਗੁਰੂ ਨਾਨਕ ਦੇ ਧਰਮ ਨਾਲ ਤੁਲਨਾ ਵੀ ਕਰ ਕੇ ਵਿਖਾ ਦਿੰਦੇ ਹਨ ਅਤੇ ਨਾਲ ਹੀ ਉਨ੍ਹਾਂ ਨੂੰ ਵਿਸ਼ੇਸ਼ ਅਰਥਾਂ ਦੇ ਪ੍ਰਗਟਾਵੇ ਲਈ ਸਾਧਨ ਦੇ ਤੌਰ ਤੇ ਵਰਤ ਲੈਂਦੇ ਹਨ। ਇਹ ਸਿਰਫ਼ ਭਾਈ ਸਾਹਿਬ ਦੇ ਵਿਸ਼ਾਲ ਗਿਆਨ, ਬਾਣੀ ਅਨੁਭਵ ਤੇ ਮਹਾਨ ਕਾਵਿ ਪ੍ਰਤਿਭਾ ਕਰਕੇ ਹੀ ਸੰਭਵ ਹੋ ਸਕਿਆ ਹੈ। ਪਰੰਪਰਾ ਦੀ ਉਹ ਆਪਣੀ ਰਚਨਾ ਵਿਚ ਖੁਲ੍ਹ ਕੇ ਵਰਤੋਂ ਕਰਦੇ ਹਨ। ਪੁਰਾਣੇ ਦੀ ਨਵੇਂ ਗੁਰਸਿੱਖੀ ਦੇ ਮਾਰਗ ਨਾਲ ਤੁਲਨਾ ਲਈ ਅਤੇ ਨਵੇਂ ਮਾਰਗ ਦੇ ਰਹੱਸ ਅਰਥਾਂ ਦੇ ਪ੍ਰਗਟਾਵੇ ਦੇ ਚਿੰਨ੍ਹਾਂ ਦੇ ਰੂਪ ਵਿਚ ਤੱਥ ਦੀ ਪੁਸ਼ਟੀ ਲਈ, 31ਵੀਂ ਵਾਰ ਦੀਆਂ ਪਉੜੀਆਂ 18 (ਰਾਮ ਤੇ ਰਾਵਣ), 19 (ਰਾਵਣ ਦੀ ਜਗਤ ਪ੍ਰਸਿੱਧ ਕਥਾ), 20 (ਰਾਮ ਚੰਦ੍ਰ ਦੀ ਲੋਕ ਪ੍ਰਸਿੱਧ ਕਥਾ), ਦੀ ਉਦਾਹਰਨ ਦਿੱਤੀ ਜਾ ਸਕਦੀ ਹੈ। ਇਥੇ ਉਹ ਰਾਮ ਤੇ ਰਾਵਣ ਦੇ ਚਰਿੱਤਰ ਇੱਕ ਇੱਕ ਪਉੜੀ ਵਿਚ ਹੀ ਸੰਖੇਪ ਵਿਚ ਬਿਆਨ ਕਰਕੇ ਉਨ੍ਹਾਂ ਨੂੰ ਗੁਰਮਤਿ ਸਦਾਚਾਰ ਦੀ ਭਲਾਈ ਬੁਰਾਈ ਦੇ ਗੁਣਾਂ ਦੇ ਬਿਆਨ ਲਈ ਚਿੰਨ੍ਹਾਂ ਦੇ ਰੂਪ ਵਿਚ ਵਰਤ ਲੈਂਦੇ ਹਨ। ਭਾਈ ਗੁਰਦਾਸ ਜੀ ਪਰੰਪਰਾ ਨੂੰ ਗੁਰਮਤਿ ਸਿਧਾਂਤਾਂ ਦੀ ਪੁਸ਼ਟੀ, ਸਪਸ਼ਟਤਾ ਲਈ ਕਿਵੇਂ ਵਰਤਦੇ ਹਨ ਇਸ ਦੇ ਦੋ ਸਾਕਾਰ ਉਦਾਹਰਣ ਇਥੇ ਦੇਖਣਯੋਗ ਹਨ :

ਸ਼ਾਸਤਰ ਸਿੰਮ੍ਰਿਤ ਵੇਦ ਲਖ ਮਹਾਂਭਾਰਥ ਰਾਮਾਇਣ ਮੇਲੇ ॥
ਸਾਰਗੀਤਾ ਲਖ ਭਾਗਵਤ ਜੋਤਕ ਵੈਦ ਚਲੰਤੀ ਖੇਲੇ ॥
ਚਉਦਹ ਵਿਦਿਆ ਸਾਅੰਗੀਤ ਬ੍ਰਹਮੇ ਬਿਸਨ ਮਹੇਸੁਰ ਭੇਲੇ ॥
ਸਨਕਾਦਿਕ ਲਖ ਨਾਰਦਾ ਸੁਕ ਬਿਆਸ ਲਖ ਸੇਖ ਨਵੇਲੇ ॥
ਗਿਆਨ ਧਿਆਨ ਸਿਮਰਣ ਘਣੇ ਦਰਸਨ ਵਰਣ ਗੁਰੂ ਬਹੁ ਚੇਲੇ ॥
ਪੂਰਾ ਸਤਿਗੁਰ ਗੁਰਾਂ ਗੁਰੁ ਮੰਤ੍ਰ ਮੂਲ ਗੁਰ ਬਚਨ ਸੁਹੇਲੇ ॥
ਅਕਥ ਕਥਾ ਗੁਰ ਸਬਦੁ ਹੈ ਨੇਤਿ ਨੇਤਿ ਨਮੋ ਨਮੋ ਕੇਲੇ ॥
ਗੁਰਮੁਖ ਸੁਖ ਫਲੁ ਅੰਮ੍ਰਿਤ ਵੇਲੇ ॥ 20 ॥[88]

ਅਤੇ

ਕਿਸਨ ਲੈ ਅਵਤਾਰੁ ਜਗਿ ਮਹਮਾ ਦਸਮ ਸਕੰਧੁ ਵਖਾਣੈ ॥
ਲੀਲਾ ਚਲਿਤ ਅਚਰਜ ਕਰਿ ਜੋਗੁ ਭੋਗ ਰਸ ਰਲੀਆਂ ਮਾਣੈ ॥
ਮਹਾਂਭਾਰਥੁ ਕਰਵਾਇਓਨ ਕੈਰੋ ਪਾਂਡੋਂ ਕਰਿ ਹੈਰਾਣੈ ॥
ਇੰਦ੍ਰਾਦਿਕ ਬ੍ਰਹਮਾਦਿਕਾ ਮਹਿਮਾ ਮਿਤਿ ਮਿਰਜਾਦ ਨ ਜਾਣੈ ॥
ਮਿਲੀਆ ਟਹਿਲਾ ਵੰਡਿ ਕੈ ਜਗਿ ਰਾਜਸੂ ਰਾਜੇ ਰਾਣੈ ॥
ਮੰਗ ਲਈ ਹਰਿ ਟਹਲ ਏਹ ਪੈਰ ਧੋਇ ਚਰਣੋਦਕੁ ਮਾਣੈ ॥
ਸਾਧ ਸੰਗਤਿ ਗੁਰ ਸਬਦੁ ਸਿਞਾਣੈ ॥ 9 ॥[84]

ਇਨ੍ਹਾਂ ਦੋਹਾਂ ਪਉੜੀਆਂ ਵਿਚ ਭਾਈ ਗੁਰਦਾਸ ਜੀ ਗੁਰ ਸੰਗਤ ਤੇ ਗੁਰਸ਼ਬਦ ਉਪਮਾ ਤੇ ਸੇਵਾ ਦੀ ਵਿਆਖਿਆ ਕਰਨ ਲਈ ਕਿਤਨਾ ਵਿਸ਼ਾਲ ਪਰਿਪੇਖ ਉਸਾਰ ਕੇ

ਉਸ ਦੇ ਚਿੰਨ੍ਹਾਂ ਦੁਆਰਾ ਗੁਰਮਤਿ ਦਾ ਸਿਧਾਂਤ ਪੇਸ਼ ਕਰ ਦਿੰਦੇ ਹਨ। ਭਾਈ ਗੁਰਦਾਸ ਦਾ ਇਹ ਪਰੰਪਰਾਈ ਪਿਛੋਕੜ ਭਾਰਤੀ ਆਰੰਭ ਵਾਲੇ ਮੱਤਾਂ ਤੱਕ ਹੀ ਸੀਮਤ ਨਹੀਂ ਸਗੋਂ ਇਸ ਵਿਚ ਇਹ ਵੀ ਸ਼ਾਮਲ ਹਨ :

ਬਹੁ ਸੁੰਨੀ ਸ਼ੀਆ ਰਾਫ਼ਜ਼ੀ ਮਜ਼ਹਬ ਮਨਿ ਭਾਣੇ ॥
ਮੁਲਹਿਦ ਹੋਇ ਮੁਨਾਫ਼ਕਾ ਸਭ ਭਰਮਿ ਭੁਲਾਣੇ ॥
ਈਸਾਈ ਮੂਸਾਈਆਂ ਹਉਮੈ ਹੈਰਾਣੇ ॥
ਹੋਇ ਫਿਰੰਗੀ ਅਰਮਨੀ ਰੂਮੀ ਗਰਬਾਣੇ ॥
ਕਾਲੀ ਪੋਸ ਕਲੰਦਰਾਂ ਦਰਵੇਸ ਦੁਗਾਣੇ ॥
ਗੁਰੁ ਸਿਖ ਰੋਮ ਨ ਪੂਜਨੀ ਗੁਰ ਹਟਿ ਵਿਕਾਣੇ ॥ 11 ॥[85]

ਇਥੇ ਭਾਈ ਗੁਰਦਾਸ ਮੱਧ ਪੂਰਬੀ ਦੇਸ਼ਾਂ ਦੇ ਧਰਮਾਂ ਦੀ ਹਉਮੈ ਦੇ ਟਾਕਰੇ ਤੇ ਗੁਰਸਿੱਖੀ ਦੀ ਨਿਮਰਤਾ ਦੀ ਵਡਿਆਈ ਪ੍ਰਗਟ ਕਰਦੇ ਹਨ। ਇਨ੍ਹਾਂ ਪਉੜੀਆਂ ਤੋਂ ਇਹ ਗੱਲ ਵੀ ਭਲੀ ਭਾਂਤ ਸਪਸ਼ਟ ਹੋ ਜਾਂਦੀ ਹੈ ਕਿ ਭਾਈ ਗੁਰਦਾਸ ਜੀ ਦਾ ਉਸ ਵੇਲੇ ਦੀਆਂ ਧਾਰਮਿਕ ਪਰੰਪਰਾਵਾਂ ਦਾ ਬਹੁਤ ਹੀ ਨੇੜਤਾ ਵਾਲਾ ਅਤੇ ਵਿਸ਼ਾਲ ਗਿਆਨ ਸੀ ਅਤੇ ਉਹ ਦੂਜੇ ਧਰਮਾਂ ਦੀ ਤੁਲਨਾ ਵਿਚ ਗੁਰਮਤਿ ਦੀ ਵਿਆਖਿਆ ਕਰਦੇ ਹਨ। ਗੋਪਾਲ ਸਿੰਘ ਜੀ ਨੇ ਤਾਂ ਹੀ ਉਨ੍ਹਾਂ ਬਾਰੇ ਲਿਖਿਆ ਹੈ :

**A great scholar of Persian and Sanskrit and of comparative religion, he is a poet of superb beauty...**[86]

(ਉਹ ਫ਼ਾਰਸੀ ਅਤੇ ਸੰਸਕ੍ਰਿਤ ਅਤੇ ਤੁਲਨਾਤਮਿਕ ਧਰਮ ਦੇ ਇੱਕ ਮਹਾਨ ਵਿਦਵਾਨ ਅਤੇ ਅਨੁਪਮ ਸੁੰਦਰਤਾ ਦੇ ਕਵੀ ਹਨ।)

ਪਰ ਇਥੇ ਇਹ ਸਪਸ਼ਟ ਰੂਪ ਵਿਚ ਜਾਣ ਲੈਣਾ ਚਾਹੀਦਾ ਹੈ ਕਿ ਭਾਈ ਗੁਰਦਾਸ ਜੀ ਧਰਮਾਂ ਦਾ ਇਤਿਹਾਸ ਨਹੀਂ ਲਿਖ ਰਹੇ। ਇਸ ਸਾਰੇ ਵਿਸ਼ਾਲ ਗਿਆਨ ਦੀ ਵਰਤੋਂ ਸਿੱਖੀ ਦੇ ਰਹੱਸ ਤੇ ਪਰਮਾਰਥਕ ਅਰਥ ਪ੍ਰਗਟ ਕਰਨ ਦੇ ਉੱਦਮ ਲਈ ਕਰ ਰਹੇ ਹਨ ਜਿਵੇਂ ਕਿ ਗਿਆਨੀ ਹਜ਼ਾਰਾ ਸਿੰਘ ਜੀ ਨੇ ਵੀ ਭਗਤਾਂ ਦੇ ਬ੍ਰਿਤਾਂਤ ਵਾਲੀ ਦਸਵੀਂ ਵਾਰ ਦਾ ਟੀਕਾ ਲਿਖਦਿਆਂ ਸਪਸ਼ਟ ਕੀਤਾ ਹੈ, "ਇਸ ਵਾਰ ਵਿਚ ਲੋਕ ਪ੍ਰਸਿੱਧ ਕਥਾਵਾਂ ਦ੍ਰਿਸ਼ਟਾਂਤ ਦੇ ਢੰਗ ਪਰ ਕਹੀਆਂ ਹਨ, ਜਿਨ੍ਹਾਂ ਵਿਚੋਂ ਪਰਮਾਰਥ ਦੇ ਬੜੇ ਬੜੇ ਉਪਦੇਸ਼ ਨਿਕਲਦੇ ਹਨ। ਭਾਈ ਸਾਹਿਬ ਜੀ ਇਤਿਹਾਸ ਨਹੀਂ ਲਿਖ ਰਹੇ ਦ੍ਰਿਸ਼ਟਾਤ ਦੇ ਕੇ ਆਪਣੇ ਉਪਦੇਸ਼ ਨੂੰ ਪ੍ਰਕਾਸ਼ ਕਰਦੇ ਹਨ, ਦ੍ਰਿਸ਼ਟਾਂਤ ਦਾ ਸਦਾ ਇਕ ਅੰਗ ਲਈਦਾ ਹੈ।"[87] ਭਾਈ ਗੁਰਦਾਸ ਜੀ ਬਾਣੀ ਦੀ ਵਿਆਖਿਆ ਲਈ ਧਾਰਮਿਕ ਪਿੱਛੋਕੜ ਦੀ ਲਿਖਤੀ ਤੇ ਸਨਾਤਨੀ ਪਰੰਪਰਾ ਨੂੰ ਹੀ ਬਾਣੀ ਵਿਆਖਿਆ ਦੇ ਸਾਧਨ ਦੇ ਤੌਰ ਤੇ ਨਹੀਂ ਵਰਤਦੇ ਬਲਕਿ ਰੱਬ ਦੀ ਰਚਨਾ ਅਤੇ ਰੋਜ਼ ਬਰੋਜ਼ੀ ਜੀਵਨ ਦੇ ਸਾਰੇ ਅਨੁਭਵ ਉਨ੍ਹਾਂ ਲਈ ਵਿਆਖਿਆ ਸਮੱਗਰੀ ਬਣ ਜਾਂਦੇ ਹਨ। ਰੋਜ਼ ਬਰੋਜ਼ੀ ਜੀਵਨ ਦੀ ਛੋਟੀ ਤੋਂ ਛੋਟੀ ਘਟਨਾ ਦਾ ਅਨੁਭਵ ਉਨ੍ਹਾਂ ਦੀ ਕਲਮ ਦੀ ਛੁਹ ਨਾਲ ਰੱਬੀ ਗਿਆਨ ਪ੍ਰਗਟਾਵੇ ਦਾ ਉਚਿੱਤ ਸਾਧਨ ਹੋ ਨਿਬੜਦਾ ਹੈ :

ਰਚਨਾ ਚਰਿੱਤ ਚਿੱਤ੍ਰ ਬਿਸਮ ਬਚਿੱਤ੍ਰ ਪ੍ਰਨ,
ਏਕ ਚੀਟੀ ਕੋ ਚਰਿੱਤ੍ਰ ਕਹਤ ਨ ਆਵਈ ॥

ਪ੍ਰਿਥਮ ਹੀ ਚੀਟੀ ਕੇ ਮਿਲਾਪ ਕੌ ਪ੍ਰਤਾਪ ਦੇਖੋ,
ਸਹਸ ਅਨੇਕ ਏਕ ਬਿਲ ਮੈ ਸਮਾਵਈ ॥
ਅਗ੍ਰਭਾਗੀ ਪਾਛੈ ਏਕੈ ਮਾਰਗ ਚਲਤ ਜਾਤ,
ਪਾਵਤ ਮਿਠਾਸ ਬਾਸ ਤਹੀ ਮਿਲ ਧਾਵਈ ॥
ਭ੍ਰਿੰਗੀ ਮਿਲ ਤਤਕਾਲ ਭ੍ਰਿੰਗੀ ਰੂਪ ਹ੍ਵੈ ਦਿਖਾਵੈ,
ਚੀਟੀ ਚਿੱਤ੍ਰ ਅਲਖ ਚਿਤੇਰੈ ਕਤ ਪਾਵਈ ॥274॥[88]

ਜਿਵੇਂ ਅਸੀਂ ਪਹਿਲਾਂ ਵੀ ਦੇਖ ਆਏ ਹਾਂ ਕਿ ਰੱਬੀ ਅਨੁਭਵ ਜਾਂ ਆਤਮਿਕ ਅਨੁਭਵ ਦੇ ਸੰਚਾਰ ਦਾ ਸਹਿਜ ਮਾਧਿਆਮ ਚਿੰਨ੍ਹਾਤਮਿਕ ਜਾਂ ਪ੍ਰਤੀਕਾਤਮਿਕ ਭਾਸ਼ਾ ਹੀ ਹੁੰਦੀ ਹੈ, ਜਿਸ ਵਿਚ ਚਿੰਨ੍ਹਾਂ, ਪ੍ਰਤੀਕਾਂ ਆਦਿ ਦੀ ਖੁਲ੍ਹ ਕੇ ਵਰਤੋਂ ਕੀਤੀ ਜਾਂਦੀ ਹੈ। ਧਰਮ ਦੇ ਖੇਤਰ ਵਿਚ ਨਿਰੋਲ ਵਿਚਾਰ ਦੇ ਪੱਧਰ ਤੇ ਵਿਸ਼ਲੇਸ਼ਣ ਤਾਂ ਸੰਭਵ ਹੀ ਨਹੀਂ, ਧਰਮ ਦੇ ਅਮਲ ਦੇ ਪੱਧਰ ਤੇ ਚਿੰਨ੍ਹਾਤਮਿਕ ਵਰਤਾਰੇ ਦੀ ਤਰ੍ਹਾਂ ਵਿਚਾਰ ਦੇ ਪੱਧਰ ਤੇ ਵਿਸ਼ਲੇਸ਼ਣ ਵਿਚ ਵੀ ਬਹੁਲਤਾ ਚਿੰਨ੍ਹਾਂ ਦੀ ਵਰਤੋਂ ਦੀ ਹੀ ਹੁੰਦੀ ਹੈ। ਧਾਰਮਿਕ ਅਨੁਭਵ ਦੀ ਅਜਿਹੀ ਪ੍ਰਕ੍ਰਿਤੀ ਕਰਕੇ ਹੀ ਇਥੇ ਸੰਕਲਪਾਂ ਦੀ ਥਾਂ ਸੰਕਲਪ ਚਿੱਤ੍ਰ (ideogram) ਵਰਨਣ ਵਿਸ਼ਲੇਸ਼ਣ ਵਿਚ ਜ਼ਿਆਦਾ ਸਹਾਈ ਹੁੰਦੇ ਹਨ। ਸੰਕਲਪ ਚ੍ਰਿਤ੍ਰ (ideogram) ਸਾਖੀ ਜਾਂ ਪਵਿੱਤਰ ਕਥਾ ਦੀ ਤਰ੍ਹਾਂ ਹੀ ਸਕੰਲਪਾਂ ਦਾ ਉਦਾਹਰਣਯੁਕਤ ਤੇ ਚਿੰਨ੍ਹਾਤਮਿਕ ਬਦਲ ਹੁੰਦਾ ਹੈ।[89] ਇਸ ਤਰ੍ਹਾਂ ਜਿਹੜਾ ਅਨੁਭਵ ਸੰਕਲਪਾਂ ਦੁਆਰਾ ਬਿਆਨ ਨਹੀਂ ਕੀਤਾ ਜਾ ਸਕਦਾ ਉਸ ਨੂੰ ਚਿੰਨ੍ਹਾਤਮਿਕ (symbolic) ਵਿਧੀ ਨਾਲ ਪ੍ਰਗਟ ਕਰਨ ਦਾ ਯਤਨ ਕੀਤਾ ਜਾਂਦਾ ਹੈ। ਸੰਸਾਰ ਭਰ ਦੇ ਧਾਰਮਿਕ ਸਾਹਿਤ ਵਿਚ ਇਸ ਵਿਧੀ ਦੀ ਬਹੁਤ ਖੁਲ੍ਹ ਕੇ ਵਰਤੋਂ ਕੀਤੀ ਮਿਲਦੀ ਹੈ :

इन्द्रियाणांहिचरतांयन्मनो ऽनुविधयिते ॥
तदस्य हरति प्रज्ञां वायुर्नावमिवाम्भसि ॥६७॥[90]

(ਅਰਥਾਤ ਜਿਵੇਂ ਪਾਣੀ ਵਿਚ ਹਵਾ ਬੇੜੀ ਨੂੰ ਵਹਾ ਕੇ ਲੈ ਜਾਂਦੀ ਹੈ ਉਸੇ ਤਰ੍ਹਾਂ ਹੀ ਇੰਦ੍ਰੀਆਂ ਵਿਚ ਰਤ ਪੁਰਸ਼ ਦੀ ਬੁੱਧੀ ਦਿਸ਼ਾਹੀਣ ਹੋ ਜਾਂਦੀ ਹੈ)

अपूर्यमाणमचल प्रतिष्ठं समुद्रमाप: प्रविशन्ति यद्वत् ॥
तद्वत्कामा यं प्रविशन्ति सर्वे सशान्तिमाप्नोति न कामकामी ॥७०॥[91]

(ਜਿਵੇਂ ਸਭ ਤਰ੍ਹਾਂ ਪਰੀਪੂਰਣ ਅਚਲ ਪ੍ਰਤਿਸ਼ਠਾਵਾਨ ਸਮੁੰਦਰ ਵਿਚ ਅਨੇਕਾਂ ਨਦੀਆਂ ਦਾ ਪਾਣੀ ਚਲਾਇਮਾਨ ਨਾ ਕਰਦੇ ਹੋਏ ਵੀ ਸਮਾਂ ਜਾਂਦਾ ਹੈ, ਉਸ ਤਰ੍ਹਾਂ ਹੀ ਸਥਿਰ ਬੁੱਧੀ ਪੁਰਸ਼ ਵਿਚ ਸੰਪੂਰਨ ਭੋਗ ਕਿਸੇ ਤਰ੍ਹਾਂ ਦਾ ਵਿਕਾਰ ਉਤਪੰਨ ਕੀਤੇ ਬਿਨਾ ਸਮਾ ਜਾਂਦੇ ਹਨ ਅਤੇ ਉਹ ਪੁਰਸ਼ ਭੋਗਾਂ ਦੀ ਉਪੇਕਸ਼ਾ ਕਰਕੇ ਪਰਮ ਸ਼ਾਂਤੀ ਨੂੰ ਪ੍ਰਾਪਤ ਹੁੰਦਾ ਹੈ, ਨਾ ਕਿ ਭੋਗਾਂ ਦੀ ਇਛਿਆਂ ਰਖਣ ਵਾਲਾ।)

ਪਮਾਦੰ ਅੱਪਮਾਦੇਨ, ਯਦਾ ਨੁਦਤਿ ਪੰਡਿਤੋ।
ਪੱਞਾਪਾਸਾਦਮਾਰੁਹਯ, ਅਸੋਕੋ ਸੋਕਿਨਿੰ ਪਜੰ।
ਪਬੱਤਟਠੋ ਵ ਭੂਮਟਠੇ ਧੀਰੋ ਬਾਲੇ ਅਵੇਕਖਤਿ ॥28॥

(ਧੀਰਜਵਾਨ, ਗਿਆਨੀ ਤੇ ਸੋਗ ਤੋਂ ਮੁਕਤ ਮਨੁੱਖ ਖ਼ਬਰਦਾਰੀ ਦੁਆਰਾ ਗ਼ਫ਼ਲਤ ਨੂੰ ਪਰੇ ਸੁਟ ਗਿਆਨ ਮਹਲ ਤੇ ਚੜ੍ਹ ਕੇ ਦੁਖੀ ਤੇ ਮੂਰਖ ਲੋਕਾਂ ਨੂੰ ਉਸੇ ਤਰ੍ਹਾਂ ਵੇਖਦਾ ਹੈ ਜਿਵੇਂ ਪਹਾੜ ਦੀ ਟੀਸੀ ਤੇ ਖੜੋਤਾ ਬੰਦਾ ਜ਼ਮੀਨ ਦੇ ਵਸਨੀਕਾਂ ਨੂੰ (ਬੱਚੇ ਦੇ ਰੂਪ ਵਿਚ) ਦੇਖਦਾ ਹੈ ।)

ਅੱਪਮੱਤੋ ਪੱਮਤੇਸੁ, ਸੁੱਤੇਸੁ ਬਹੁਜਾਗਰੋ ॥
ਅਬਲੱਸੰ ਵਸੀਘਸੋ, ਹਿਤਵਾ ਯਾਤਿ ਸੁਮੇਧਸੋ ॥29॥[92]

(ਸੁਚੇਤ ਮਨੁੱਖ ਬੇਖ਼ਬਰ ਲੋਕਾਂ ਦੇ ਹਿੱਤਾਂ ਵਿਚੋਂ ਇਉਂ ਵੱਧ ਜਾਂਦਾ ਹੈ, ਜਿਵੇਂ ਸੁੱਤੇ ਪਏ ਬੰਦਿਆਂ ਵਿਚੋਂ ਬਹੁਤ ਜਾਗਣ ਵਾਲਾ ਮਨੁੱਖ ਅਤੇ ਕਮਜ਼ੋਰ ਘੋੜਿਆਂ ਵਿਚ ਤੇਜ਼ ਭੱਜਣ ਵਾਲਾ ਘੋੜਾ) ।

"ਕੋਈ ਮਨੁੱਖ ਦੋ ਮਾਲਕਾਂ ਦੀ ਸੇਵਾ ਨਹੀਂ ਕਰ ਸਕਦਾ ਕਿਉਂ ਜੋ ਇੱਕ ਨਾਲ ਵੈਰ ਅਤੇ ਦੂਏ ਨਾਲ ਪ੍ਰੀਤ ਰਖੇਗਾ ਯਾ ਇੱਕ ਨਾਲ ਮਿਲਿਆ ਰਹੇਗਾ ਅਤੇ ਦੂਏ ਨੂੰ ਤੁੱਛ ਜਾਣੇਗਾ । ਤੁਸੀਂ ਪਰਮੇਸ਼ਰ ਤੇ ਮਾਯਾ ਦੋਹਾਂ ਦੀ ਸੇਵਾ ਨਹੀਂ ਕਰ ਸਕਦੇ ਹੋ ॥24॥"[93]

"ਇਸ ਕਰਕੇ ਮੈਂ ਤੁਹਾਨੂੰ ਆਖਦਾ ਹਾਂ ਜੋ ਆਪਣੇ ਪ੍ਰਾਣਾਂ ਦੇ ਲਈ ਚਿੰਤਾ ਨਾ ਕਰੋ ਭਈ ਅਸੀਂ ਕੀ ਖਾਵਾਂਗੇ ਯਾ ਕੀ ਪੀਵਾਂਗੇ ਅਤੇ ਨਾ ਆਪਣੇ ਸਰੀਰ ਦੇ ਲਈ ਜੋ ਕੀ ਪਹਿਨਾਂਗੇ ? ਭਲਾ ਪ੍ਰਾਣ ਭੋਜਨ ਨਾਲੋਂ ਅਤੇ ਸਰੀਰ ਬਸਤ੍ਰ ਨਾਲੋਂ ਵਧੀਕ ਨਹੀਂ ॥25॥ ਅਕਾਸ਼ ਦੇ ਪੰਛੀਆਂ ਵੱਲ ਧਿਆਨ ਕਰੋ ਜੋ ਉਹ ਨਾ ਬੀਜਦੇ ਨਾ ਵੱਢਦੇ ਹਨ ਅਤੇ ਨਾ ਭੜੋਲਿਆਂ ਵਿਚ ਇੱਕਠੇ ਕਰਦੇ ਹਨ ਅਰ ਤਹਾਡਾ ਸੁਰਗੀ ਪਿਤਾ ਉਨ੍ਹਾਂ ਦੀ ਪਿਰਤਪਾਲ ਕਰਦਾ ਹੈ । ਭਲਾ, ਤੁਸੀਂ ਉਨ੍ਹਾਂ ਨਾਲੋਂ ਉੱਤਮ ਨਹੀਂ ਹੋ ? ॥26॥ ਅਤੇ ਤੁਹਾਡੇ ਵਿਚੋਂ ਉਹ ਕਿਹੜਾ ਹੈ ਜਿਹੜਾ ਚਿੰਤਾ ਕਰਕੇ ਆਪਣੀ ਉਮਰ ਨੂੰ ਇਕ ਪਲ ਵਧਾ ਸਕਦਾ ਹੈ ? ॥27॥ ਅਤੇ ਬਸਤ੍ਰ ਲਈ ਕਾਹਨੂੰ ਚਿੰਤਾ ਕਰਦੇ ਹੋ ? ਜੰਗਲੀ ਸੋਸਨਾਂ (ਲਿਲੀਆਂ) ਨੂੰ ਵੇਖੋ ਜੋ ਓਹ ਕਿੱਕੁਰ ਵਧਦੇ ਹਨ । ਉਹ ਨਾ ਮਿਹਨਤ ਕਰਦੇ ਨਾ ਕੱਤਦੇ ਹਨ ॥28॥ ਪਰ ਮੈਂ ਤੁਹਾਨੂੰ ਕਹਿੰਦਾ ਹਾਂ ਭਈ ਸੁਲੇਮਾਨ ਵੀ ਆਪਣੀ ਸਾਰੀ ਭੜਕ ਵਿਚ ਇਨ੍ਹਾਂ ਵਿਚ ਇਕ ਜਿਹਾ ਪਹਿਨਿਆ ਹੋਇਆ ਨਾ ਸੀ ॥29॥ ਸੋ ਜਾਂ ਪਰਮੇਸ਼ਰ ਜੰਗਲੀ ਬੂਟੀ ਨੂੰ ਜਿਹੜੀ ਅੱਜ ਹੈ ਅਤੇ ਭਲਕੇ ਤੰਦੂਰ ਵਿਚ ਝੋਕੀ ਜਾਂਦੀ ਅਜਿਹਾ ਪਹਿਨਾਉਂਦਾ ਹੈ ਤਾਂ ਥੋੜੀ ਪਰਤੀਤ ਵਾਲਿਓ ਭਲਾ ਉਹ ਤੁਹਾਨੂੰ ਉਸ ਤੋਂ ਵੱਧ ਨਾ ਪਹਿਨਾਵੇਗਾ ॥39॥[94]

ਭਾਈ ਗੁਰਦਾਸ ਜੀ ਨੇ ਧਰਮ ਸੰਸਾਰ ਦੀ ਇਸ ਸੰਚਾਰ ਦੀ ਵਿਧੀ ਨੂੰ ਹੀ ਅਪਣਾਇਆ ਹੈ ਅਤੇ ਇਸੇ ਦੀ ਵਰਤੋਂ ਕਰਕੇ ਹੀ ਗੁਰਬਾਣੀ ਦੇ ਮੁਖ ਸੰਦੇਸ਼, ਆਸ਼ੇ ਨੂੰ ਬਿਆਨ ਕਰਨ ਦਾ ਯਤਨ ਕੀਤਾ ਹੈ । ਅਸਲ ਵਿਚ ਜਦੋਂ ਭਾਈ ਗੁਰਦਾਸ ਜੀ ਨੂੰ ਬਾਣੀ ਦਾ ਵਿਆਖਿਆ-ਕਾਰ ਕਿਹਾ ਜਾਂਦਾ ਹੈ ਤਾਂ ਮੂਲ ਭਾਵਨਾ ਇਹੀ ਦਰਸਾਣ ਦੀ ਹੁੰਦੀ ਹੈ ਕਿ ਭਾਈ ਸਾਹਿਬ ਬਾਣੀ ਦੇ ਰਹੱਸ ਸੰਦੇਸ਼ ਅਤੇ ਆਸ਼ੇ ਨੂੰ ਪ੍ਰਗਟ ਕਰਨ ਲਈ ਦ੍ਰਿਸ਼ਟਾਂਤਾਂ ਪ੍ਰਤੀਕਾਂ ਦੀ ਝੜੀ ਲਾ ਦਿੰਦੇ ਹਨ । ਭਾਈ ਗੁਰਦਾਸ ਜੀ ਨੇ ਜਿਤਨੀ ਸਫਲਤਾ ਨਾਲ ਇਸ ਵਿਧੀ ਦੀ ਵਰਤੋਂ ਕੀਤੀ ਹੈ ਉਸ ਦੀ ਹੋਰ ਮਿਸਾਲ ਲੱਭਣਾ ਅਸੰਭਵ ਨਹੀਂ ਤਾਂ ਔਖਾ ਜ਼ਰੂਰ ਹੈ । ਇਹ

ਭਾਈ ਗੁਰਦਾਸ ਜੀ ਦੀ ਕਰਤਾਰੀ ਪ੍ਰਤਿਭਾ ਦਾ ਚਮਤਕਾਰ ਹੀ ਹੈ ਕਿ ਉਨ੍ਹਾਂ ਇਸ ਵਿਧੀ ਨੂੰ ਅਨੇਕਾਂ ਰੂਪਾਂ ਵਿਚ ਪੂਰਨ ਸਫਲਤਾ ਸਹਿਤ ਵਰਤਿਆ ਹੈ। ਕਿਤੇ ਉਹ ਇੱਕ ਵਿਚਾਰ ਦੀ ਸਪਸ਼ਟਤਾ ਲਈ ਅਨੇਕਾਂ ਦ੍ਰਿਸ਼ਟਾਂਤ ਪੇਸ਼ ਕਰਦੇ ਹਨ ਅਤੇ ਕਿਤੇ ਇੱਕੋ ਦ੍ਰਿਸ਼ਟਾਂਤ ਨੂੰ ਕਥਾ ਰੂਪ ਵਿਚ ਬਿਆਨ ਕਰਕੇ ਆਪਣੀ ਗੱਲ ਕਹਿ ਜਾਂਦੇ ਹਨ :

ਰਤਨ ਮਣੀ ਗਲਿ ਬਾਂਦਰੈ, ਕਿਹੁ ਕੀਮ ਨ ਜਾਣੇ ॥
ਕੜਛੀ ਸਾਉ ਨ ਸੰਮ੍ਹਲੈ ਭੋਜਨ ਰਸੁ ਖਾਣੈ ॥
ਡਡੂ ਚਿਕੜਿ ਵਾਸੁ ਹੈ ਕਵਲੈ ਨ ਸਿਵਾਣੈ ॥
ਨਾਭਿ ਕਥੂਰੀ ਮਿਰਗ ਦੈ ਫਿਰਦਾ ਹੈਰਾਣੈ ॥
ਗੁਜਰ ਗੋਰਸੁ ਵੇਚਿ ਕੈ ਖਲਿ ਸੂੜੀ ਆਣੈ ॥
ਬੇਮੁਖ ਮੂਲਹੁ ਘੁਥਿਆ ਦੁਖ ਸਹੈ ਜਮਾਣੈ ॥[95]

ਅਤੇ

ਪਥਰ ਮੂਲਿ ਨ ਭਿਜਈ ਸਉ ਵਰ੍ਹਿਆ ਜਲਿ ਅੰਦਰ ਵਸੈ ॥
ਪਥਰ ਖੇਤੁ ਨ ਜੰਮਈ ਚਾਰਿ ਮਹੀਨੇ ਇੰਦਰੁ ਵਰਸੈ ॥
ਪਥਰਿ ਚੰਨਣ ਰਗੜੀਐ ਚੰਨਣ ਵਾਂਗਿ ਨ ਪਥਰੁ ਘਸੈ ॥
ਸਿਲਵਟੇ ਨਿਤ ਪੀਸਦੇ ਰਸ ਕਸ ਜਾਣੇ ਵਾਸੁ ਨ ਰਸੇ ॥
ਚੱਕੀ ਫਿਰੈ ਸਹੰਸਵਾਰ ਖਾਇ ਪੀਐ ਭੁਖ ਨ ਤਸੈ ॥
ਪੱਥਰ ਘੜੇ ਵਰਤਣਾ ਹੇਠਿ ਉਤੇ ਹੋਇ ਘੜਾ ਵਿਣਸੈ ॥
ਮੂਰਖ ਸੁਰਤਿ ਨ ਜਸ ਅਪਜਸੈ ॥[96]

ਭਾਈ ਗੁਰਦਾਸ ਜੀ ਦੀ ਪ੍ਰਤਿਭਾ ਦਾ ਕਮਾਲ ਇਸ ਗੱਲ ਤੋਂ ਜਾਣਿਆ ਜਾ ਸਕਦਾ ਹੈ ਕਿ ਕਿਤੇ ਤਾਂ ਉਹ ਆਪਣੀ ਗੱਲ ਕਹਿਣ ਲਈ ਕਿਸੇ ਛੋਟੀ ਜਿਹੀ ਲੋਕ ਕਥਾ ਨੂੰ ਚਿੰਨ੍ਹ ਰੂਪ ਵਿਚ ਵਰਤਦੇ ਹਨ ਅਤੇ ਕਿਤੇ ਸਾਰੇ ਦਾ ਸਾਰਾ ਮਹਾਂਕਾਵਿ ਹੀ ਉਨ੍ਹਾਂ ਲਈ ਇੱਕ ਚਿੰਨ੍ਹ ਰੂਪ ਹੋ ਜਾਂਦਾ ਹੈ :

ਨੀਲਾਰੀ ਦੇ ਮਟ ਵਿਚਿ ਪੈ ਗਿਦੜੁ ਰਤਾ ॥
ਜੰਗਲ ਅੰਦਰਿ ਜਾਇਕੈ ਪਾਖੰਡ ਕਮਤਾ ॥
ਦਰਿ ਸੇਵੇ ਮਿਰਗਾਵਲੀ ਹੋਇ ਬਹੈ ਅਵਤਾ ॥
ਕਰੈ ਹਕੂਮਤਿ ਅਗਲੀ ਕੂੜੈ ਮਦਿ ਮਤਾ ॥
ਬੋਲਣਿ ਪਾਜ ਉਘਾੜਿਆ ਜਿਉਂ ਮੂਲੀ ਪਤਾ ॥
ਤਿਉ ਦਰਗਹਿ ਮੀਣਾ ਮਾਰੀਐ ਕਰਿ ਕੂੜੁ ਕੁਪਤਾ ॥[97]

ਅਤੇ

ਰਾਮੁ ਚੰਦੁ ਕਰਣ ਕਾਰਣ ਵਸਿ ਹੋਆ ਦੇਹਿਧਾਰੀ ॥
ਮੰਨਿ ਮਤੇਈ ਆਗਿਆ ਲੈ ਵਣਵਾਸੁ ਵਡਾਈ ਚਾਰੀ ॥
ਪਰਸਰਾਮ ਦਾ ਬਲੁ ਹਰੈ ਦੀਨ ਦਇਆਲੁ ਗਰਬ ਪਰਹਾਰੀ ॥
ਸੀਤਾ ਲਖਮਣ ਸੇਵ ਕਰਿ ਜਤੀ ਸਤੀ ਸੇਵਾ ਹਿਤਕਾਰੀ ॥
ਰਾਮਾਇਣੁ ਵਰਤਾਇਆ ਰਾਮ ਰਾਜੁ ਕਰਿ ਸ੍ਰਿਸਟਿ ਉਧਾਰੀ ॥

ਮਰਣੁ ਮੁਣਸਾ ਸਚੁ ਹੈ ਸਾਧ ਸੰਗਤਿ ਮਿਲਿ ਪੈਜ ਸਵਾਰੀ ॥
ਭਲਿਆਈ ਸਤਿਗੁਰ ਮਤਿ ਸਾਰੀ ॥[98]

ਭਾਈ ਗੁਰਦਾਸ ਜੀ ਦੀ ਸਿਰਜਨਾਤਮਿਕ ਪ੍ਰਤਿਭਾ ਅਤੇ ਕਲਾਤਮਿਕ ਜੁਗਤਾਂ ਦਾ ਆਰਾ ਪਾਰ ਪਾ ਲੈਣਾ ਅਸੰਭਵ ਜਾਪਦਾ ਹੈ। ਉਨ੍ਹਾਂ ਦੀ ਵਿਆਖਿਆਕਾਰੀ ਸੰਬੰਧੀ ਕੋਈ ਸਾਮਨਾਯ ਧਾਰਨਾ ਤੇ ਪੁੱਜਣਾ ਵੀ ਸਹਿਲ ਕੰਮ ਨਹੀਂ, ਬਸ ਇੱਕੋ ਗੱਲ ਕੁਝ ਹੌਂਸਲੇ ਨਾਲ ਕਹੀ ਜਾ ਸਕਦੀ ਹੈ ਕਿ ਇਹ ਬਾਣੀ ਦੇ ਸੰਦੇਸ਼ ਦੀ ਵਿਆਖਿਆ ਹੈ। ਵਿਆਖਿਆ ਕਿਵੇਂ ? ਇਸ ਪ੍ਰਸ਼ਨ ਸੰਬੰਧੀ ਕੋਈ ਸਿਲਸਲੇਵਾਰ ਉੱਤਰ ਦੀ ਥਾਂ ਕੁਝ ਕੁ ਉਦਾਹਰਣਾਂ ਦੇ ਕੇ ਚਿੰਨ੍ਹਾਤਮਿਕ ਰੂਪ ਵਿਚ ਹੀ ਇਸ ਨੂੰ ਪ੍ਰਗਟਾਇਆ ਜਾ ਸਕਦਾ ਹੈ, ਸਮੁੱਚਤਾ ਵਿਚ ਨਹੀਂ। ਅਸਲ ਵਿਚ ਭਾਈ ਗੁਰਦਾਸ ਜੀ ਦਾ ਆਪਾ ਬਾਣੀ ਨਾਲ ਇੱਕ ਰੂਪ ਹੋ ਚੁੱਕਾ ਸੀ। ਇਹ ਬਾਣੀ ਦੇ ਵਿਸ਼ੇਸ਼ ਜਾਂ ਮੁੱਖ ਸ਼ਬਦਾਂ ਦੀ ਸਿਲਸਿਲੇਵਾਰ ਰੂਪ ਵਿਚ ਵਿਆਖਿਆ ਨਹੀਂ, ਭਾਈ ਸਾਹਿਬ ਦੇ ਬਾਣੀ ਨਾਲ ਇੱਕ ਰੂਪ ਹੋਏ ਆਪੇ ਦਾ ਕਲਾਤਮਿਕ ਪ੍ਰਗਟਾ ਹੈ। ਇਹ ਸਿਰਜਨਾਤਮਿਕ ਵਿਆਖਿਆਕਾਰੀ ਦਾ ਰੂਪ ਹੈ। ਭਾਈ ਸਾਹਿਬ ਕੋਲ ਬਾਣੀ ਦਾ ਸੰਦੇਸ਼ ਹੈ, ਕਰਤਾਰੀ ਪ੍ਰਤਿਭਾ ਹੈ ਬਸ ਇਸ ਤੋਂ ਅਗਾਂਹ ਹੋਰ ਕੋਈ ਵਿਆਖਿਆਕਾਰੀ ਦੇ ਬੰਧਨ ਉਨ੍ਹਾਂ ਦੇ ਰਾਹ ਵਿਚ ਨਹੀਂ ਆਉਂਦੇ। ਉਦਾਹਰਣ ਲਈ ਅਸੀਂ ਹੇਠਲੀਆਂ ਪਉੜੀਆਂ ਦੇਖ ਸਕਦੇ ਹਾਂ :

ਮੁੰਦਾ ਗੁਰ ਉਪਦੇਸ ਮੰਤ੍ਰ ਸੁਣਾਇਆ ॥
ਖਿੰਥਾ ਖਿਮਾ ਸਿਵਾਇ ਝੋਲੀ ਪਤਿ ਮਾਇਆ ॥
ਪੈਰੀ ਪੈ ਪਾਖਾਕ ਬਿਭੂਤ ਬਣਾਇਆ ॥
ਪਿਰਮ ਪਿਆਲਾ ਪਤ ਭੋਜਨੁ ਭਾਇਆ ॥
ਡੰਡਾ ਗਿਆਨ ਵਿਚਾਰੁ ਦੂਤ ਸਧਾਇਆ ॥
ਸਹਜ ਗੁਫਾ ਸਤਿਸੰਗੁ ਸਮਾਧਿ ਸਮਾਇਆ ॥[99]

ਅਤੇ

ਗੁਰਸਿਖ ਜੋਗੀ ਜਾਗਦੇ ਮਾਇਆ ਅੰਦਰਿ ਕਰਨਿ ਉਦਾਸੀ ॥
ਕੰਨੀ ਮੁੰਦ੍ਰਾਂ ਮੰਤ੍ਰ ਗੁਰੁ ਸੰਤਾਂ ਧੂੜਿ ਬਿਭੂਤ ਸੁਲਾਸੀ ॥
ਖਿੰਥਾ ਖਿਮਾ ਹੰਢਾਵਣੀ ਪ੍ਰੇਮ ਪਤ੍ਰ ਭਾਉ ਭੁਗਤਿ ਬਿਲਾਸੀ ॥
ਸਬਦ ਸੁਰਤਿ ਸਿੰਙੀ ਵਜੈ ਡੰਡਾ ਗਿਆਨੁ ਧਿਆਨੁ ਗੁਰਦਾਸੀ ॥
ਸਾਧ ਸੰਗਤਿ ਗੁਰ ਗੁਫੈ ਬਹਿ ਸਹਜਿ ਸਮਾਧਿ ਅਗਾਧਿ ਨਿਵਾਸੀ ॥
ਹਉਮੈ ਰੋਗ ਅਰੋਗ ਹੋਇ ਕਰਿ ਸੰਜੋਗੁ ਵਿਜੋਗ ਖਲਾਸੀ ॥
ਸਾਧ ਸੰਗਤਿ ਦੁਰਮਤਿ ਸਾਬਾਸੀ ॥[100]

ਉਪਰੋਕਤ ਦੋਵੇਂ ਪਉੜੀਆਂ ਕਿਹੜੀ ਬਾਣੀ ਦਾ ਟੀਕਾ, ਪਰਮਾਰਥ ਜਾਂ ਵਿਆਖਿਆ ਹਨ, ਕਹਿਣਾ ਔਖਾ ਹੈ। ਪਰ ਇਸ ਦੇ ਨਾਲ ਇਹ ਵੀ ਸਪਸ਼ਟ ਹੈ ਕਿ ਰੂਪ ਵਿਧਾਨ ਵੀ ਬਾਣੀ ਦਾ ਹੈ, ਭਾਵ ਵਿਚਾਰ ਬਾਣੀ ਦਾ ਹੈ ਪਰ ਇਹ ਸਭ ਕੁਝ ਹੁੰਦੇ ਹੋਏ ਵੀ ਇਹ ਨਵੀਂ ਸਿਰਜਨਾ ਹੈ। ਬਸ ਇਹੀ ਵਿਆਖਿਆ ਦਾ ਸਰੂਪ ਹੈ ਭਾਈ ਗੁਰਦਾਸ ਜੀ ਦਾ। ਇਸ ਦੇ ਇੱਕ ਦੋ ਹੋਰ ਉਦਾਹਰਣ ਵੇਖਣ ਯੋਗ ਹਨ।

ਵਾਰ ਸਾਰੰਗ ਮਹਲਾ 4 ਵਿਚ ਗੁਰੂ ਨਾਨਕ ਦੇਵ ਜੀ ਦੇ ਸ਼ਲੋਕ ਹਨ :

॥ ਸਲੋਕ ਮ. 1 ॥

ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ॥
ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ ॥
ਜਿਨ ਜੀਵੰਦਿਆ ਪਤਿ ਨਹੀਂ ਮੁਇਆ ਮੰਦੀ ਸੋਇ ॥
ਲਿਖਿਆ ਹੋਵੈ ਨਾਨਕਾ ਕਰਤਾ ਕਰੇ ਸੁ ਹੋਇ ॥1॥

॥ ਮ. 1 ॥

ਰੰਨਾ ਹੋਈਆਂ ਬੋਧੀਆ ਪੁਰਸ ਹੋਏ ਸਈਆਦ ॥
ਸੀਲੁ ਸੰਜਮ ਸੁਚ ਭੰਨੀ ਖਾਣਾ ਖਾਜ ਅਹਾਜੁ ॥
ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ ॥
ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ ॥2॥[101]

ਹੁਣ ਇਨ੍ਹਾਂ ਸ਼ਲੋਕਾਂ ਨਾਲ ਦੇਖੋ ਭਾਈ ਗੁਰਦਾਸ ਜੀ ਦੀ ਇਹ ਪਉੜੀ :

ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ ॥
ਰਾਜੇ ਪਾਪੁ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ ॥
ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤੁ ਮੁਖਹੁ ਆਲਾਈ ॥
ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤ ਬਿਧਿ ਭਾਈ ॥
ਚੇਲੇ ਬੈਠਨਿ ਘਰਾਂ ਵਿਚ ਗੁਰਿ ਉਠਿ ਘਰੀ ਤਿਨਾੜੇ ਜਾਈ ॥
ਕਾਜੀ ਹੋਏ ਰਿਸਵਤੀ ਵਢੀ ਲੈ ਕੇ ਹਕੁ ਗਵਾਈ ॥
ਇਸਤ੍ਰੀ ਪੁਰਖੈ ਦਾਮਿ ਹਿਤੁ ਭਾਵੈ ਆਇ ਕਿਥਾਊ ਜਾਈ ॥
ਵਰਤਿਆ ਪਾਪੁ ਸਭਸਿ ਜਗਿ ਮਾਂਹੀ ॥[102]

ਇਸ ਪਉੜੀ ਦੀ ਪਹਿਲੀ ਤੁਕ ਤੋਂ ਤਾਂ ਇਸ ਦੀ ਸਾਰੰਗ ਰਾਗ ਦੀ ਵਾਰ ਦੇ ਸ਼ਲੋਕਾਂ ਨਾਲ ਸਾਂਝ ਦਾ ਪਤਾ ਸਪਸ਼ਟ ਚਲਦਾ ਹੈ ਪਰੰਤੂ ਚੌਥੀ ਤੁਕ ਤੋਂ ਆਸਾ ਦੀ ਵਾਰ ਦੀ ਪੰਜਵੀਂ ਪਉੜੀ ਦੇ ਦੂਜੇ ਸ਼ਲੋਕ ਦੀ ਪਹਿਲੀ ਤੁਕ 'ਵਾਇਨਿ ਚੇਲੇ ਨਚਨਿ ਗੁਰ' (ਪੰਨਾ 485) ਅਤੇ ਛੇਵੀਂ ਤੁਕ ਤੋਂ ਧਨਾਸਰੀ ਮ. 1 ਦੇ ਸ਼ਬਦ 5 (ਪੰਨਾ 662) ਦੀ ਇਹ ਤੁਕ 'ਕਾਦੀ ਕੂੜੁ ਬੋਲਿ ਮਲੁ ਖਾਇ।' ਅਤੇ ਰਾਮਕਲੀ ਕੀ ਵਾਰ ਮ. 3 ਦੀਆਂ, 'ਕਾਜੀ ਹੋਇ ਕੈ ਬਹੈ ਨਿਆਇ। ਫੇਰੇ ਤਸਬੀ ਕਰੇ ਖੁਦਾਇ। ਵਢੀ ਲੈ ਕੇ ਹਕੁ ਗਵਾਏ। ਜੇ ਕੋ ਪੁਛੈ ਤਾਂ ਪੜਿ ਸੁਣਾਏ।...' (ਸ਼ਲੋਕ ਮ. 1, ਪਉੜੀ 11, ਪੰਨਾ 951) ਨਾਲ ਸਾਂਝ ਦਾ ਝੌਲਾ ਪੈਂਦਾ ਹੈ। ਭਾਈ ਸਾਹਿਬ ਦੀ ਇਸ ਪਉੜੀ ਵਿਚ ਸਾਰਾ ਵਿਚਾਰ ਇੱਕ ਨਵੀਂ ਘਾੜਤ ਜਾਂ ਸਿਰਜਨਾ ਵਿਚੋਂ ਨਿਕਲ ਕੇ ਆਉਂਦਾ ਹੈ। ਇਕ ਨਵੀਂ ਤਰਤੀਬ ਗ੍ਰਹਿਣ ਕਰਦਾ ਹੈ ਜਿਸ ਵਿਚ ਉਪਰੋਕਤ ਪ੍ਰਸੰਗਾਂ ਵਿਚ ਇੱਕ ਵਿਚਾਰ ਨੂੰ ਵੱਧ ਸਿਲਸਿਲੇਵਾਰ ਰੂਪ ਵਿਚ ਪੇਸ਼ ਕੀਤਾ ਗਿਆ ਹੈ।

ਉਪਰੋਕਤ ਉਦਾਹਰਣ ਦੇ ਅਨੁਰੂਪ ਹੀ ਹੇਠਲੀਆਂ ਦੋ ਹੋਰ ਉਦਾਹਰਣਾਂ ਸਾਡੀ ਇਸ ਧਾਰਨਾ ਦੀ ਪੁਸ਼ਟੀ ਕਰਦੀਆਂ ਹਨ। ਭਗਤ ਰਵਿਦਾਸ ਜੀ ਦਾ ਆਸਾ ਰਾਗ ਵਿਚ ਸ਼ਬਦ ਹੈ :

ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥
ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥1॥
ਮਾਧੋ ਅਬਿਦਿਆ ਹਿਤ ਕੀਨ ॥ ਬਿਬੇਕ ਦੀਪ ਮਲੀਨ ॥1॥ ਰਹਾਉ ॥
ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ ॥
ਮਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ ॥2॥
ਜੀਅ ਜੰਤ ਜਹਾ ਜਹਾ ਲਗੁ ਕਰਮ ਕੇ ਬਸਿ ਜਾਇ ॥
ਕਾਲ ਫਾਸ ਅਬਧ ਲਾਗੇ ਕਛੁ ਨਾ ਚਲੈ ਉਪਾਇ ॥3॥
ਰਵਿਦਾਸ ਦਾਸ ਉਦਾਸ ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ ॥
ਭਗਤ ਜਨ ਭੈ ਹਰਨ ਪਰਮਾਨੰਦ ਕਰਹੁ ਨਿਦਾਨ ॥4॥[103]

ਇਸੇ ਭਾਵ ਨੂੰ ਭਾਈ ਗੁਰਦਾਸ ਜੀ ਇਸ ਤਰ੍ਹਾਂ ਵਰਨਣ ਕਰਦੇ ਹਨ :

ਗਜ ਮ੍ਰਿਗ ਮੀਨ ਪਤੰਗ ਅਲਿ ਇਕਤੁ ਇਕਤੁ ਰੋਗਿ ਪਚੰਦੇ ॥
ਮਾਣਸ ਦੇਹੀ ਪੰਜਿ ਰੋਗ ਪੰਜੇ ਦੂਤ ਕੁਸੂਤੁ ਕਰੰਦੇ ॥
ਆਸਾ ਮਨਸਾ ਡਾਇਣੀ ਹਰਖ ਸੋਗ ਬਹੁ ਰੋਗ ਵਧੰਦੇ ॥
ਮਨਮੁਖ ਦੂਜੈ ਭਾਇ ਲਗਿ ਭੰਭਲਭੂਸੇ ਖਾਇ ਭਵੰਦੇ ॥
ਸਤਿਗੁਰ ਸਚਾ ਪਾਤਸਾਹ ਗੁਰਮੁਖਿ ਗਾਡੀ ਰਾਹ ਚਲੰਦੇ ॥
ਸਾਧ ਸੰਗਤਿ ਮਿਲਿ ਚਲਣਾ ਭਜਿ ਗਏ ਠਗ ਚੋਰ ਡਰੰਦੇ ॥
ਲੈ ਲਾਹਾ ਨਿਜਿ ਘਰਿ ਨਿਬਹੰਦੇ ॥20॥[104]

ਭਗਤ ਰਵੀਦਾਸ ਜੀ ਦੇ ਹੀ ਭੈਰਉ ਰਾਗ ਦੇ ਸ਼ਬਦ ਦਾ ਇਕ ਬੰਦ ਹੈ :

ਫਲ ਕਾਰਨ ਫੂਲੀ ਬਨਰਾਇ ॥ ਫਲੁ ਲਾਗਾ ਤਬ ਫੂਲੁ ਬਿਲਾਇ ॥
ਗਿਆਨੈ ਕਾਰਨ ਕਰਮ ਅਭਿਆਸੁ ॥ ਗਿਆਨੁ ਭਇਆ ਤਹ ਕਰਮਹ ਨਾਸੁ ॥3॥[105]

ਭਾਈ ਗੁਰਦਾਸ ਜੀ ਨੇ ਇਸੇ ਹੀ ਭਾਵ ਨੂੰ ਕਬਿੱਤ ਨੰਬਰ 405 ਅਤੇ 604 ਵਿਚ ਖੋਲ੍ਹਣ ਦਾ ਯਤਨ ਕੀਤਾ ਹੈ। ਕਿਉਂਕਿ ਦੋਹਾਂ ਕਬਿੱਤਾਂ ਵਿਚ ਕਾਫ਼ੀ ਸਮਾਨਤਾ ਹੈ ਇਸ ਲਈ 405 ਨੰਬਰ ਦਾ ਉਦਾਹਰਣ ਦੇਖਣਾ ਹੀ ਕਾਫ਼ੀ ਹੋਵੇਗਾ।

ਜੈਸੇ ਬਨਰਾਇ ਪਰਫੁਲਤ ਨਿਮਿੱਤ ਫਲ ਲਾਗਤ ਹੀ ਫਲ ਪਤ੍ਰ ਪ੍ਰਹਪ ਬਿਲਾਤ ਹੈ ॥
ਜੈਸੇ ਤ੍ਰਿਆ ਰਚਤ ਸਿੰਗਾਰ ਭਰਤਾਰ ਹੇਤ, ਭੇਟਤ, ਭਤਾਰ ਉਰਹਾਰ ਨ ਸੁਹਾਤ ਹੈ ॥
ਬਾਲਕ ਅਚੇਤ ਜੈਸੇ ਕਰਤ ਅਨੇਕ ਲੀਲਾ, ਸੁਚਿਤ ਚਿਤਨ ਭਏ ਸਭੈ ਬਿਸਰਾਤ ਹੈ ॥
ਤੈਸੇ ਖਟ ਕਰਮ ਧਰਮ ਸ੍ਰਮ ਗਯਾਨ ਕਾਜ, ਗਯਾਨ ਭਾਨ ਉਦੈ ਉਡ ਕਰਮ ਉਡਾਤ ਹੈ ॥405॥[106]

ਇਸੇ ਤਰ੍ਹਾਂ ਹੀ ਸਿਰੀ ਰਾਗ ਦੀਆਂ ਅਸ਼ਟਪਦੀਆਂ ਵਿਚ ਗੁਰੂ ਨਾਨਕ ਦੇਵ ਜੀ ਦੀਆਂ ਤੁਕਾਂ ਹਨ :

ਮਨ ਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ ॥
ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ ॥
ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥5॥[107]

ਉਪਰਲੀਆਂ ਤੁਕਾਂ ਵਿਚ 'ਕੇਤੇ' ਤੋਂ ਸੰਕੇਤ ਲੈ ਕੇ ਭਾਈ ਗੁਰਦਾਸ ਜੀ ਇਸੇ ਵਿਚਾਰ ਦੀ ਵਿਆਖਿਆ ਇਸ ਪ੍ਰਕਾਰ ਕਰਦੇ ਹਨ :

ਜਪ ਤਪ ਸੰਜਮ ਲਖ ਲਖ ਹੋਮ ਜਗ ਨਈ ਵੇਦ ਕਰੋੜੀ ॥
ਵਰਤ ਨੇਮ ਸੰਜਮ ਘਣੇ ਕਰਮ ਧਰਮ ਲ਼ਖ ਤੰਦੁ ਮਰੋੜੀ ॥
ਤੀਰਥ ਪੁਰਬ ਸੰਜੋਗ ਲਖ ਪੁੰਨ ਦਾਨੁ ਉਪਕਾਰ ਨ ਓੜੀ ॥
ਦੇਵੀ ਦੇਵ ਸਰੇਵਣੇ ਵਰ ਸਰਾਪ ਲਖ ਜੋੜ ਵਿਛੋੜੀ ॥
ਦਰਸਨ ਵਰਨ ਅਵਰਨ ਲਖ ਪੂਜਾ ਅਰਚਾ ਬੰਧਨ ਤੋੜੀ ॥
ਲੋਕ ਵੇਦ ਗੁਣ ਗਿਆਨ ਲਖ ਜੋਗ ਭੋਗ ਲਖ ਝਾੜਿ ਪਛੋੜੀ ॥
ਸਚਹੁ ਓਰੈ ਸਭ ਕਿਹ ਲਖ ਸਿਆਣਪ ਸੋਭਾ ਥੋੜੀ ॥
ਉਪਰਿ ਸਚੁ ਆਚਾਰੁ ਚਮੋੜੀ ॥19॥[108]

ਭਾਈ ਗੁਰਦਾਸ ਦੀ ਸਮੁੱਚੀ ਵਿਆਖਿਆ ਵਿਚ ਉਪਰੋਕਤ ਲੱਛਣ ਪਛਾਣੇ ਜਾ ਸਕਦੇ ਹਨ। ਇਸ ਮੱਤ ਦੇ ਇੱਕ ਦੋ ਮੁੱਖ ਅਪਵਾਦ ਕਹੇ ਜਾ ਸਕਦੇ ਹਨ; ਭਾਵੇਂ ਪੂਰਨ ਰੂਪ ਵਿਚ ਨਹੀਂ, ਜਿਥੇ ਭਾਈ ਗੁਰਦਾਸ ਜੀ ਮੂਲ ਮੰਤਰ ਅਤੇ ਜਪੁਜੀ ਦੇ ਅੰਤਲੇ ਸ਼ਲੋਕ ਦੀ ਵਿਆਖਿਆ ਕਰਦੇ ਹਨ :

ਏਕਾ ਏਕੰਕਾਰ ਲਿਖਿ ਦੇਖਾਲਿਆ ॥
ਊੜਾ ਓਅੰਕਾਰ ਪਾਸਿ ਬਹਾਲਿਆ ॥
ਸਤਿਨਾਮੁ ਕਰਤਾਰੁ ਨਿਰਭਉ ਭਾਲਿਆ ॥
ਨਿਰਵੈਰਹੁ ਜੈਕਾਰ ਅਜੂਨਿ ਅਕਾਲਿਆ ॥
ਸਚੁ ਨੀਸਾਣੁ ਅਪਾਰੁ ਜੋਤਿ ਉਜਾਲਿਆ ॥
ਪੰਜ ਅਖਰ ਉਪਕਾਰ ਨਾਮੁ ਸਮਾਲਿਆ ॥
ਪਰਮੇਸੁਰ ਸੁਖੁ ਸਾਰੁ ਨਦਰਿ ਨਿਹਾਲਿਆ ॥
ਨਉ ਅੰਗਿ ਸੁੰਨ ਸੁਮਾਰੁ ਸੰਗਿ ਨਿਰਾਲਿਆ ॥
ਨੀਲ ਅਨੀਲ ਵੀਚਾਰਿ ਪਿਰਮ ਪਿਆਲਿਆ ॥15॥[109]
ਏਕੰਕਾਰੁ ਇਕਾਂਗ ਲਿਖਿ ਊੜਾ ਓਅੰਕਾਰ ਲਖਾਇਆ ॥
ਸਤਿਨਾਮ ਕਰਤਾ ਪੁਰਖੁ ਨਿਰਭਉ ਹੁਇ ਨਿਰਵੈਰੁ ਸਦਾਇਆ ॥
ਅਕਾਲ ਮੂਰਤਿ ਪਰਤਖਿ ਸੋਇ ਨਾਉ ਅਜੂਨੀ ਸੈਭੰ ਭਾਇਆ ॥
ਗੁਰਪਰਸਾਦਿ ਸੁ ਆਦਿ ਸਚੁ ਜੁਗਾਹ ਜੁਗੰਤਰੁ ਹੋਂਦਾ ਆਇਆ ॥
ਹੈਭੀ ਹੋਸੀ ਸਚੁ ਨਾਉ ਸਚੁ ਦਰਸਣ ਸਤਿਗੁਰੂ ਦਿਖਾਇਆ ॥
ਸਬਦੁ ਸੁਰਤਿ ਲਿਵਲੀਣੁ ਹੁਇ ਗੁਰੂ ਚੇਲਾ ਪਰਚਾ ਪਰਚਾਇਆ ॥

ਗੁਰੁ ਚੇਲਾ ਰਹਰਾਸਿ ਕਰਿ ਵੀਹ ਇਕੀਹ ਚੜ੍ਹਾਉ ਚੜ੍ਹਾਇਆ ॥
ਗੁਰਮੁਖਿ ਸੁਖ ਫਲੁ ਅਲਖੁ ਲਖਾਇਆ ॥1॥[110]

ਅਤੇ

ਪਵਣ ਗੁਰੂ ਗੁਰੁ ਸਬਦੁ ਹੈ ਰਾਗ ਨਾਦ ਵੀਚਾਰਾ ॥
ਮਾਤ ਪਿਤਾ ਜਲੁ ਧਰਤਿ ਹੈ, ਉਤਪਤ ਸੰਸਾਰਾ ॥
ਦਾਈ ਦਾਇਆ ਰਾਤਿ ਦਿਹੁ ਵਰਤੇ ਵਰਤਾਰਾ ॥
ਸਿਵ ਸ਼ਕਤੀ ਦਾ ਖੇਲੁ ਮੇਲੁ ਪਰਕਿਰਤਿ ਪਸਾਰਾ ।
ਪਾਰਬ੍ਰਹਮ ਪੂਰਨ ਬ੍ਰਹਮੁ ਘਟਿ ਚੰਦੁ ਅਕਾਰਾ ।
ਆਪੇ ਆਪਿ ਵਰਤਦਾ ਗੁਰਮੁਖਿ ਨਿਰਧਾਰਾ ॥19॥[111]
ਪਉਣੁ ਗੁਰੂ ਗੁਰ ਸਬਦੁ ਹੈ ਵਾਹਿਗੁਰੂ ਗੁਰ ਸਬਦੁ ਸੁਣਾਇਆ ॥
ਪਾਣੀ ਪਿਤਾ ਪਵਿਤ੍ਰ ਕਰਿ ਗੁਰਮੁਖਿ ਪੰਥ ਨਿਵਾਣ ਚਲਾਇਆ ॥
ਧਰਤੀ ਮਾਤ ਮਹਤ ਕਰਿ ਓਤਿ ਪੋਤਿ ਸੰਜੋਗੁ ਬਣਾਇਆ ॥
ਦਾਈ ਦਾਇਆ ਰਾਤਿ ਦਿਹੁ ਬਾਲ ਸੁਭਾਇ ਜਗਤੁ ਖਿਲਾਇਆ ॥
ਗੁਰਮੁਖਿ ਜਨਮ ਸਕਾਰਥਾ ਸਾਧ ਸੰਗਤਿ ਵਸਿ ਆਪੁ ਗਵਾਇਆ ॥
ਜੰਮਣ ਮਰਣਹੁ ਬਾਹਰੇ ਜੀਵਨ ਮੁਕਤਿ ਜੁਗਤਿ ਵਰਤਾਇਆ ॥
ਗੁਰਮਤਿ ਮਾਤਾ ਮਤਿ ਹੈ ਪਿਤਾ ਸੰਤੋਖ ਮੋਖ ਪਦੁ ਪਾਇਆ ॥
ਧੀਰਜ ਧਰਮੁ ਭਿਰਾਵ ਦੁਇ ਜਪੁ ਤਪੁ ਜਤੁ ਸਤੁ ਪੁਤ ਜਣਾਇਆ ॥
ਗੁਰ ਚੇਲਾ ਚੇਲਾ ਗੁਰੂ ਪੁਰਖਹੁ ਪੁਰਖ ਚਲਤੁ ਵਰਤਾਇਆ ॥
ਗੁਰਮੁਖਿ ਸੁਖ ਫਲੁ ਅਲਖੁ ਲਖਾਇਆ ॥5॥[112]

ਇਸ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਦੇ ਗਉੜੀ ਰਾਗ ਪੰਨਾ 151-52 ਦੇ ਇਸ ਸ਼ਬਦ ਦਾ ਭਾਵ ਵੀ ਆ ਗਿਆ ਹੈ :

ਮਾਤਾ ਮਤਿ ਪਿਤਾ ਸੰਤੋਖੁ ॥ ਸਤੁ ਭਾਈ ਕਰਿ ਏਹੁ ਵਿਸੇਖ ॥1॥

ਇਸ ਦੇ ਨਾਲ ਹੀ ਇਸ ਵਿਚ ਸੱਤੇ ਬਲਵੰਡਿ ਦੀ ਵਾਰ ਦੀ ਇਹ ਤੁਕ 'ਦੇ ਗੁਨਾ ਸਤਿ ਭੈਣ ਭਰਾਵ ਹੈ' (ਪੰਨਾ 966 ਪਉੜੀ 1) ਦੇ ਭਾਵ ਨੂੰ ਵੀ ਸ਼ਾਮਲ ਕੀਤਾ ਗਿਆ ਜਾਪਦਾ ਹੈ।

ਅਜਿਹੀਆਂ ਕੁਝ ਉਦਾਹਰਨਾਂ ਦੇ ਅਪਵਾਦ ਬਿਨਾ ਭਾਈ ਗੁਰਦਾਸ ਜੀ ਦੀ ਸਮੁੱਚੀ ਰਚਨਾ ਵਿਚ ਵਿਧੀ ਇਹੀ ਅਪਣਾਈ ਗਈ ਹੈ ਕਿ ਵਿਚਾਰ ਭਾਵ ਬਾਣੀ ਵਿਚੋਂ ਲੈ ਲਿਆ ਗਿਆ ਹੈ ਜਿਹੜਾ ਕਿ ਬਾਣੀ ਦੀ ਕਿਸੇ ਪੂਰੀ ਪੰਗਤੀ ਜਾਂ ਪੰਗਤੀ ਦੇ ਮੂਲ ਵਿਚੋਂ ਹੀ ਲਏ ਸ਼ਬਦਾਂ ਤੋਂ ਸਪਸ਼ਟ ਹੋ ਜਾਂਦਾ ਹੈ। ਬਾਕੀ ਸਾਰੀ ਸਿਰਜਨਾ ਭਾਈ ਗੁਰਦਾਸ ਆਪਣੀ ਕਾਵਿ ਪ੍ਰਤਿਭਾ, ਅਨੁਭਵ ਆਸਰੇ ਕਰਦੇ ਹਨ। ਇਸ ਤਰ੍ਹਾਂ ਉਹ ਬਾਣੀ ਦੇ ਅਰਥ ਭਾਵਾਂ ਨੂੰ ਸਪਸ਼ਟ ਕਰਦੇ ਹਨ। ਗੁਰਬਾਣੀ ਦੀਆਂ ਹਜ਼ਾਰਾਂ ਤੁਕਾਂ ਭਾਈ ਗੁਰਦਾਸ ਦੀ ਰਚਨਾ ਵਿਚ ਨਗੀਨਿਆਂ ਦੀ ਤਰ੍ਹਾਂ ਜੜੀਆਂ ਪਈਆਂ ਹਨ ਪਰ ਇਸ ਦੀ ਵਿਆਖਿਆ ਭਾਈ ਸਾਹਿਬ ਟੀਕਾ ਜਾਂ ਸ਼ਬਦੀ ਅਰਥਾਂ ਦੇ ਰੂਪ ਵਿਚ ਨਹੀਂ ਸਗੋਂ ਪੁਨਰ ਸਿਰਜਨਾ ਦੁਆਰਾ ਅਨੇਕਾਂ

ਪ੍ਰਤੀਕਾਂ ਦ੍ਰਿਸ਼ਟਾਂਤਾਂ, ਉਪਮਾ, ਤੁਲਨਾ ਦੁਆਰਾ ਭਾਵਾਰਥ ਸਪਸ਼ਟ ਕਰਦੇ ਹਨ। ਭਾਈ ਸਾਹਿਬ ਬਾਣੀ ਦੇ ਬਾਹਰੀ ਰੂਪ ਦੀ ਬਹੁਤੀ ਪ੍ਰਵਾਹ ਨਾ ਕਰਦੇ ਹੋਏ ਉਸ ਦੇ ਅੰਤਰੀਵੀ ਅਰਥਾਂ ਭਾਵਾਂ ਨੂੰ ਹੀ ਪ੍ਰਮੁਖਤਾ ਦਿੰਦੇ ਹਨ। ਇਨ੍ਹਾਂ ਅਰਥਾਂ, ਭਾਵਾਂ, ਮੁਖ ਵਿਚਾਰਾਂ ਨੂੰ ਵੱਧ ਤੋਂ ਵੱਧ ਸਪਸ਼ਟ ਰੂਪ ਵਿਚ ਕਹਿ ਜਾਣਾ ਹੀ ਭਾਈ ਗੁਰਦਾਸ ਜੀ ਦੀ ਵਿਆਖਿਆਕਾਰੀ ਹੈ। ਇੱਕ ਵਿਸ਼ੇਸ਼ ਯੁਕਤ ਜਿਸ ਦੀ ਭਾਈ ਗੁਰਦਾਸ ਨੇ ਬਹੁਤ ਖੁਲ੍ਹ ਕੇ ਵਰਤੋਂ ਕੀਤੀ ਹੈ, ਇਹ ਹੈ ਕਿ ਉਹ ਕਬਿੱਤ ਜਾਂ ਵਾਰ ਦੀ ਪਉੜੀ ਵਿਚ ਉਪਰਲੀਆਂ ਪੰਗਤੀਆਂ ਵਿਚ ਦ੍ਰਿਸ਼ਟਾਂਤ, ਉਪਮਾ, ਤੁਲਨਾ, ਆਦਿ ਦੁਆਰਾ ਇਕ ਵਿਸ਼ੇਸ਼ ਮਾਹੌਲ ਸਿਰਜਦੇ ਹਨ ਅਤੇ ਅਖੀਰਲੀ ਤੁਕ ਵਿਚ ਸੰਖੇਪ ਵਿਚ ਬਾਣੀ ਦਾ ਅਰਥ ਭਾਵ ਪੇਸ਼ ਕਰ ਜਾਂਦੇ ਹਨ ਜਿਹੜਾ ਉਪਰਲੇ ਦੇ ਪ੍ਰਸੰਗ ਵਿਚ ਆਪ ਹੀ ਸਪਸ਼ਟ ਹੋ ਜਾਂਦਾ ਹੈ। ਇਸ ਤਰ੍ਹਾਂ ਉਨ੍ਹਾਂ ਦੀਆਂ ਅਖ਼ੀਰਲੀਆਂ ਤੁਕਾਂ ਵਿਚ ਬਾਣੀ ਦੇ ਅਰਥ ਭਾਵ ਸੂਤਰਕ ਰੂਪ ਵਿਚ ਭਰੇ ਪਏ ਹਨ। ਇਹ ਸਭ ਕੁਝ ਕਰਦੇ ਹੋਏ ਕਲਾਤਮਿਕ ਪੱਖੋਂ ਭਾਈ ਗੁਰਦਾਸ ਜੀ ਦੀ ਰਚਨਾ ਇੱਕ ਬਹੁਤ ਉੱਚੇ ਸੱਤਰ ਤੇ ਟਿੱਕੀ ਰਹਿੰਦੀ ਹੈ, ਜਿਹੜੀ ਉਨ੍ਹਾਂ ਦੀ ਆਪਣੀ ਕਲਾਤਮਿਕ ਉਚਾਈ ਤੇ ਸੰਪੂਰਨਤਾ ਦੀ ਲਖਾਇਕ ਹੈ। ਕਾਵਿ ਰੂਪ ਦੀ ਵਰਤੋਂ ਕਰਦਿਆਂ ਵਿਚਾਰ ਦੇ ਪੱਧਰ ਤੇ ਇਤਨੀ ਸਪਸ਼ਟਤਾ ਨੂੰ ਪੁੱਜ ਸਕਣਾ ਵੀ ਭਾਈ ਗੁਰਦਾਸ ਦੀ ਸ਼ਖ਼ਸੀਅਤ ਦਾ ਅਨੋਖਾ ਲੱਛਣ ਹੈ, ਜਿਸ ਦੀ ਹੋਰ ਮਿਸਾਲ ਲੱਭਣੀ ਮੁਸ਼ਕਲ ਹੈ।

ਭਾਈ ਗੁਰਦਾਸ ਜੀ ਦੀ ਵਿਆਖਿਆਕਾਰੀ ਦੇ ਸਰੂਪ ਵਿਸ਼ਲੇਸ਼ਣ ਦੇ ਇਸ ਚਲਦੇ ਪ੍ਰਸੰਗ ਵਿਚ ਇਹ ਵੀ ਇਕ ਹੋਰ ਪ੍ਰਸ਼ਨ ਪੁਛਿਆ ਜਾ ਸਕਦਾ ਹੈ ਕਿ ਕੀ ਭਾਈ ਸਾਹਿਬ ਦੀ ਵਿਆਖਿਆਕਾਰੀ ਕੋਈ ਪੂਰਬ ਪ੍ਰਚਲਿਤ ਵਿਧੀ ਅਪਨਾ ਕੇ ਚਲਦੀ ਹੈ? ਕੀ ਉਨ੍ਹਾਂ ਦੀ ਵਿਆਖਿਆ, ਪਰੰਪਰਾ ਵਿਚ ਪ੍ਰਾਪਤ ਸੂਤਰਿਕ ਵਿਧੀ ਅਪਣਾ ਕੇ ਚਲਦੀ ਹੈ ਜਾਂ ਸਿਮ੍ਰਤੀਆਂ ਦੀ ਜਾਂ ਫਿਰ ਪੁਰਾਣ, ਮਹਾਂਕਾਵਿ ਆਦਿ ਦੀ ਜਾਂ ਕੋਈ ਹੋਰ? ਭਾਈ ਸਾਹਿਬ ਦੇ ਪ੍ਰਸੰਗ ਵਿਚ ਇਸ ਪ੍ਰਸ਼ਨ ਦਾ ਵੀ ਕੋਈ ਸਪਸ਼ਟ ਉੱਤਰ ਲੱਭਣਾ ਸੰਭਵ ਨਹੀਂ। ਉਪਰੋਕਤ ਸਭ ਵਿਧੀਆਂ ਦੇ ਤੱਤ ਤਾਂ ਭਾਈ ਗੁਰਦਾਸ ਜੀ ਦੀ ਰਚਨਾ ਵਿਚੋਂ ਪਛਾਣੇ ਜਾ ਸਕਦੇ ਹਨ। ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦਾ ਮੰਗਲਾਚਰਨ ਹੀ ਸੂਤਰਿਕ ਵਿਆਖਿਆ ਦਾ ਬਹੁਤ ਉੱਤਮ ਨਮੂਨਾ ਹੈ ਜਿਸ ਵਿਚ ਮੂਲ ਮੰਤਰ ਦੀ ਤਰ੍ਹਾਂ ਹੀ ਸੂਤਰਿਕ ਰੂਪ ਵਿਚ ਸਿੱਖੀ ਦਾ ਸਾਰ ਬਿਆਨ ਕਰ ਗਏ ਹਨ :

ਨਮਸਕਾਰ ਗੁਰਦੇਵ ਕੋ ਸਤਿਨਾਮ ਜਿਸੁ ਮੰਤ੍ਰ ਸੁਣਾਇਆ ॥
ਭਵਜਲ ਵਿਚੋਂ ਕਢਿ ਕੇ ਮੁਕਤਿ ਪਦਾਰਥ ਮਾਹਿ ਸਮਾਇਆ ॥
ਜਨਮ ਮਰਣ ਭਉ ਕਟਿਆ ਸੰਸਾ ਰੋਗ ਵਿਜੋਗ ਮਿਟਾਇਆ ॥
ਸੰਸਾ ਇਹੁ ਸੰਸਾਰੁ ਹੈ ਜਨਮ ਮਰਨ ਵਿਚਿ ਦੁਖੁ ਸਬਾਇਆ ॥
ਜਮ ਦੰਡੁ ਸਿਰੋਂ ਨਾ ਉਤਰੈ ਸਾਕਤ ਦੁਰਜਨ ਜਨਮੁ ਗਵਾਇਆ ॥
ਚਰਨ ਗਹੇ ਗੁਰਦੇਵ ਦੇ ਸਤਿ ਸਬਦੁ ਦੇ ਮੁਕਤਿ ਕਰਾਇਆ ॥
ਭਾਉ ਭਗਤਿ ਗੁਰਪੁਰਬਿ ਕਰਿ ਨਾਮੁ ਦਾਨੁ ਇਸਨਾਨੁ ਦ੍ਰਿੜ੍ਹਾਇਆ ॥
ਜੇਹਾ ਬੀਉ ਤੇਹਾ ਫਲ ਪਾਇਆ ॥1॥[118]

ਗਿਆਨੀ ਮਨੀ ਸਿੰਘ ਜੀ ਦੇ ਭਾਈ ਗੁਰਦਾਸ ਜੀ ਦੀਆਂ ਪਹਿਲੀ ਅਤੇ ਗਿਆਰਵੀਂ ਵਾਰ ਦੇ ਕੀਤੇ ਟੀਕਿਆਂ ਤੋਂ ਵੀ ਇਹ ਗੱਲ ਭਲੀ ਭਾਂਤ ਸ਼ਪਸ਼ਟ ਹੋ ਜਾਂਦੀ ਹੈ ਕਿ ਭਾਈ

ਗੁਰਦਾਸ ਦੀ ਬਿਆਨ ਦੀ ਸ਼ੈਲੀ ਕਿਤਨੀ ਸੂਤਰਿਕ ਹੈ।

ਭਾਈ ਗੁਰਦਾਸ ਜੀ ਦੀ ਰਚਨਾ ਵਿਚ ਸਿਮ੍ਰਤੀ ਦੇ ਤੱਤਾਂ ਦਾ ਸੁੰਦਰ ਉਦਾਹਰਣ ਬਾਰ੍ਹਵੀਂ ਵਾਰ ਦੀਆਂ ਪਹਿਲੀਆਂ ਛੇ ਪਉੜੀਆਂ ਹਨ। ਉਦਾਹਰਣ ਲਈ ਚੌਥੀ ਪਉੜੀ ਦੇਖੋ :

ਹਉ ਤਿਸੁ ਘੋਲਿ ਘੁਮਾਇਆ ਗੁਰਮਤਿ ਰਿਦੈ ਗਰੀਬੀ ਆਵੈ ॥
ਹਉ ਤਿਸੁ ਘੋਲਿ ਘੁਮਾਇਆ ਪਰ ਨਾਰੀ ਦੇ ਨੇੜ ਨ ਜਾਵੈ ॥
ਹਉ ਤਿਸੁ ਘੋਲਿ ਘੁਮਾਇਆ ਪਰ ਦਰਬੇ ਨੋ ਹਥੁ ਨ ਲਾਵੈ ॥
ਹਉ ਤਿਸੁ ਘੋਲਿ ਘੁਮਾਇਆ ਪਰ ਨਿੰਦਾ ਸੁਣਿ ਆਪ ਹਟਾਵੈ ॥
ਹਉ ਤਿਸੁ ਘੋਲਿ ਘੁਮਾਇਆ ਸਤਿਗੁਰ ਦਾ ਉਪਦੇਸੁ ਕਮਾਵੈ ॥
ਹਉ ਤਿਸੁ ਘੋਲਿ ਘੁਮਾਇਆ ਥੋੜਾ ਸਵੈ ਥੋੜਾ ਹੀ ਖਾਵੈ ॥
ਗੁਰਮੁਖਿ ਸੋਈ ਸਹਜਿ ਸਮਾਵੈ ॥ 4 ॥[114]

ਭਾਈ ਗੁਰਦਾਸ ਜੀ ਦੀ ਸ਼ੈਲੀ ਬਹੁਤ ਹੀ ਸੰਜੋਗਾਤਮਿਕ ਤੇ ਸੂਤਰਿਕ ਹੈ। ਮਹਾ ਕਾਵਿ ਜਾਂ ਪੁਰਾਣਾਂ ਵਾਲਾ ਵਿਸਥਾਰ ਤਾਂ ਉਨ੍ਹਾਂ ਵਿਚੋਂ ਲੱਭਿਆ ਨਹੀਂ ਜਾ ਸਕਦਾ ਪਰ ਉਨ੍ਹਾਂ ਦੀ ਪਹਿਲੀ ਵਾਰ ਸੂਤਰਿਕ ਰੂਪ ਵਿਚ ਮਹਾ ਕਾਵਿ ਜਾਂ ਪੁਰਾਣ ਵਿਧੀ ਦੇ ਅਨੁਰੂਪ ਹੀ ਸਿਰਜੀ ਕਹੀ ਜਾ ਸਕਦੀ ਹੈ। ਇਸ ਦੀਆਂ ਪਹਿਲੀਆਂ ਪਉੜੀਆਂ ਵਿਚ ਮੰਗਲਾਚਰਣ ਉਪਰੰਤ ਜਗਤ ਉਤਪਤੀ, ਮਨੁੱਖੀ ਜਨਮ ਦੀ ਉਤਮਤਾ, ਯੁਗਾਂ ਯੁਗਾਂ ਦੇ ਧਰਮ ਅਤੇ ਕਲਜੁਗ ਦੀ ਸਾਧਨਾ, ਮਨੁਸਿਮ੍ਰਤੀ ਤੇ ਵਿਸ਼ਨੂ ਪੁਰਾਣ ਦੀ ਤਰ੍ਹਾਂ ਹੀ ਕੀਤੀ ਗਈ ਹੈ ਪਰ ਇਸ ਵਿਚ ਭਾਈ ਗੁਰਦਾਸ ਨੇ ਵਿਸ਼ੇ ਪੱਖੋਂ ਉਹੀ ਗੱਲਾਂ ਲਈਆਂ ਹਨ ਜਿਨ੍ਹਾਂ ਨੂੰ ਕਿਸੇ ਨਾ ਕਿਸੇ ਰੂਪ ਵਿਚ ਗੁਰਮਤ ਵਿਚ ਪ੍ਰਵਾਨਗੀ ਮਿਲੀ ਹੈ ਜਾਂ ਫਿਰ ਗੁਰਮਤਿ ਦੇ ਸਿੱਧਾਂਤ ਦੀ ਤੁਲਨਾ ਲਈ ਉਹ ਤੱਤ ਜਿਹੜੇ ਗੁਰਮਤਿ ਵਿਚ ਪ੍ਰਵਾਨ ਨਹੀਂ, ਲਏ ਗਏ ਹਨ। ਸਾਰੀ ਵਾਰ ਵਿਚ ਗੁਰੂ ਨਾਨਕ ਦੇਵ ਜੀ ਦੇ ਜੀਵਨ ਕਰਤੱਵ ਨੂੰ ਮਹਾਂਕਵਿ ਦੀ ਧਾਰਨਾ ਤੇ ਹੀ ਪਰ ਸੂਤਰਿਕ ਰੂਪ ਵਿਚ ਬਿਆਨ ਕੀਤਾ ਹੈ। ਉਪਰੋਕਤ ਵਿਆਖਿਆ ਵਿਧੀਆਂ ਤੋਂ ਇਲਾਵਾ ਭਾਈ ਗੁਰਦਾਸ ਜੀ ਨੇ ਮੱਧਯੁਗ ਵਿਚ ਜੋਗੀਆਂ, ਭਗਤਾਂ, ਸੂਫ਼ੀਆਂ ਵਿਚ ਪ੍ਰਚਲਿਤ ਲੋਕ-ਕਾਵਿ ਰੂਪਾਂ ਦੀਆਂ ਅਨੇਕਾਂ ਵਿਧੀਆਂ ਦੇ ਅਨੁਰੂਪ ਆਪਣੀ ਰਚਨਾ ਕੀਤੀ ਹੈ। ਉਨ੍ਹਾਂ ਦੀ ਦਸਵੀਂ ਵਾਰ ਦੀ ਰਚਨਾ ਭਗਤਮਾਲ ਜਾਂ ਪਰਚੀ ਸਾਹਿਤ ਦੇ ਅਨੁਰੂਪ ਹੋਈ ਲਗਦੀ ਹੈ। ਗਿਆਰ੍ਹਵੀਂ ਵਾਰ ਜਿਸ ਨੂੰ ਸਰੂਪ ਦਾਸ ਭੱਲਾ ਜੀ ਨੇ 'ਗੁਰਮੁਖ ਨਾਮਾ' ਕਿਹਾ ਹੈ ਧਰੁਵ ਦਾਸ ਦੀ 'ਭਗਤ ਨਾਮਾਵਲੀ' ਦੇ ਅਨੁਰੂਪ ਹੋਈ ਹੈ। ਇਸੇ ਤਰ੍ਹਾਂ ਹੀ ਚੌਬੀਵੀਂ ਵਾਰ ਕੁਝ ਹੱਦ ਤਕ ਪਰਚੀ ਸਾਹਿਤ ਦੇ ਅਨੁਰੂਪ ਸਿਰਜੀ ਗਈ ਹੈ, ਜਿਸ ਵਿਚ 'ਨਾਨਕ ਜੋਤਿ' ਦਾ ਆਤਮਿਕ ਇਤਿਹਾਸ ਬਿਆਨ ਕੀਤਾ ਹੈ। ਪਰ ਇਨ੍ਹਾਂ ਸਭ ਵਿਆਖਿਆ ਸਾਹਿਤ ਰੂਪਾਂ ਨੂੰ ਛੱਡ ਕੇ ਭਾਈ ਗੁਰਦਾਸ ਜੀ ਨੇ ਜਿਸ ਵਿਧੀ ਦਾ ਅਨੁਸਰਣ ਕੀਤਾ ਹੈ ਉਸ ਦਾ ਮੂਲ ਸੋਮਾ ਗੁਰੂ ਗ੍ਰੰਥ ਸਾਹਿਬ ਹੀ ਹਨ। ਗੁਰੂ ਗ੍ਰੰਥ ਸਾਹਿਬ ਦੀ ਧਾਰਨਾ ਤੇ ਹੀ ਭਾਈ ਗੁਰਦਾਸ ਜੀ ਨੇ ਗੁਰਬਾਣੀ ਦੇ ਆਸ਼ੇ ਦੀ ਸਪਸ਼ਟਤਾ ਲਈ ਇਸ ਦਾ ਪੁਨਰ ਸਿਰਜਨ ਕੀਤਾ ਹੈ। ਉਨ੍ਹਾਂ ਵਾਰ ਕਾਵਿ ਰੂਪ ਦੀ ਅਧਿਆਤਮਿਕ ਵਿਸ਼ੇ ਦੇ ਪ੍ਰਗਟਾਵੇ ਲਈ ਵਰਤੋਂ ਗੁਰਬਾਣੀ ਦੇ

ਆਧਾਰ ਤੇ ਹੀ ਕੀਤੀ ਹੈ, ਭਾਵੇਂ ਉਨ੍ਹਾਂ ਰਾਗਾਂ ਵਿਚ, ਇਹ ਵਾਰਾਂ ਨਹੀਂ ਰਚੀਆਂ ਅਤੇ ਇਹ ਲੋਕ-ਕਾਵਿ ਦੇ ਨੇੜੇ ਦੇ ਛੰਦਾਂ ਵਿਚ ਰਚੀਆਂ ਹਨ। ਬਾਣੀ ਦੇ ਆਸ਼ੇ ਦੀ ਵਿਆਖਿਆ ਲਈ ਉੱਚਿਤ ਵੀ ਇਹ ਹੀ ਸੀ। ਬਾਣੀ ਦਾ ਆਸ਼ਾ ਸਭ ਲੋਕਾਂ ਨੂੰ ਸਮਝਾਣਾ ਸੀ। ਇਸ ਲਈ ਉਨ੍ਹਾਂ ਦੇ ਹੀ ਕਾਵਿ ਰੂਪਾਂ, ਛੰਦਾਂ ਮੁਹਾਵਰਿਆਂ ਵਿਚ ਹੋਣਾ ਸੁਭਾਵਿਕ ਹੀ ਸੀ। ਜਿੱਥੋਂ ਤੱਕ ਬ੍ਰਜ ਭਾਸ਼ਾ ਵਿਚ ਰਚੇ ਕਬਿੱਤ ਸਵੱਈਆਂ ਦਾ ਸੰਬੰਧ ਹੈ, ਉਹ ਵੀ ਬਾਣੀ ਦੇ ਆਸ਼ੇ ਨੂੰ ਉਨ੍ਹਾਂ ਲੋਕਾਂ ਤੱਕ ਪਹੁੰਚਾਣ ਦਾ ਯਤਨ ਹੈ ਜਿਨ੍ਹਾਂ ਵਿਚ ਭਾਈ ਗੁਰਦਾਸ ਦੀ ਬੋਲੀ ਮੁਹਾਵਰਾ ਅਤੇ ਉਨ੍ਹਾਂ ਦੇ ਧਾਰਮਿਕ ਵਾਤਾਵਰਣ ਦੇ ਅਨੁਰੂਪ ਕਾਵਿ ਰੂਪਾਂ ਵਿਚ ਹੀ ਸੰਭਵ ਸੀ। ਭਾਈ ਗੁਰਦਾਸ ਦਾ ਕਮਾਲ ਤਾਂ ਇਹ ਹੈ ਕਿ ਬ੍ਰਜ ਭਾਸ਼ਾ ਵਿਚ ਕਬਿੱਤ ਸਵੱਈਆਂ ਦੀ ਰਚਨਾ ਵੀ ਉਹਨਾਂ ਉਤਨੇ ਉੱਚ ਕਾਵਿ ਗੁਣਾਂ ਸਹਿਤ ਹੀ ਕੀਤੀ ਹੈ ਜਿਤਨੇ ਕਾਵਿ ਗੁਣਾਂ ਸਹਿਤ ਪੰਜਾਬੀ ਭਾਸ਼ਾ ਵਿਚ ਵਾਰਾਂ ਦੀ। ਉਂਜ ਭਾਈ ਗੁਰਦਾਸ ਜੀ ਦੀ ਰਚਨਾ ਉੱਤੇ ਬਾਣੀ ਦੀ ਇਤਨੀ ਸੰਘਣੀ ਛਾਇਆ ਹੈ ਕਿ ਉਨ੍ਹਾਂ ਤਕਨੀਕੀ ਸ਼ਬਦਾਵਲੀ, ਪ੍ਰਤੀਕ, ਪੁਰਾਣਿਕ ਹਵਾਲੇ ਉਹੀ ਵਰਤੇ ਹਨ, ਜਿਹੜੇ ਬਾਣੀ ਵਿਚ ਪਹਿਲਾਂ ਹੀ ਵਰਤੇ ਗਏ ਸਨ। ਅਧਿਆਤਮਿਕ ਅਰਥਾਂ ਨੂੰ ਪ੍ਰਗਟ ਕਰਨ ਲਈ ਉਨ੍ਹਾਂ ਨੇ ਬਾਣੀ ਦੀਆਂ ਜੁਗਤਾਂ ਦੀ ਹੀ ਆਮ ਕਰਕੇ ਵਰਤੋਂ ਕੀਤੀ ਹੈ, ਉਦਾਹਰਣ ਲਈ ਦੇਖੋ ਵਾਰ ਅੱਠ ਵਿਚ ਪਉੜੀ 1,3,4,5 ਵਿਚ 'ਕੇਵਡੁ' ਪਦ ਦਾ ਦੁਹਰਾ, ਵਾਰ 19 ਪਉੜੀ 13, 14, 15, 16, 17, 18, 19, 20 ਵਿਚ 'ਗੁਰਮੁਖਿ' ਪਦ ਦਾ ਦੁਹਰਾ, ਵਾਰ 20 ਪਉੜੀ 20 ਵਿਚ 'ਭੈ ਵਿਚ' ਪਦ ਦਾ ਦੁਹਰਾ ਆਦਿ।

ਇਥੇ ਇਕ ਹੋਰ ਗੱਲ ਵੀ ਜੋ ਧਿਆਨ ਦੀ ਮੰਗ ਕਰਦੀ ਹੈ ਉਹ ਇਹ ਹੈ ਕਿ ਭਾਈ ਗੁਰਦਾਸ ਦੀ ਵਿਆਖਿਆ ਮੂਲ ਰੂਪ ਵਿਚ ਤਾਂ ਭਾਵੇਂ ਗੁਰਬਾਣੀ, ਗੁਰਆਸ਼ੇ ਦੀ ਹੀ ਵਿਆਖਿਆ ਹੈ, ਪਰ ਗੁਰਬਾਣੀ ਦੇ ਅਰਥਾਂ ਭਾਵਾਂ ਦੀ ਵਿਆਖਿਆ ਤੋਂ ਅਗਾਂਹ ਛੇ ਗੁਰੂ ਸਾਹਿਬਾਨ ਤੱਕ ਸਿੱਖੀ ਨੇ ਜੋ ਰੂਪ ਗ੍ਰਹਿਣ ਕਰ ਲਿਆ ਸੀ, ਉਸ ਦੀਆਂ ਪ੍ਰਾਪਤੀਆਂ, ਰਹਿਤ ਇਤਿਹਾਸ; ਧਾਰਮਿਕ ਸੰਸਥਾਵਾਂ ਆਦਿ ਵੀ ਸਭ ਕੁਝ ਸ਼ਾਮਲ ਹੈ। ਸਿੱਖੀ ਦਾ ਹਰੇਕ ਪੱਖ ਭਾਈ ਸਾਹਿਬ ਦੀ ਰਚਨਾ ਵਿਚ ਬਿਆਨ ਕੀਤਾ ਗਿਆ ਹੈ। ਇਸ ਪੱਖੋਂ ਭਾਈ ਗੁਰਦਾਸ ਜੀ ਦੀ ਸਿੱਖੀ ਵਿਆਖਿਆ ਨਾਲ ਨਾਲ ਉਸ ਵੇਲੇ ਦੀਆਂ ਦੋ ਹੋਰ ਮਹੱਤਵ ਪੂਰਣ ਵਿਆਖਿਆ ਪ੍ਰਣਾਲੀਆਂ ਜਨਮਸਾਖੀ ਅਤੇ ਪਰਮਾਰਥ ਹਨ ਜਿਨ੍ਹਾਂ ਦੇ ਪ੍ਰਤਿਨਿਧ ਅਸੀਂ ਮੂਲ ਰੂਪ ਵਿਚ ਭਾਈ ਬਾਲਾ ਦੀ ਜਨਮਸਾਖੀ ਅਤੇ ਮਿਹਰਬਾਨ ਜੀ ਦੀ ਜਨਮਸਾਖੀ ਗੁਰੂ ਨਾਨਕ ਦੇਵ ਜੀ ਨੂੰ ਪ੍ਰਵਾਨ ਕਰ ਸਕਦੇ ਹਾਂ। ਜਨਮਸਾਖੀ ਮੂਲ ਰੂਪ ਵਿਚ ਬਾਣੀ ਵਿਆਖਿਆ ਦਾ ਹੀ ਉੱਦਮ ਸੀ। ਮੈਕਲਿਉਡ ਜਨਮਸਾਖੀਆਂ ਬਾਰੇ ਲਿਖਦੇ ਹਨ :

> Even when stripped of all their wonder stories tne Janam-sakhis do not offer an, account of the actual events of the Guru's life. What they do provide is an *interpretation* of that life, an interpretation springing from the piety and commitment of later generations."[115]

(ਜਨਮ ਸਾਖੀਆਂ ਨੂੰ ਜੇਕਰ ਸਾਰੀਆਂ ਚਮਤਕਾਰੀ ਕਥਾਵਾਂ ਨਾਲੋਂ ਨਖੇੜ ਵੀ

ਲਿਆ ਜਾਵੇ ਤਾਂ ਵੀ ਉਹਨ੍ਹਾਂ ਵਿਚੋਂ ਗੁਰੂ ਸਾਹਿਬਾਨਾਂ ਦੇ ਜੀਵਨ ਦੇ ਅਸਲੀ ਹਾਲਾਤ ਨਹੀਂ ਮਿਲਦੇ। ਜੋ ਕੁਝ ਉਨ੍ਹਾਂ ਵਿਚੋਂ ਮਿਲਦਾ ਹੈ, ਉਹ ਗੁਰੂ ਸਾਹਿਬਾਨਾਂ ਦੇ ਜੀਵਨ ਦੀ ਵਿਆਖਿਆ ਹੈ—ਅਜਿਹੀ ਵਿਆਖਿਆ ਜੋ ਪਿਛਲੇਰੀਆਂ ਪੀੜ੍ਹੀਆਂ ਦੀ ਸ਼ਰਧਾ ਭਗਤੀ ਚੋਂ ਪੈਦਾ ਹੁੰਦੀ ਹੈ।]

ਗੁਰਚਰਨ ਸਿੰਘ ਜੀ ਵੀ ਲਿਖਦੇ ਹਨ, "ਪੁਰਾਤਨ ਸਾਖੀਕਾਰ ਬਹੁਤੀ ਥਾਈਂ ਪ੍ਰਸੰਗ ਨਿਸ਼ਚਿਤ ਕਰਕੇ ਬਾਣੀ ਦੇ ਸ਼ਬਦ ਨੂੰ ਪੇਸ਼ ਕਰ ਦਿੰਦਾ ਹੈ। ਪ੍ਰਸੰਗ ਵਿਚ ਰਖ ਕੇ ਪੜ੍ਹਿਆਂ ਸ਼ਬਦ ਦੀ ਸਿਰਜਨਾਤਮਿਕ ਵਿਆਖਿਆ ਹੋ ਜਾਂਦੀ ਹੈ।"[116]

ਜਨਮਸਾਖੀ ਦੀ ਤਰ੍ਹਾਂ ਹੀ ਸੋਢੀ ਮਿਹਰਬਾਨ ਜੀ ਨੇ ਵੀ ਪ੍ਰਮਾਰਥ ਸਿਰਜਨਾ ਦੁਆਰਾ ਬਾਣੀ ਦੇ ਅਰਥ ਕਰਨ ਦਾ ਹੀ ਯਤਨ ਕੀਤਾ ਹੈ। ਇਸ ਦੀ ਇੱਕ ਉਦਾਹਰਣ ਅਸੀਂ ਜਨਮਸਾਖੀ ਗੁਰੂ ਨਾਨਕ ਦੇਵ ਜੀ ਵਿਚੋਂ ਗੁਰੂ ਨਾਨਕ ਦੇਵ ਜੀ ਦੇ ਵਿਆਹ ਦੇ ਪ੍ਰਸੰਗ ਵਿਚ ਲਿਆਂਦੇ ਸੂਹੀ ਰਾਗ ਦੇ ਛੰਤ ਪਰਮਾਰਥ ਦੇਖ ਸਕਦੇ ਹਾਂ। ਛੰਤ ਦਾ ਬੰਦ ਹੈ :

ਹਮ ਘਰਿ ਸਾਜਨ ਆਏ ॥ ਸਾਚੈ ਮੇਲਿ ਮਿਲਾਏ ॥
ਸਹਜਿ ਮਿਲਾਏ ਹਰਿ ਮਨਿ ਭਾਏ ਪੰਚ ਮਿਲੇ ਸੁਖੁ ਪਾਇਆ ॥
ਸਾਈ ਵਸਤੁ ਪਰਾਪਤਿ ਹੋਈ ਜਿਸੁ ਸੇਤੀ ਮਨੁ ਲਾਇਆ ॥
ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ ॥
ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ ॥1॥
(ਸੂਹੀ ਮ. 1, ਛੰਤ, ਪੰਨਾ 764)

"ਤਿਸੁ ਕਾ ਪਰਮਾਰਥ :

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ 'ਹਮ ਘਰਿ ਸਾਜਨ ਆਏ। ਸਿ ਕਉਣਿ ਸਾਜਨ ਆਏ ? ਏਹਿ ਜੋ ਸੁਕ੍ਰਿਤ ਥੇ ਏਈ ਜੀਅ ਕੇ ਸਾਜਨ ਹੈ। ਅਰੁ ਏ ਜਿ ਦੁਕ੍ਰਿਤ ਹੈ ਸੇ ਏਈ ਏਸ ਕੇ ਦੁਸ਼ਮਨ ਹੈ। ਜਦਿ ਏਸੁ ਉਪਰਿ ਸਚਾ ਸਾਹਿਬ ਮਿਹਰਵਾਨੁ ਹੋਆ ਤਬ ਏਸ ਕਉ ਏਈ ਸਾਜਨ ਆਇ ਮਿਲੇ ਸੁਕਰਮ ਜਿਨ੍ਹਾਂ ਕਰਿ ਕਰਿ ਏਸ ਜੀਵ ਕਾ ਭਲਾ ਹੋਵੇ। ਜਬ ਏਸ ਕਉ ਸੁਕਰਮ ਪਰਮੇਸੁਰ ਆਣਿ ਮਿਲਾਏ ਤਬ ਏਸ ਕਾ ਮਨੁ ਸਹਜ ਸਾਥਿ ਹੋਆ। ਜਬ ਏਹੁ ਪਾਪਾਂ ਤੇ ਖਲਾਸੁ ਹੋਆ ਤਬ ਏਹੁ ਪਰਮੇਸੁਰ ਕਉ ਖੁਸਿ ਆਇਆ। ਜਿਨਹੁ ਪੰਚਹੁ ਏਹੁ ਪਰਮੇਸੁਰ ਤੇ ਭੂਲਾ ਥਾ ਤਿਨਹ ਤੇ ਏਹੁ ਛੂਟਾ। ਜਿਨਹੁ ਪੰਚਹੁ ਕਾ ਏਸ ਕਉ ਡਰੁ ਥਾ ਸਿ ਓਹਿ ਇਸ ਕੰਉ ਆਇ ਮਿਲੇ। ਇਕਲਾਸੁ ਹੋਆ ਤਬ ਏਹੁ ਖੁਸੀ ਹੋਆ। ਜਿਸ ਵਸਤੁ ਨੋ ਏਹੁ ਜੀਉ ਚਾਹਦਾ ਥਾ ਸਾ ਵਸਤੁ ਏਸ ਕੰਉ ਪ੍ਰਾਪਤ ਹੋਈ। ਕਵਣੁ ਵਸਤੂ ਪ੍ਰਾਪਤ ਹੋਈ ? ਕਾਮ ਤੇ ਜਤੁ ਹੋਆ, ਕ੍ਰੋਧ ਤੇ ਚੁਪਿ ਹੋਈ, ਲੋਭ ਤੇ ਸੰਤੋਖੁ ਹੋਆ, ਮੋਹ ਤੇ ਨਿਰਮੋਹੁ ਹੋਆ। ਅਹੰਕਾਰ ਤੇ ਸਿਉ ਹੋਈ। ਚਿੰਤ ਤੇ ਅਚਿੰਤੁ ਹੋਆ। ਨਿਰਦੇਆ ਤੇ ਆਤਮੇ ਦੇਆ ਵਸੀ। ਸਕਤਿ ਤੇ ਸਿਉ ਉਪਜੀ ਏਸ ਕਉ ਏਹਿ ਸਾਜਨ ਹੋਇ ਮਿਲੇ। ਦੁਸ਼ਮਨ ਬੀ ਸਾਜਨ ਹੋਏ। ਜਿ ਏਸ ਮਨਿ ਕੇ ਵੈਰੀ ਥੇ ਤਿਨਾ ਸਾਥਿ ਏਸ ਕਾ ਮੇਲੁ ਭਇਆ। ਜਿ ਵਸਤੁ ਚਾਹਤਾ ਥਾ ਸਾ ਏਨਿ

ਮਨਿ ਪਾਈ। ਖਰਾ ਸੁਖੀ ਭਇਆ। ਜਿਤਨਾ ਏਸ ਕਾ ਜੀਉ ਪ੍ਰਾਣ ਅਰ ਮੰਦਰ ਥਾ ਸਭ ਏਸ ਕਾ ਸੋਭਾਮਾਨੁ ਹੋਆ ਜਬ ਏਸ ਕਉ ਸੁਕ੍ਰਿਤ ਸਾਜਨ ਮਿਲੇ। ਇਨੀ ਸੁਕ੍ਰਿਤੀ ਸਾਜਨੀ ਕਰਿ ਕਰਿ ਏਹ ਖੁਸੀ ਭਇਆ। ਏਸ ਜੀਵ ਕੋ ਸੁਕ੍ਰਿਤ ਹੀ ਸਾਜਨ ਹੈ ਹੋਰਿ ਸਾਜਨ ਨਾਹੀ। ਜਬ ਏਹਿ ਸਾਜਨ ਏਸ ਕੇ ਘਰ ਮਹਿ ਆਏ ਤਬ ਏਸ ਕੇ ਪੰਚ ਸਬਦ ਅਨਹਦ ਵਾਜੇ ਜਬ ਏਸ ਕਾ ਸਾਧ ਕਰਮ ਸੇਉ ਮੇਲੁ ਹੋਆ। ਤਬ ਗੁਰੂ ਬਾਬਾ ਨਾਨਕੁ ਦੇਖ ਕਰਿ ਮੰਗਲ ਸੈਸਾਰ ਕੇ ਗਾਵੀਦੇ ਬਾਬੇ ਪਰਮੇਸ਼ੁਰ ਕੇ ਮੰਗਲ ਗਾਏ। ਸੈਸਾਰੁ ਸੈਸਾਰੀ ਮੰਗਲ ਗਾਵਤਾ ਹੈ। ਗੁਰੂ ਬਾਬਾ ਨਾਨਕੁ ਜੀ ਪਰਮੇਸੁਰ ਜੀ ਕੇ ਮੰਗਲ ਗਾਵਤਾ ਹੈ।"[117]

ਸਪਸ਼ਟ ਹੈ ਕਿ ਸੋਢੀ ਮਿਹਰਬਾਨ ਜੀ ਇਥੇ ਦੁਨਿਆਵੀ ਪ੍ਰਸੰਗ ਦੇ ਟਾਕਰੇ ਤੋਂ ਸ਼ਬਦ ਦੇ ਅਧਿਆਤਮਿਕ ਪ੍ਰਮਾਰਥਕ ਅਰਥ ਬਿਆਨ ਕਰਨ ਦਾ ਉੱਦਮ ਕਰਦੇ ਹਨ। ਭਾਈ ਗੁਰਦਾਸ ਜੀ ਦੀ ਵਿਆਖਿਆ ਵਿਚ ਬਾਣੀ ਦੀ ਵਿਆਖਿਆ ਦੀਆਂ ਇਹ ਸਭ ਵਿਧੀਆਂ ਰਲਗੱਡ ਹੋਈਆਂ ਮਿਲ ਜਾਂਦੀਆਂ ਹਨ। ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਨੂੰ ਤਾਂ ਪਰੰਪਰਾ ਵਿਚ ਕਿਹਾ ਹੀ 'ਜਨਮਸਾਖੀ ਦੀ ਵਾਰ' ਗਿਆ ਹੈ। ਸ਼ਬਦਾਂ ਦੇ ਪ੍ਰਮਾਰਥ ਦੀਆਂ ਤਾਂ ਅਣਗਿਣਤ ਉਦਾਹਰਣਾਂ ਦੇਖੀਆਂ ਜਾ ਸਕਦੀਆਂ ਹਨ। ਭਾਈ ਗੁਰਦਾਸ ਜੀ ਦੀ ਵਿਆਖਿਆ ਵਿਚ ਇਹ ਸਭ ਤੱਤ ਸਨ ਪਰੰਤੂ ਉਨਾਂ ਦਾ ਸਮੁੱਚਾ ਯਤਨ ਇਨ੍ਹਾਂ ਇਕਹਿਰੀਆਂ ਵਿਆਖਿਆ ਵਿਧੀਆਂ ਤੋਂ ਬਹੁਤ ਵੱਡਾ ਤੇ ਮਹਾਨ ਸੀ। ਤਾਂ ਹੀ ਤਾਂ ਵਿਆਖਿਆਕਾਰੀ ਦੇ ਖੇਤਰ ਵਿਚ ਭਾਈ ਗੁਰਦਾਸ ਜੀ ਦਾ ਦਰਜਾ ਹਮੇਸ਼ਾਂ ਹੀ ਸ਼੍ਰੋਮਣੀ ਰਿਹਾ ਹੈ। ਸ਼੍ਰੋਮਣੀ ਵਿਆਖਿਆਕਾਰ ਤਾਂ ਭਾਈ ਗੁਰਦਾਸ ਜੀ ਹੈ ਹੀ ਸਨ, ਇਸ ਤੋਂ ਵੀ ਵਧ ਕੇ ਸਿੱਖੀ ਜੀਵਨ ਅਤੇ ਲਹਿਰ ਦੇ ਵਿਕਾਸ ਵਿਚ ਜੋ ਉਨ੍ਹਾਂ ਦੀ ਸ਼ਮੂਲੀਅਤ, ਜ਼ਿੰਮੇਦਾਰੀ ਤੇ ਯੋਗਦਾਨ ਹੈ, ਉਹ ਹੋਰ ਕਿਸੇ ਸਮਕਾਲੀ ਸਿੱਖ ਵਿਆਖਿਆਕਾਰ ਲਿਖਾਰੀ ਦਾ ਨਹੀਂ। ਪਿਛੋਂ ਗਿਆਨੀ ਮਨੀ ਸਿੰਘ ਜੀ ਸ਼ਹੀਦ ਹੀ ਅਜਿਹੇ ਵਿਦਵਾਨ ਹੋਏ ਹਨ ਅਤੇ ਤਾਂ ਹੀ ਉਨ੍ਹਾਂ ਨੇ ਭਾਈ ਗੁਰਦਾਸ ਜੀ ਦੇ ਮਹੱਤਵ ਨੂੰ ਸਹੀ ਰੂਪ ਵਿਚ ਸਮਝਿਆ ਹੈ। ਆਪਣੀ ਸੁਤੰਤਰ ਰਚਨਾ ਕਰਦਿਆਂ ਵੀ ਉਨ੍ਹਾਂ ਨੇ ਆਪਣੀ ਵਿਆਖਿਆ ਦਾ ਆਧਾਰ ਭਾਈ ਗੁਰਦਾਸ ਜੀ ਨੂੰ ਹੀ ਰਖਿਆ ਅਤੇ ਉਨ੍ਹਾਂ ਦੀਆਂ ਰਚਨਾਵਾਂ ਨੂੰ ਹੀ ਹੋਰ ਵਿਸਥਾਰ ਰੂਪ ਵਿਚ ਬਿਆਨ ਕੀਤਾ।

### ਭਾਈ ਗੁਰਦਾਸ ਜੀ ਦੀ ਵਿਆਖਿਆ ਦੇ ਵਿਸ਼ੇਸ਼ ਲੱਛਣ

ਸੰਖੇਪ ਵਿਚ ਅਸੀਂ ਭਾਈ ਗੁਰਦਾਸ ਜੀ ਦੀ ਵਿਆਖਿਆਕਾਰੀ ਦੇ ਇਹ ਮੋਟੇ ਮੋਟੇ ਲੱਛਣ ਆਖ ਸਕਦੇ ਹਾਂ ;

(ੳ) ਕਾਵਿ ਰੂਪ ਵਿਆਖਿਆਕਾਰੀ : ਕਵਿਤਾ ਵਿਆਖਿਆਕਾਰੀ ਲਈ ਕੋਈ ਬਹੁਤਾ ਢੁਕਦਾ ਮਾਧਿਅਮ ਤਾਂ ਨਹੀਂ ਹੋ ਸਕਦਾ ਪਰ ਫਿਰ ਵੀ ਭਾਈ ਗੁਰਦਾਸ ਜੀ ਨੇ ਦ੍ਰਿਸ਼ਟਾਂਤ, ਉਪਮਾ, ਪ੍ਰਤੀਕ, ਤੁਲਨਾ ਆਦਿ ਕਾਵਿ ਯੁਗਤਾਂ ਦੀ ਮਦਦ ਨਾਲ ਕਾਵਿ ਦੇ ਮਾਧਿਅਮ ਵਿਚ ਹੀ ਬਾਣੀ ਦੇ ਵਿਚਾਰਾਂ, ਭਾਵਾਂ, ਸਿੱਖੀ ਸਰੂਪ ਨੂੰ ਸਫ਼ਲਤਾ ਸਹਿਤ ਸਪਸ਼ਟ ਰੂਪ ਵਿਚ ਬਿਆਨ ਕਰਨ ਦਾ ਸੁਹਣਾ ਯਤਨ ਕੀਤਾ ਹੈ। ਪ੍ਰਤੀਕਾਂ ਚਿੰਨ੍ਹਾਂ ਨੇ ਜਿਥੇ ਵਿਸ਼ੇ

ਨੂੰ ਸਪਸ਼ਟ ਰੂਪ ਵਿਚ ਪੇਸ਼ ਕਰਨ ਵਿਚ ਸਹਾਇਤਾ ਕੀਤੀ ਹੈ, ਉਥੇ ਕਾਵਿ ਗੁਣਾਂ ਵਿਚ ਵੀ ਵਾਧਾ ਕੀਤਾ ਹੈ। ਇਹ ਕਵਿਤਾ ਰਵਾਇਤੀ ਜੋਤਿਸ਼ ਵਿਗਿਆਨ ਜਾਂ ਵੈਦਗੀ ਦੀ ਕਵਿਤਾ ਨਹੀਂ, ਆਪਣੇ ਸਮੇਂ ਦੀ ਸ਼੍ਰੋਮਣੀ ਕਾਵਿ ਰਚਨਾ ਵੀ ਨਾਲ ਹੀ ਹੈ। ਪਰ ਵਿਆਖਿਆਕਾਰੀ ਦੀਆਂ ਲੋੜਾਂ ਅਨੁਸਾਰ ਬਾਣੀ ਨਾਲੋਂ ਇਥੇ ਕੁਝ ਫ਼ਰਕ ਤਾ ਜ਼ਰੂਰ ਕਰਨਾ ਪਿਆ ਹੈ। ਇਥੇ ਰਚਨਾ ਰਾਗਾਂ ਵਿਚ ਨਹੀਂ ਲੋਕ-ਕਾਵਿ ਦੇ ਛੰਦਾਂ ਅਨੁਸਾਰ ਕੀਤੀ ਹੈ। ਬਾਣੀ ਦਾ ਵਾਤਾਵਰਣ ਬਹੁਤਾ ਰਹੱਸਵਾਦੀ ਹੈ ਪਰ ਇਥੇ ਵਰਨਣਾਤਮਕ ਤੇ ਵਿਸ਼ਲੇਸ਼ਣੀ ਵੱਧ ਹੈ। ਭਾਈ ਸਾਹਿਬ ਨੇ ਰਹੱਸ ਖੇਤਰ ਦੇ ਭਾਵਾਂ ਨੂੰ ਰੋਜ਼ ਬਰੋਜ਼ੀ ਨੇੜੇ ਦੇ ਜੀਵਨ ਅਨੁਭਵ ਨਾਲ ਜੋੜ ਕੇ ਪੇਸ਼ ਕੀਤਾ ਹੈ ਪਰ ਇਸ ਸਭ ਕੁਝ ਦੇ ਬਾਵਜੂਦ ਰਹੱਸ ਅਨੁਭਵ ਦੀ ਪ੍ਰਗਟਾਵੇ ਵਿਚ ਵੀ ਫਿੱਕ ਨਹੀਂ ਆਉਣ ਦਿੱਤੀ। ਕਾਵਿ ਮਾਧਿਅਮ ਹੋਣ ਕਰਕੇ ਭਾਈ ਸਾਹਿਬ ਨੇ ਖੁਸ਼ਕ ਸੰਕਲਪਾਂ ਦੇ ਪੱਧਰ ਤੇ ਵਿਆਖਿਆ ਨਹੀਂ ਕੀਤੀ ਚਿੰਨ੍ਹਾਂ ਦੀ ਵਰਤੋਂ ਦੁਆਰਾ ਜੀਵੰਤ ਅਤੇ ਅਮਲੀ ਅਨੁਭਵ ਨੂੰ ਵੀ ਨਾਲ ਹੀ ਪ੍ਰਗਟ ਕੀਤਾ ਹੈ। ਇਸ ਤਰ੍ਹਾਂ ਇਥੇ ਸੰਕਲਪਾਂ ਦੀ ਥਾਂ ਸੰਕਲਪ ਚਿੱਤ੍ਰਾਂ ਦੀ ਭਰਮਾਰ ਹੈ। ਵਿਆਖਿਆ ਨਿਰਾਪੂਰਾ ਸਿਧਾਂਤਕ ਪ੍ਰਬੰਧ ਹੀ ਨਹੀਂ ਬਣਨ ਦਿੱਤੀ, ਇਸ ਤਰ੍ਹਾਂ ਪੇਸ਼ ਕੀਤੀ ਹੈ ਜਿਵੇਂ ਜੀਵਨ ਦੇ ਸਾਰੇ ਅਨੁਭਵ ਅਤੇ ਅਨੁਭਵ ਤੇ ਆਧਾਰਿਤ ਅਮਲ ਦਾ ਬਿਆਨ ਹੀ ਹੋਵੇ।

(ਅ) ਵਿਆਖਿਆਕਾਰੀ ਤੇ ਸੂਤਰਕਾਰੀ ਇਕੋ ਸਮੇਂ : ਭਾਈ ਗੁਰਦਾਸ ਦੀ ਵਿਆਖਿਆ ਦਾ ਦੂਜਾ ਮੁੱਖ ਲੱਛਣ ਇਹ ਹੈ ਕਿ ਇਥੇ ਵਿਆਖਿਆਕਾਰੀ ਤੇ ਸੂਤਰਕਾਰੀ ਦੋਵੇਂ ਇੱਕੋ ਸਮੇਂ ਹੀ ਹੋਏ ਹਨ। ਵਿਆਖਿਆ ਦੇ ਨਾਲ ਨਾਲ ਬਾਣੀ ਦੇ ਵਿਚਾਰ ਵਿਧਾਨ ਨੂੰ ਭਾਈ ਸਾਹਿਬ ਨੇ ਆਪਣੀ ਰਚਨਾ ਵਿਚ ਬਹੁਤ ਹੀ ਸੂਤਰਿਕ ਰੂਪ ਵਿਚ ਪੇਸ਼ ਕੀਤਾ ਹੈ। ਜਿਵੇਂ ਅਸੀਂ ਪਿੱਛੇ ਵੇਖ ਆਏ ਹਾਂ ਕਿ ਉਨ੍ਹਾਂ ਦੀ ਸ਼ੈਲੀ ਬਹੁਤ ਹੀ ਸੰਯੋਗਾਤਮਿਕ ਤੇ ਸੂਤਰਿਕ ਹੈ। ਲੋੜ ਪੈਣ ਤੇ ਉਹ ਮਹਾਭਾਰਤ ਜਾਂ ਰਾਮਾਇਣ ਵਰਗੇ ਮਹਾਕਾਵਾਂ ਨੂੰ ਵੀ ਇੱਕ ਇੱਕ ਪਉੜੀ ਵਿਚ ਹੀ ਬਿਆਨ ਕਰ ਜਾਂਦੇ ਹਨ। ਇਸ ਦਾ ਇੱਕ ਪ੍ਰਭਾਵ ਇਹ ਜ਼ਰੂਰ ਹੁੰਦਾ ਹੈ ਕਿ ਵਿਆਖਿਆ ਸਪਸ਼ਟ ਹੋਣ ਦੀ ਥਾਂ ਮੂਲ ਨਾਲੋਂ ਵੀ ਔਖੀ ਹੋ ਜਾਂਦੀ ਹੈ। ਸ਼ਾਇਦ ਇਸੇ ਕਰਕੇ ਹੀ ਭਾਈ ਮਨੀ ਸਿੰਘ ਜੀ ਹੋਰਾਂ ਨੂੰ ਭਾਈ ਗੁਰਦਾਸ ਦੀਆਂ ਵਾਰਾਂ ਦੇ ਟੀਕੇ ਕਰਨੇ ਪਏ। ਪਰ ਇਸ ਗੱਲ ਤੋਂ ਭਾਈ ਸਾਹਿਬ ਆਪ ਵੀ ਚੇਤੰਨ ਸਨ। ਉਨ੍ਹਾਂ ਨੇ ਮੂਲ ਵਿਚਾਰਾਂ ਨੂੰ ਸੂਤਰਿਕ ਰੂਪ ਵਿਚ ਵੀ ਅਤੇ ਅਣਗਿਣਤ ਦ੍ਰਿਸ਼ਟਾਂਤ ਦੇ ਕੇ ਸਭ ਪੱਖਾਂ ਪਾਸਾਰਾਂ ਸਮੇਤ ਵਿਸਥਾਰ ਰੂਪ ਵਿਚ ਵੀ ਦਿੱਤਾ ਹੈ। ਇਕ ਹੋਰ ਜੁਗਤ ਉਨ੍ਹਾਂ ਜਿਹੜੀ ਵਰਤੀ ਹੈ, ਉਹ ਇਹ ਕਿ ਪਉੜੀ ਜਾਂ ਕਬਿੱਤ ਦੀ ਆਖ਼ਰੀ ਤੁਕ ਵਿਚ ਕੇਂਦਰੀ ਵਿਚਾਰ ਫਿਰ ਦੁਹਰਾ ਜਾਂਦੇ ਹਨ। ਇਸ ਤਰ੍ਹਾਂ ਸੂਤਰਿਕ ਹੁੰਦੇ ਹੋਏ ਵੀ ਇਹ ਅਸਪਸ਼ਟਤਾ ਦੇ ਦੋਸ਼ ਤੋਂ ਮੁਕਤ ਹੈ।

(ੲ) ਸਿਰਜਨਾਤਮਿਕ ਵਿਆਖਿਆ : ਜਿਵੇਂ ਕਿ ਅਸੀਂ ਉਪਰ ਉਦਾਹਰਣਾਂ ਸਹਿਤ ਦੇਖਿਆ ਹੈ ਕਿ ਭਾਈ ਗੁਰਦਾਸ ਜੀ ਦੀ ਵਿਆਖਿਆ ਟੀਕਾਕਾਰੀ ਤੇ ਸਰਲ ਅਰਥ ਬਿਆਨ ਕਰਨ ਵਾਲੀ ਨਹੀਂ, ਸਿਰਜਨਾਤਮਿਕ ਵਿਆਖਿਆਕਾਰੀ ਦਾ ਯਤਨ ਹੈ।

ਉਹ ਭਾਵ, ਵਿਚਾਰ ਜਾਂ ਆਸ਼ਾ ਗੁਰਬਾਣੀ ਤੇ ਸਿੱਖੀ ਦਾ ਲੈ ਕੇ ਉਸ ਦੀ ਆਪਣੀ ਕਲਾਤਮਿਕ ਪ੍ਰਤਿਭਾ ਦੇ ਬਲ ਨਾਲ ਪੁਨਰ ਸਿਰਜਨਾ ਕਰਦੇ ਹਨ । ਕੇਂਦਰੀ ਆਸ਼ਾ ਬਾਣੀ ਦਾ ਰਹਿੰਦਾ ਹੈ । ਵਿਆਖਿਆ ਸਮੱਗਰੀ ਭਾਈ ਸਾਹਿਬ ਆਪਣੇ ਵਿਸ਼ਾਲ ਗਿਆਨ ਭੰਡਾਰ ਤੇ ਗਹਿਨ ਅਨੁਭਵ ਚੋਂ ਜੋੜ ਦਿੰਦੇ ਹਨ । ਮੁਖ ਵਿਚਾਰਾਂ ਨੂੰ ਅਨੇਕਾਂ ਦ੍ਰਿਸ਼ਟੀਕੋਣਾਂ ਤੋਂ ਅਨੇਕਾਂ ਦ੍ਰਿਸ਼ਟਾਂਤਾਂ, ਉਪਮਾਵਾਂ, ਪੁਰਾਣਿਕ ਸੰਕੇਤਾਂ, ਚਿੰਨ੍ਹਾਂ ਦੁਆਰਾ ਬਾਰ ਬਾਰ ਦੁਹਰਾਉਂਦੇ ਹਨ ।

(ਸ) ਪ੍ਰਬੰਧ ਰੂਪ ਵਿਚ ਵਿਆਖਿਆ : ਭਾਈ ਗੁਰਦਾਸ ਜੀ ਦੀ ਵਿਆਖਿਆ ਨੂੰ ਭਾਵੇਂ ਅਸੀਂ systematic theology ਤਾਂ ਨਹੀਂ ਆਖ ਸਕਦੇ, ਆਮ ਤੌਰ ਤੇ ਇਕਹਿਰੀਆਂ ਸਮਸਿਆਵਾਂ ਦੀ ਇਕਹਿਰੀ ਵਿਆਖਿਆ ਹੈ । ਫਿਰ ਵੀ ਬਾਣੀ ਨਾਲੋਂ ਨਿਸਚੇ ਹੀ ਇਥੇ ਵਿਚਾਰ ਵਧ ਸਿਲਸਲੇਵਾਰ ਰੂਪ ਵਿਚ ਰਖੇ ਗਏ ਹਨ । ਭਾਵੇਂ ਪ੍ਰਬੰਧ ਤਾਂ ਬਾਣੀ ਵਿਚ ਵੀ ਹੈ ਅਤੇ 'ਜਪੁਜੀ' 'ਸੁਖਮਨੀ' 'ਅਨੰਦ' 'ਸਿਧ ਗੋਸਟਿ' ਆਦਿ ਬਾਣੀਆਂ ਵਿਚ ਤਾਂ ਬਹੁਤ ਸਪਸ਼ਟ ਰੂਪ ਵਿਚ ਹੈ, ਫਿਰ ਵੀ ਉਥੇ ਦੇ ਰਹੱਸਮਈ ਵਾਤਾਵਰਣ ਨਾਲੋਂ ਭਾਈ ਗੁਰਦਾਸ ਜੀ ਦੀ ਰਚਨਾ ਵਿਚ ਵਿਚਾਰਾਂ ਨੂੰ ਵਧੇਰੇ ਸਿਲਸਲੇਵਾਰ ਰੂਪ ਵਿਚ ਰਖਿਆ ਗਿਆ ਹੈ । ਪਹਿਲੀ ਵਾਰ ਵਿਚ ਪੂਰਬ ਕਾਲੀਨ ਧਾਰਮਿਕ ਪ੍ਰਸੰਗ ਵਿਚ ਨਵੇਂ ਉਗਮੇ ਗੁਰੂ ਨਾਨਕ ਦੇ ਧਰਮ ਦੀ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਤੱਕ ਵਿਆਖਿਆ ਹੈ । ਦੂਜੀ ਵਾਰ ਵਿਚ 'ਆਪੇ ਆਪ ਵਰਤਦਾ' ਦੀ ਹੀ ਸਾਰੀ ਵਿਆਖਿਆ ਹੈ । ਦਸਵੀਂ ਵਾਰ ਵਿਚ ਪੁਰਾਣਿਕ ਨਾਇਕਾਂ ਭਗਤਾਂ ਦਾ ਵਰਨਣ ਹੈ । ਗਿਆਰਵੀਂ ਵਾਰ 'ਗੁਰਮੁਖ ਨਾਮਾ' ਹੈ, ਚੌਬੀਵੀਂ ਵਾਰ 'ਨਾਨਕ ਜੋਤਿ' ਦਾ ਆਤਮਿਕ ਇਤਿਹਾਸ ਹੈ, ਅਠਾਈਵੀਂ ਵਾਰ ਸਿੱਖੀ ਦੀ ਪਰਿਭਾਸ਼ਾ ਹੈ, ਛੱਤੀਵੀਂ ਵਾਰ 'ਮੀਣਿਆਂ ਦੀ ਵਾਰ' ਹੈ । ਇਸੇ ਤਰ੍ਹਾਂ ਦੀ ਹੀ ਤਰਤੀਬ, ਪ੍ਰਬੰਧ ਦੂਜੀਆਂ ਵਾਰਾਂ ਤੇ ਕਬਿੱਤ ਸਵੱਈਆਂ ਦੇ ਜੁੱਟਾਂ ਵਿਚ ਵੀ ਰਖਿਆ ਹੈ ।

(ਹ) ਸਿੱਖੀ ਦਾ ਅਦੁੱਤੀ ਰਹਿਤਨਾਮਾ : ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਸ੍ਰੀ ਮੁਖ ਬਾਣੀ ਨੂੰ ਵੇਦਾਂ ਨਾਲ ਤੁਲਨਾ ਦੇ ਕੇ ਭਾਈ ਗੁਰਦਾਸ ਜੀ ਦੀ ਰਚਨਾ ਨੂੰ ਸਿੱਖ ਧਰਮ ਵਿਚ ਸਿਮ੍ਰਤੀਆਂ ਵਾਲਾ ਦਰਜਾ ਦਿੱਤਾ ਹੈ । ਇਹ ਗੱਲ ਹੈ ਵੀ ਠੀਕ । ਭਾਈ ਗੁਰਦਾਸ ਜੀ ਦੀ ਰਚਨਾ ਵਿਚ ਪਹਿਲੀ ਵਾਰੀ ਬਾਣੀ ਤੇ ਸਿੱਖੀ ਦੇ ਆਸ਼ੇ ਮੁਤਾਬਕ ਸਿੱਖੀ ਦੇ ਰਹਿਤਨਾਮੇ ਦੀ ਵਿਸਤਾਰ ਪੂਰਬਕ ਰੂਪ ਵਿਚ ਸਿਰਜਨਾ ਹੋਈ ਹੈ । ਅਸੀਂ ਬਾਰਵੀਂ ਵਾਰ ਦੀਆਂ 2 ਤੋਂ 7 ਤੱਕ ਪਉੜੀਆਂ ਦਾ ਉਦਾਹਰਣ ਪਹਿਲਾਂ ਹੀ ਦੇ ਚੁੱਕੇ ਹਾਂ । 28ਵੀਂ ਵਾਰ ਵੀ ਅਜਿਹਾ ਹੀ ਰਹਿਤਨਾਮਾ ਤਿਆਰ ਕਰਨ ਦਾ ਯਤਨ ਹੈ ।

(ਕ) ਮਿਥਿਹਾਸਕ ਸੰਕੇਤਾਂ ਨੂੰ ਖੋਲ੍ਹਣਾ : ਗੁਰਬਾਣੀ ਵਿਚ ਅਨੇਕਾਂ ਮਿਥਿਹਾਸਕ ਪਾਤਰ ਚਿੰਨ੍ਹਾਂ ਵਜੋਂ ਵਰਤੇ ਹਨ ਪਰ ਉਨ੍ਹਾਂ ਚਿੰਨ੍ਹਾਂ ਨੂੰ ਉਥੇ ਖੋਲ੍ਹਿਆ ਨਹੀਂ ਗਿਆ । ਭਾਈ ਗੁਰਦਾਸ ਜੀ ਦੀ ਰਚਨਾ ਵਿਚ ਇਨ੍ਹਾਂ ਚਿੰਨ੍ਹਾਂ ਸੰਕੇਤਾਂ ਦੀ ਵਰਤੋਂ ਵੀ ਕੀਤੀ ਹੈ ਅਤੇ ਇਨ੍ਹਾਂ ਚਿੰਨ੍ਹਾਂ ਸੰਕੇਤਾਂ ਦਾ ਖੋਲ੍ਹ ਕੇ ਵਰਨਣ ਵੀ ਕੀਤਾ ਹੈ । ਉਦਾਹਰਣ ਲਈ ਦਸਵੀਂ

ਵਾਰ, ਬਾਰਵੀਂ ਵਾਰ ਦੀਆਂ 7 (ਬ੍ਰਹਮਾ ਦੀ ਕਰਤੂਤ), 8 (ਵਿਸ਼ਨੂੰ ਦੇ ਦਸ ਅਵਤਾਰਾਂ ਦੇ ਕਰਤੱਵ), 9 (ਮਹਾਂਦੇਵ, ਸ਼ਿਵ), 10 (ਇੰਦ੍ਰ ਤੇ ਬ੍ਰਹਮਾ) 11 (ਨਾਰਦ ਆਦਿ) ਪਉੜੀਆਂ ਵਾਰ 25 ਵਿਚ ਪਉੜੀ 7 (ਰਾਜਾ ਬਲਿ), 9 (ਬਿਆਸ ਬਾਲਮੀਕ ਆਦਿ), 10 (ਸੁਕਦੇਵ) ਆਦਿ ਵਿਚ ਪ੍ਰਮਾਣਿਕ ਸੰਕੇਤਾਂ ਚਿੰਨ੍ਹਾਂ ਨੂੰ ਖੋਲ੍ਹਿਆ ਗਿਆ ਹੈ ਅਤੇ ਉਨ੍ਹਾਂ ਦਾ ਪਰਮਾਰਥ ਵੀ ਦਸਿਆ ਹੈ।

(ਖ) ਤੁਲਨਾਤਮਿਕ ਵਿਆਖਿਆਕਾਰੀ : ਭਾਈ ਗੁਰਦਾਸ ਜੀ ਨੇ ਗੁਰਮੁਖਿ ਮਾਰਗ, ਸਿੱਖੀ ਦੀ ਵਿਆਖਿਆ ਤਾਂ ਕੀਤੀ ਹੀ ਹੈ ਇਹ ਵਿਆਖਿਆ ਉਨ੍ਹਾਂ ਦੂਜੇ ਸਮੰਕਾਲੀ ਤੇ ਪਰਬਕਾਲੀ ਧਰਮਾਂ ਦੇ ਨਾਲ ਤੁਲਨਾਤਮਿਕ ਰੂਪ ਵਿਚ ਕੀਤੀ ਹੈ। ਇਸ ਤਰ੍ਹਾਂ ਇਹ ਉਸ ਸਮੇਂ ਦਾ ਤੁਲਨਾਤਮਿਕ ਧਰਮ ਵੀ ਬਣ ਜਾਂਦਾ ਹੈ ਜਿਥੇ ਉਨ੍ਹਾਂ ਦੂਜੇ ਧਰਮਾਂ ਦੇ ਟਾਕਰੇ ਤੇ ਸਿੱਖੀ ਦੇ ਉੱਤਮ ਗੁਣ ਲੋਕਾਂ ਸਾਹਮਣੇ ਰਖੇ ਹਨ।

(ਗ) ਸਿੱਖ ਧਰਮ ਦਰਸ਼ਨ ਵਰਨਣ : ਵਰਤਮਾਨ ਰੂਪ ਵਿਚ ਤਾਂ ਨਹੀਂ, ਫਿਰ ਵੀ ਭਾਈ ਗੁਰਦਾਸ ਜੀ ਨੇ ਸਿੱਖ ਧਰਮ ਦਰਸ਼ਨ ਦੀ ਰਚਨਾ ਕੀਤੀ ਹੈ ਭਾਵੇਂ ਇਹ ਨਿਰੋਲ ਸਿੱਧਾਂਤਕ ਵਿਆਖਿਆ ਨਹੀਂ। ਸਿੱਖੀ ਦੇ ਮੂਲ ਵਿਚਾਰਾਂ ਨੂੰ ਬਹੁਤ ਵਿਸਥਾਰ ਤੇ ਗਹਿਰਾਈ ਸਹਿਤ ਸਪਸ਼ਟ ਕੀਤਾ ਹੈ ਅਤੇ ਹਰੇਕ ਸਿੱਧਾਂਤ ਨੂੰ ਦੂਜੇ ਧਰਮਾਂ ਦੇ ਟਾਕਰੇ ਤੇ ਬਿਆਨ ਕੀਤਾ ਹੈ। ਨਾਮ, ਗੁਰੂ, ਸ਼ਬਦ, ਸਤਿਸੰਗਤਿ, ਗੁਰਮੁਖ, ਗੁਰਮੁਖਿ ਧਰਮ ਸਾਧਨਾ, ਨਿਮਰਤਾ, ਗਰੀਬੀ, ਆਦਿ ਪੱਖਾਂ ਨੂੰ ਬਹੁਤ ਵਾਰ ਦੁਹਰਾ ਦੁਹਰਾ ਕੇ ਸਪਸ਼ਟਤਾ ਸਹਿਤ ਵਿਸਥਾਰ ਰੂਪ ਵਿਚ ਬਿਆਨ ਕੀਤਾ ਹੈ। ਸ਼ਾਇਦ ਇਹੀ ਕਾਰਣ ਹੈ ਕਿ ਜਦੋਂ ਭਾਈ ਸਾਹਿਬ ਕਿਸੇ ਵਿਚਾਰ, ਭਾਵਨਾ ਦਾ ਵਰਨਣ ਕਰਨ ਲਗਦੇ ਹਨ ਤਾਂ ਉਹ ਇੱਕ ਇਕਹਿਰੇ ਸ਼ਬਦ ਦੀ ਥਾਂ ਉਸ ਵਿਚਾਰ ਭਾਵ ਸੰਬੰਧੀ ਸਮੁੱਚੀ ਬਾਣੀ ਵਿੱਚ ਉਗਮਦੇ ਵਿਚਾਰ ਭਾਵ ਨੂੰ ਸਾਰੇ ਪੱਖਾਂ ਤੋਂ ਦਰਸਾਣ ਦਾ ਯਤਨ ਕਰਦੇ ਹਨ।

ਸਮੁੱਚੇ ਤੌਰ ਤੇ ਅਸੀਂ ਆਖ ਸਕਦੇ ਹਾਂ ਕਿ ਭਾਈ ਗੁਰਦਾਸ ਜੀ ਦੀ ਵਿਆਖਿਆ ਬਾਣੀ ਦੇ ਰੱਬੀ ਅਨੁਭਵ ਦੇ ਅਨੁਰੂਪ ਹੀ ਹੈ। ਰੱਬੀ ਅਨੁਭਵ ਤੱਕ ਪਹੁੰਚ ਹੀ ਚਿੰਨ੍ਹਾਂ ਪ੍ਰਤੀਕਾਂ ਦੀ ਭਾਸ਼ਾ ਵਿਚ ਹੁੰਦੀ ਹੈ। ਇਹ ਖੇਤਰ ਸੰਕਲਪਾਂ ਦੇ ਵਿਸ਼ਲੇਸ਼ਣ ਦੀ ਪਹੁੰਚ ਤੋਂ ਬਾਹਰ ਹੈ। ਭਾਈ ਗੁਰਦਾਸ ਜੀ ਦੀ ਰਚਨਾ ਵਿਚ ਪੁਰਾਤਨ ਧਰਮ ਦਰਸ਼ਨ ਤੇ ਤਾਂ ਇਤਰਾਜ਼ ਹੀ ਇਹ ਕੀਤਾ ਗਿਆ ਹੈ ਕਿ ਇਹ ਜੀਵੰਤ ਅਨੁਭਵ ਨਾਲੋਂ ਨਿਖੜ ਕੇ ਦਾਰਸ਼ਨਿਕ ਪ੍ਰਬੰਧ ਜਾਂ ਨਿਰਾਰਥਕ ਕਰਮ-ਕਾਂਡ ਹੀ ਬਣ ਕੇ ਰਹਿ ਗਏ। ਬਾਣੀ ਦੀ ਤਾਂ ਮੁੱਢ ਤੋਂ ਦਿਸ਼ਾ ਹੀ ਧਰਮ ਦੇ ਖੇਤਰ ਵਿਚ ਬਾਹਰੀ ਦਿਖਾਵੇ ਦੇ ਕਰਮਾਂ ਅਤੇ ਬੌਧਿਕ ਸਿੱਧਾਂਤਾਂ ਵਲੋਂ ਮੋੜ ਕੇ ਰੱਬੀ ਰਾਹ ਤੇ ਲਿਆਉਣ ਦਾ ਸੀ ਜਿਸ ਨੂੰ ਜੀਵਨ ਦੇ ਅਮਲ ਨਾਲੋਂ ਨਿਖੇੜਨਾ ਸੰਭਵ ਹੀ ਨਹੀਂ। ਭਾਈ ਸਾਹਿਬ ਦੀ ਸਫ਼ਲਤਾ ਦਾ ਰਾਜ਼ ਹੀ ਇਹ ਹੈ ਕਿ ਉਨ੍ਹਾਂ ਧਰਮ ਨੂੰ ਧਾਰਮਿਕ ਦ੍ਰਿਸ਼ਟੀਕੋਣ ਤੋਂ ਪੇਸ਼ ਕੀਤਾ ਹੈ ਜਿਸ ਵਿਚ ਬੌਧਿਕਤਾ ਇੱਕ ਅੰਗ ਤਾਂ ਹੈ, ਸਭ ਕੁਝ ਨਹੀਂ। ਇਸੇ ਕਾਰਨ ਕਰਕੇ ਉਨ੍ਹਾਂ ਦੀ ਰਚਨਾ ਵਿਆਖਿਆ ਦਾ ਯਤਨ ਹੋਣ ਦੇ ਬਾਵਜੂਦ ਵੀ ਬਾਣੀ ਅਨੁਭਵ ਸੰਚਾਰ ਦੇ ਬੁਨਿਆਦੀ ਕਾਵਿ ਰੂਪਾਂ ਅਤੇ

ਕਥਾ, ਕੀਰਤਨ ਦੀਆਂ ਰੂੜੀਆਂ ਤੋਂ ਬਹੁਤੀ ਦੂਰ ਨਹੀਂ ਗਈ। ਅਸੀਂ ਭਾਈ ਗੁਰਦਾਸ ਜੀ ਦੀ ਵਿਆਖਿਆਕਾਰੀ ਦੇ ਵਿਸ਼ੇਸ਼ ਲੱਛਣਾਂ ਦੀ ਚਰਚਾ ਕਰਦਿਆਂ ਇਹ ਦੇਖਿਆ ਹੈ ਕਿ ਭਾਈ ਗੁਰਦਾਸ ਜੀ ਦੀ ਵਿਆਖਿਆ ਧਾਰਮਿਕ ਅਨੁਭਵ ਦੇ ਅਨੁਰੂਪ ਹੈ। ਭਾਵੇਂ ਸੁਚੇਤ ਰੂਪ ਵਿਚ ਗੁਰਬਾਣੀ ਦੇ ਆਸ਼ੇ ਨੂੰ ਪ੍ਰਬੰਧ ਰੂਪ ਵਿਚ ਬਿਆਨ ਕਰਨ ਦਾ ਯਤਨ ਕੀਤਾ ਹੈ, ਪਰ ਇਸ ਗਲੋਂ ਭਾਈ ਗੁਰਦਾਸ ਜੀ ਕਦੇ ਅਵੇਸਲੇ ਨਹੀਂ ਹੋਏ ਕਿ ਵਿਧਾਨਕਾਰੀ ਦੀ ਪ੍ਰਕ੍ਰਿਆ ਦੇ ਵਿਚ ਮੂਲ ਆਸ਼ਾ ਜਾਂ ਅਨੁਭਵ ਅਖੋਂ ਓਹਲੇ ਹੋ ਕੇ ਵਿਆਖਿਆਕਾਰੀ ਨਿਰੀ ਪੂਰੀ ਖ਼ੁਸ਼ਕ ਬੌਧਿਕ ਵਿਸ਼ਲੇਸ਼ਣ ਹੀ ਨਾ ਬਣ ਜਾਵੇ। ਸ਼ਾਇਦ ਇਸੇ ਕਾਰਨ ਕਰਕੇ ਹੀ ਭਾਈ ਗੁਰਦਾਸ ਜੀ ਨੇ ਕਾਵਿ ਮਾਧਿਅਮ ਨੂੰ ਆਪਣੀ ਵਿਆਖਿਆ ਲਈ ਚੁਣਿਆ ਹੈ ਤਾਂ ਕਿ ਇਸ ਵਿਚ ਮੂਲ ਅਨੁਭਵ ਨੂੰ ਵੱਧ ਤੋਂ ਵਧ ਕੁਸ਼ਲਤਾ ਸਹਿਤ ਵੱਧ ਪ੍ਰਭਾਵਸ਼ਾਲੀ ਢੰਗ ਨਾਲ ਪੇਸ਼ ਕੀਤਾ ਜਾਵੇ ਨਿਰੋਲ ਬੌਧਿਕ ਵਿਸ਼ਲੇਸ਼ਣ ਅਤੇ ਰਸਹੀਣ ਖੋਜ ਪੜਤਾਲ ਬਾਰੇ ਤਾਂ ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਬਾਰ ਬਾਰ ਚੇਤਾਵਨੀ ਦੁਹਰਾਈ ਹੈ। ਇਥੇ ਤਾਂ ਖੋਜ ਵੀ ਧਾਰਮਿਕ ਸਾਧਨਾ ਰੂਪ ਵਿਚ ਹੀ ਪ੍ਰਵਾਨ ਕੀਤੀ ਹੈ, ਜਿਹੜੀ ਵਾਦ ਵਿਵਾਦ ਆਸਰੇ ਅੱਖਰੀ ਗਿਆਨ ਤੇ ਹੀ ਜਾ ਕੇ ਰੁਕ ਨਹੀਂ ਜਾਂਦੀ :

ਸੁਝਹੁ ਸੁਝਨਿ ਤਿਨ ਲੋਅ ਅੰਨੇ ਘੁਘੂ ਸੁਝੁ ਨ ਸੁਝੈ ॥
ਚਕਵੀ ਸੂਰਜ ਹੇਤੁ ਹੈ ਕੰਤ ਮਿਲੈ ਵਿਰਤੰਤੁ ਸੁ ਬੁਝੈ ॥
ਰਾਤਿ ਅਨ੍ਹੇਰਾ ਪੰਖੀਆਂ ਚਕਵੀ ਚਿਤੁ ਅਨ੍ਹੇਰਿ ਨ ਰੁਝੈ ॥
ਬਿੰਬ ਅੰਦਰਿ ਪ੍ਰਤਿਬਿੰਬੁ ਦੇਖਿ ਭਰਤਾ ਜਾਣਿ ਸੁਜਾਣਿ ਸਮੁਝੈ ॥
ਦੇਖਿ ਪਛਾਵਾ ਪਵੈ ਖੂਹਿ ਡੁਬਿ ਮਰੈ ਸੀਹੁ ਲੋਇਨ ਲੁਝੈ ॥
ਖੋਜੀ ਖੋਜੈ ਖੋਜੁ ਲੈ ਵਾਦੀ ਵਾਦੁ ਕਰੇਂਦੜ ਖੁਝੈ ॥
ਗੋਰਸੁ ਗਾਈਂ ਹਸਤਿਨਿ ਦੁਝੈ ॥[118]

ਲਿਖਨ ਪੜ੍ਹਨ ਤੌ ਲੌ ਜਾਨੈ ਦਿਸੰਤਰ ਜੌ ਲੌ,
ਕਹਿਤ ਸੁਨਤ ਹੈ ਬਿਦੇਸ ਕੌ ਸੰਦੇਸ ਕੈ ॥
ਦੇਖਤ ਔ ਦੇਖੀਅਤ ਇਤ ਉਤ ਦੋਇ ਹੋਇ,
ਭੇਟਤ ਪਰਸਪਰ ਬਿਰਹ ਅਵੇਸ ਕੈ ॥
ਖੋਹਿ ਖੋਹਿ ਖੋਜੀ ਹੋਇ ਖੋਜਤੇ ਚਤਰਕੁੰਟ,
ਮ੍ਰਿਗ ਮਦ ਜੁਗਤ ਨ ਜਾਨਤ ਪ੍ਰਵੇਸ ਕੈ ॥
ਗੁਰਸਿਖ ਸੰਧ ਮਿਲੈ ਅੰਤਰ ਅੰਤਰਜਾਮੀ,
ਸ੍ਵਾਮੀ ਸੇਵ ਸੇਵਕ ਨਿਰੰਤਰ ਆਦੇਸ ਕੈ ॥[119]

ਜੈਸੇ ਲਾਖ ਕੋਰ ਲਿਖਤ ਨ ਕਨ ਭਾਰ ਲਾਗੈ ॥
ਜਾਨਤ ਸੁ ਸੂਮ ਹੋਇ ਜਾਂਕੈ ਗਨ ਰਾਖੀਐ ॥
ਅੰਮ੍ਰਿਤ ਅੰਮ੍ਰਿਤ ਕਹੇ ਪਾਈਐ ਨ ਅੰਮ੍ਰਿਤਰਸ ॥
ਜੌ ਲੌ ਜਿਹ੍ਵਾ ਕੈ ਸੁਰਸ ਅੰਮ੍ਰਿਤ ਨ ਚਾਖੀਐ ॥
ਬੰਦੀਜਨ ਕੀ ਅਸੀਸ ਭੂਪਤਿ ਨ ਹੋਇ ਕੋਊ ॥

ਸਿੰਘਾਸਨ ਬੈਠੇ ਜੌ ਲੌ ਚਕ੍ਰਵੈ ਨ ਭਾਖੀਐ ॥
ਤੈਸੇ ਲਿਖੇ, ਸੁਨੇ, ਕਹੇ ਪਾਈਐ ਨਾ ਗੁਰੂ ਮਤਿ,
ਜੌ ਲੌ ਗੁਰਸ਼ਬਦ ਕੀ ਸੁ ਜੁਗਤਿ ਨ ਲਾਖੀਐ ॥[120]

ਇਸ ਖੋਜ ਦੀ ਜੁਗਤ ਭਾਈ ਗੁਰਦਾਸ ਜੀ ਇਸ ਪ੍ਰਕਾਰ ਬਿਆਨ ਕਰਦੇ ਹਨ :

ਪੇਖਤ ਪੇਖਤ ਜੈਸੇ ਰਤਨ ਪਾਰੁਖੁ ਹੋਤ,
ਸੁਨਤ ਸੁਨਤ ਜੈਸੇ ਪੰਡਿਤ ਪ੍ਰਬੀਨ ਹੈ ॥
ਸੂੰਘਤ ਸੂੰਘਤ ਸੌਧਾ ਜੈਸੈ ਤਉ ਸੁਬਾਸੀ ਹੋਤ,
ਗਾਵਤ ਗਾਵਤ ਜੈਸੇ ਗਾਇਨ ਗੁਨੀਨ ਹੈ ॥
ਲਿਖਤ ਲਿਖਤ ਲੇਖ ਜੈਸੈ ਤਉ ਲੇਖਕ ਹੋਤ,
ਚਾਖਤ ਚਾਖਤ ਜੈਸੇ ਭੋਗੀ ਰਸੁ ਭੀਨ ਹੈ ॥
ਚਲਤ ਚਲਤ ਜੈਸੇ ਪਹੁਚੈ ਠਿਕਾਨੈ ਜਾਇ,
ਖੋਜਤ ਖੋਜਤ ਗੁਰ ਸ਼ਬਦੁ ਲਿਵਲੀਨ ਹੈ ॥[121]

ਅਨੁਭਵੀ ਰਚਨਾ ਦੀ ਖੋਜ ਦੀ ਮੰਜ਼ਿਲ ਅਨੁਭਵ ਤੱਕ ਪੁਜ ਜਾਣ ਤੱਕ ਹੈ, ਜਿਹੜੀ ਕਿ ਇੱਕ ਸਾਧਨਾ ਹੈ। ਇਹੀ ਖੋਜ ਭਾਈ ਗੁਰਦਾਸ ਜੀ ਦੀ ਵਿਆਖਿਆ ਵਿਚ ਪ੍ਰਵਾਨ ਚੜ੍ਹੀ ਲਗਦੀ ਹੈ। ਇਹੀ ਕਾਰਨ ਜਾਪਦਾ ਹੈ ਕਿ ਭਾਈ ਗੁਰਦਾਸ ਜੀ ਦੀ ਵਿਆਖਿਆ ਵਿਚ ਬਾਣੀ ਦੇ ਮੂਲ ਆਸ਼ੇ, ਭਾਵਨਾ ਦੀ ਵਿਆਖਿਆ ਵੀ ਹੈ ਅਤੇ ਨਾਲ ਨਾਲ ਮੂਲ ਦਾ ਰਸ ਵੀ। ਭਾਈ ਗੁਰਦਾਸ ਜੀ ਦੀ ਇਹੀ ਸੰਪੂਰਨਤਾ ਉਨ੍ਹਾਂ ਨੂੰ ਸਮਝਣ ਦੇ ਸਾਡੇ ਯਤਨਾਂ ਦੀ ਸੀਮਾ ਵੀ ਹੈ। ਫਿਰ ਵੀ ਇਥੇ ਅਸੀਂ ਸਿੱਖ ਧਰਮ ਸੰਬੰਧੀ ਕੁਝ ਬੁਨਿਆਦੀ ਪ੍ਰਸ਼ਨਾਂ ਸੰਬੰਧੀ ਭਾਈ ਗੁਰਦਾਸ ਜੀ ਦੀ ਵਿਆਖਿਆ ਦੇ ਆਧਾਰ ਤੇ ਕੁਝ ਜਾਨਣ ਦਾ ਯਤਨ ਕਰਾਂਗੇ। ਇਥੇ ਕੁਝ ਕੁ ਬੁਨਿਆਦੀ ਪ੍ਰਸ਼ਨਾਂ ਦੀ ਚਰਚਾ ਹੀ ਕਰਾਂਗੇ। ਭਾਈ ਗੁਰਦਾਸ ਜੀ ਦੀ ਸਿੱਖੀ ਸਰੂਪ ਦੀ ਵਿਆਖਿਆ ਨੂੰ ਵਿਸਤਾਰ ਸਹਿਤ ਅਗਲੇ ਅਧਿਆਇ ਵਿਚ ਹੀ ਜਾਨਣ ਦਾ ਯਤਨ ਕਰਾਂਗੇ।

## ਸਿੱਖ ਧਰਮ ਦਾ ਅਰੰਭ

ਸਿੱਖ ਧਰਮ ਸੰਬੰਧੀ ਪਹਿਲਾ ਤੇ ਮੂਲ ਪ੍ਰਸ਼ਨ ਤਾਂ ਸਿੱਖੀ ਦੇ ਆਰੰਭ ਬਾਰੇ ਹੀ ਹੈ। ਇਸ ਪ੍ਰਸ਼ਨ ਸੰਬੰਧੀ ਅਜੇ ਵੀ ਕਈ ਪ੍ਰਕਾਰ ਦੇ ਵਾਦ-ਵਿਵਾਦ ਖੜ੍ਹੇ ਕੀਤੇ ਜਾਂਦੇ ਹਨ। ਸਿੱਖ ਧਰਮ ਦੇ ਹਰ ਇੱਕ ਸਿੱਖ ਜਾਂ ਗ਼ੈਰ-ਸਿੱਖ ਵਿਦਵਾਨ ਨੇ ਇਸ ਵਿਸ਼ੇ ਸੰਬੰਧੀ ਆਪਣਾ ਮੱਤ ਦੱਸਣ ਦੀ ਕ੍ਰਿਪਾਲਤਾ ਕੀਤੀ ਹੈ। ਉਨ੍ਹਾਂ ਸਾਰੇ ਮੱਤਾਂ ਦੀ ਵਿਚਾਰ ਵਿਚ ਪੈਣਾ ਇਥੇ ਬਹੁਤਾ ਲਾਹੇਵੰਦ ਨਹੀਂ ਹੋਵੇਗਾ। ਇਸ ਵਿਵਾਦ ਵਿਚ ਜਾਣ ਦੀ ਨਿਰਰਥਕਤਾ ਦਾ ਅੰਦਾਜ਼ਾ ਤਾਂ ਇਸ ਗੱਲ ਤੋਂ ਹੀ ਲੱਗ ਜਾਂਦਾ ਹੈ ਕਿ ਮੁਸਲਮਾਨ ਲਿਖਾਰੀਆਂ ਨੇ ਗੁਰੂ ਨਾਨਕ ਨੂੰ ਆਪਣਾ 'ਪੀਰ' ਸਿੱਧ ਕਰਨ ਦਾ ਯਤਨ ਕੀਤਾ ਹੈ ਜਦੋਂ ਕਿ ਹਿੰਦੂ ਲਿਖਾਰੀਆਂ ਨੇ ਗੁਰੂ ਨਾਨਕ ਦੇਵ ਜੀ ਨੂੰ 'ਹਿੰਦੂ ਸੁਧਾਰਕ' ਦੇ ਰੂਪ ਵਿਚ ਪੇਸ਼ ਕੀਤਾ ਹੈ। ਇਹ ਦੋਵੇਂ ਵਿਚਾਰ ਕਿਸੇ ਹੋਰ ਦ੍ਰਿਸ਼ਟੀ ਤੋਂ ਸੱਚ ਤੋਂ ਬਹੁਤੇ ਦੂਰ ਵੀ ਨਹੀਂ ਜਿਨ੍ਹਾਂ ਦਾ ਜ਼ਿਕਰ ਅਸੀਂ ਅਗੇ ਚਲ ਕੇ ਕਰਾਂਗੇ। ਇੱਕ ਇਹ ਵੀ ਵਿਚਾਰ ਕਾਫ਼ੀ ਪ੍ਰਚਲਿਤ ਰਿਹਾ

ਹੈ, ਅਤੇ ਹੁਣ ਵੀ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਹਿੰਦੂ ਮੁਸਲਮਾਨ ਧਰਮਾਂ ਦੇ ਉੱਤਮ ਅਸੂਲ ਗ੍ਰਹਿਣ ਕਰਕੇ ਉਨ੍ਹਾਂ ਦਾ ਸੁੰਦਰ ਸੁਮੇਲ ਕੀਤਾ ਹੈ। ਇਨ੍ਹਾਂ ਸਭ ਪ੍ਰਸ਼ਨਾਂ ਸੰਬੰਧੀ ਭਾਈ ਗੁਰਦਾਸ ਜੀ ਦੇ ਵਿਚਾਰਾਂ ਨੂੰ ਜਾਨ ਲੈਣ ਨਾਲ ਬਹੁਤ ਸਾਰੇ ਵਿਵਾਦ ਆਪੇ ਹੀ ਹਲ ਹੋ ਜਾਂਦੇ ਹਨ। ਇਥੇ ਅਸੀਂ ਕਿਸੇ ਉਪਰਲੇ ਵਾਦ ਵਿਵਾਦ ਨੂੰ ਅਗਾਂਹ ਤੋਰਨ ਨਾਲੋਂ ਭਾਈ ਗੁਰਦਾਸ ਜੀ ਤੋਂ ਹੀ ਇਹ ਪ੍ਰਸ਼ਨ ਪੁੱਛ ਸਕਦੇ ਹਾਂ। ਸਿੱਖ ਧਰਮ ਦੇ ਅਰੰਭ ਸੰਬੰਧੀ ਉਨ੍ਹਾਂ ਦੀ ਕੀ ਰਾਇ ਹੈ ? ਕੀ ਸਿੱਖ ਧਰਮ ਇੱਕ ਸੁਧਾਰ ਲਹਿਰ ਜਾਂ ਫਿਰਕਾ ਹੈ ਜਾਂ ਦੂਜੇ ਧਰਮਾਂ ਦੀ ਤਰ੍ਹਾਂ ਇਹ ਵੀ ਇੱਕ ਨਵਾਂ ਧਰਮ ਹੈ ? ਨਵਾਂ ਧਰਮ ਪੈਦਾ ਹੋਣ ਦੇ ਕੀ ਅਰਥ ਹੁੰਦੇ ਹਨ ? ਜੇਕਰ ਸਿੱਖ ਧਰਮ ਇਕ ਨਵਾਂ ਧਰਮ ਹੈ ਤਾਂ ਇਸ ਦਾ ਦੂਜੇ ਧਰਮਾਂ ਪ੍ਰਤਿ ਕੀ ਰਵੱਈਆ ਹੈ ? ਸਿੱਖ ਧਰਮ ਦੇ ਇੱਕ ਨਵੇਂ ਧਰਮ ਦੇ ਤੌਰ ਤੇ ਕੀ ਕੀ ਵਿਸ਼ੇਸ਼ ਲੱਛਣ ਹਨ ਅਤੇ ਨਵਾਂ ਧਰਮ ਪੈਦਾ ਹੋਣ ਦੀ ਲੋੜ ਹੀ ਕਿਉਂ ਪਈ ਜਦੋਂ ਕਿ ਪਹਿਲਾਂ ਹੀ ਧਰਮਾਂ ਦੀ ਕਾਫ਼ੀ ਭਰਮਾਰ ਸੀ, ਜਿਸ ਗੱਲ ਦੀ ਪੁਸ਼ਟੀ ਗੁਰੂ ਨਾਨਕ ਦੇਵ ਜੀ ਦੀ ਮੁਲਤਾਨ ਯਾਤਰਾ ਸਮੇਂ ਉਥੋਂ ਦੇ ਪੀਰ ਦੁਆਰਾ ਨੱਕੋ ਨੱਕ ਭਰੇ ਦੁੱਧ ਦੇ ਕਟੋਰੇ ਭੇਜੇ ਜਾਣ ਦੇ ਚਿੰਨ੍ਹ ਤੋਂ ਵੀ ਹੋ ਜਾਂਦੀ ਹੈ। ਇਸ ਕਟੋਰੇ ਦੇ ਚਿੰਨ੍ਹ ਦੀ ਵਿਆਖਿਆ ਇਸ ਤਰ੍ਹਾਂ ਕੀਤੀ ਜਾਂਦੀ ਹੈ ਕਿ ਫ਼ਕੀਰ ਜੀ ਗੁਰੂ ਨਾਨਕ ਦੇਵ ਜੀ ਨੂੰ ਪੁੱਛ ਰਹੇ ਸਨ ਕਿ ਇਹ ਸ਼ਹਿਰ ਤਾਂ ਪਹਿਲਾਂ ਹੀ ਫ਼ਕੀਰਾਂ ਨਾਲ ਨੱਕੋ ਨੱਕ ਭਰਿਆ ਹੋਇਆਂ ਹੈ ਤੁਹਾਡੇ ਆਗਮਨ ਦਾ ਕੀ ਪ੍ਰਯੋਜਨ ? ਸਿੱਖ ਧਰਮ ਦਾ ਧਰਮਾਂ ਦੇ ਵਖਰੇਵਿਆਂ ਸੰਬੰਧੀ ਕੀ ਰਵੱਈਆਂ ਹੈ ? ਸਿੱਖ ਧਰਮ ਦੇ ਆਰੰਭ ਦੇ ਨਾਲ ਹੀ ਪ੍ਰਸ਼ਨ ਜੁੜਿਆ ਹੈ ਗੁਰੂ ਨਾਨਕ ਦੇਵ ਜੀ ਦੇ ਸਰੂਪ ਸੰਬੰਧੀ। ਕੀ ਉਹ ਪੈਗੰਬਰ ਹਨ ਜਾਂ ਅਵਤਾਰ ਆਦਿ ? ਭਾਈ ਗੁਰਦਾਸ ਜੀ ਦੀ ਰਚਨਾ ਵਿਚ ਇਨ੍ਹਾਂ ਸਭ ਪ੍ਰਸ਼ਨਾਂ ਨੂੰ ਧਿਆਨ ਵਿਚ ਰਖਿਆ ਗਿਆ ਹੈ ਪਰ ਇਥੇ ਵੀ ਸਮਸਿਆ ਇਹੀ ਹੈ ਕਿ ਇਨ੍ਹਾਂ ਪ੍ਰਸ਼ਨਾਂ ਦਾ ਇਕਹਿਰੇ ਰੂਪ ਵਿਚ ਉੱਤਰ ਨਹੀਂ ਦਿੱਤਾ ਗਿਆ। ਇਨ੍ਹਾਂ ਦਾ ਉੱਤਰ ਇੱਕ ਦੂਜੇ ਨਾਲ ਰਲੇ ਮਿਲੇ ਰੂਪ ਵਿਚ ਮਿਲਦਾ ਹੈ। ਅਸਲ ਵਿਚ ਇਹ ਪ੍ਰਸ਼ਨ ਜਿਸ ਰੂਪ ਵਿਚ ਅੱਜ ਕਲ੍ਹ ਉਠਾਏ ਤੇ ਪੁੱਛੇ ਜਾਂਦੇ ਹਨ, ਇਹ ਨਵੇਂ ਪ੍ਰਸੰਗ ਵਿਚ ਹਨ। ਭਾਈ ਗੁਰਦਾਸ ਜੀ ਦੇ ਸਮੇਂ ਦੇ ਪ੍ਰਸੰਗ ਵਿਚ ਇਹ ਪ੍ਰਸ਼ਨ ਇਸ ਰੂਪ ਵਿਚ ਉਠਾਏ ਹੀ ਨਹੀਂ ਸਨ ਜਾਂਦੇ ਤਾਂਹੀ ਤਾਂ ਇਨ੍ਹਾਂ ਦਾ ਇਕਹਿਰੇ ਰੂਪ ਵਿਚ ਇੱਕ ਥਾਂ ਉੱਤਰ ਨਹੀਂ ਦਿੱਤਾ ਗਿਆ। ਇਥੇ ਅਸੀਂ ਅੱਡ ਅੱਡ ਪ੍ਰਸੰਗਾਂ ਵਿਚੋਂ ਭਾਈ ਗੁਰਦਾਸ ਜੀ ਦਾ ਇਨ੍ਹਾਂ ਪ੍ਰਸ਼ਨਾਂ ਦਾ ਸਮਾਧਾਨ ਜਾਨਣ ਦਾ ਯਤਨ ਕਰਾਂਗੇ।

ਸਿੱਖੀ ਮਾਰਗ ਜਾਂ ਸਿੱਖ ਮੱਤ ਦਾ ਆਰੰਭ ਗੁਰੂ ਨਾਨਕ ਦੇਵ ਜੀ ਨਾਲ ਹੀ ਹੁੰਦਾ ਹੈ। ਇਸ ਗੱਲ ਦੀ ਗਵਾਹੀ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਪਹਿਲੀ ਵਾਰ ਵਿਚ ਕੀਤੇ ਮੰਗਲਾਚਰਨ ਦੀ ਪਉੜੀ ਤੋਂ ਹੀ ਮਿਲ ਜਾਂਦੀ ਹੈ। ਜਿਥੇ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦਾ ਹੀ ਮੰਗਲਾਚਰਨ ਕੀਤਾ ਹੈ ਅਤੇ ਉਨ੍ਹਾਂ ਦੁਆਰਾ ਭਵਸਾਗਰ ਤੋਂ ਪਾਰ ਹੋ ਜਾਣ ਲਈ ਮੁਕਤੀ ਮਾਰਗ ਦਿਖਾਏ ਜਾਣ ਤੇ ਆਭਾਰ ਪ੍ਰਗਟ ਕੀਤਾ ਹੈ। ਨਾਲ ਇਹ ਵੀ ਦਸਿਆ ਹੈ ਕਿ ਉਨ੍ਹਾਂ 'ਸਤਿ ਸ਼ਬਦ' ਦੁਆਰਾ ਭਾਉ ਭਗਤੀ, ਨਾਮ, ਦਾਨ, ਇਸ਼ਨਾਨ ਆਦਿ ਸਿਖਾਏ :

ਨਮਸਕਾਰੁ ਗੁਰਦੇਵ ਕੋ ਸਤਿਨਾਮੁ ਜਿਸ ਮੰਤ੍ਰ ਸੁਣਾਇਆ ॥
ਭਵਜਲ ਵਿਚੋਂ ਕਢਿ ਕੈ ਮੁਕਤਿ ਪਦਾਰਥਿ ਮਾਹਿ ਸਮਾਇਆ ॥

ਜਨਮ ਮਰਣ ਭਉ ਕਟਿਆ ਸੰਸਾ ਰੋਗੁ ਵਿਜੋਗੁ ਮਿਟਾਇਆ ॥
ਸੰਸਾ ਇਹੁ ਸੰਸਾਰੁ ਹੈ ਜਨਮ ਮਰਨ ਵਿਚਿ ਦੁਖੁ ਸਵਾਇਆ ॥
ਜਮ ਦੰਡੁ ਸਿਰੋਂ ਨ ਉਤਰੈ ਸਾਕਤਿ ਦੁਰਜਨ ਜਨਮੁ ਗਵਾਇਆ ॥
ਚਰਨ ਗਹੇ ਗੁਰਦੇਵ ਦੇ ਸਤਿ ਸਬਦੁ ਦੇ ਮੁਕਤਿ ਕਰਾਇਆ ॥
ਭਾਉ ਭਗਤਿ ਗੁਰਪੁਰਬਿ ਕਰਿ ਨਾਮੁ ਦਾਨੁ ਇਸਨਾਨੁ ਦ੍ਰਿੜ੍ਹਾਇਆ ॥
ਜੇਹਾ ਬੀਉ ਤੇਹਾ ਫਲ ਪਾਇਆ ॥[122]

ਪਹਿਲੀ ਵਾਰ ਦੀ 23ਵੀਂ ਪਉੜੀ ਵਿਚ ਬਹੁਤ ਸਪਸ਼ਟਤਾ ਸਹਿਤ ਬਿਆਨ ਕੀਤਾ ਮਿਲਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਆਗਮਨ ਦਾ ਪ੍ਰਯੋਜਨ ਹੀ ਕਲਿਜੁਗ ਵਿਚ ਧਰਮ ਦੀ ਸਥਾਪਨਾ ਕਰਨਾ ਸੀ :

ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ ॥
ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤ ਸਿਖਾਂ ਪੀਲਾਇਆ ॥
ਪਾਰਬ੍ਰਹਮ ਪੂਰਨ ਬ੍ਰਹਮੁ ਕਲਿਜੁਗਿ ਅੰਦਰਿ ਇਕੁ ਦਿਖਾਇਆ ॥
ਚਾਰੇ ਪੈਰ ਧਰਮ ਦੇ ਚਾਰਿ ਵਰਨਿ ਇਕੁ ਵਰਨ ਕਰਾਇਆ ॥
ਰਾਣਾ ਰੰਕੁ ਬਰਾਬਰੀ ਪੈਰੀ ਪਾਵਣਾ ਜਗਿ ਵਰਤਾਇਆ ॥
ਉਲਟਾ ਖੇਲੁ ਪਿਰੰਮ ਦਾ ਪੈਰਾ ਉਪਰਿ ਸੀਸੁ ਨਿਵਾਇਆ ॥
ਕਲਿਜੁਗੁ ਬਾਬੇ ਤਾਰਿਆ ਸਤਿਨਾਮੁ ਪੜ੍ਹਿ ਮੰਤ੍ਰ ਸੁਣਾਇਆ ॥
ਕਲਿ ਤਾਰਣ ਗੁਰੂ ਨਾਨਕੁ ਆਇਆ ॥[123]

ਪਹਿਲੀ ਵਾਰ ਦੀ 27ਵੀਂ ਪਉੜੀ ਵਿਚ ਉਪਰੋਕਤ ਵਿਚਾਰ ਦੀ ਪੁਸ਼ਟੀ ਕੀਤੀ ਗਈ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਆਗਮਨ ਨਾਲ ਹੀ ਸੱਚ ਦਾ ਪ੍ਰਕਾਸ਼ ਹੋਇਆ ਅਤੇ ਘਰ ਘਰ ਵਿਚ ਧਰਮਸ਼ਾਲਾਵਾਂ ਸਥਾਪਿਤ ਹੋ ਗਈਆਂ। ਗੁਰੂ ਨਾਨਕ ਦੇਵ ਜੀ ਕਲਿਜੁਗ ਵਿਚ ਪ੍ਰਗਟ ਹੋਏ।[124]

ਪਹਿਲੀ ਵਾਰ ਜਿਸ ਦਾ ਮੂਲ ਵਿਸ਼ਾ ਹੀ ਗੁਰੂ ਨਾਨਕ ਜੀ ਦਾ ਆਗਮਨ ਤੇ ਉਨ੍ਹਾਂ ਦੁਆਰਾ ਧਰਮ ਦੀ ਸਥਾਪਨਾ ਕਰਕੇ ਕਲਿਜੁਗ ਵਿਚ ਮੁਕਤੀ ਦਾ ਮਾਰਗ ਦਿਖਾਣ ਅਤੇ ਪ੍ਰਚਾਰਨ ਨੂੰ ਹੀ ਤੁਲਨਾਤਮਿਕ ਵਿਧੀ ਨਾਲ ਬਿਆਨ ਕੀਤਾ ਹੈ, ਵਿਚ 31ਵੀਂ ਅਤੇ 45ਵੀਂ ਪਉੜੀਆਂ ਵਿਚ ਸਪਸ਼ਟ ਰੂਪ ਵਿਚ ਗੁਰੂ ਨਾਨਕ ਦੇਵ ਜੀ ਨੂੰ ਧਰਮ ਦਾ ਸੰਸਥਾਪਕ ਕਰਕੇ ਬਿਆਨ ਕੀਤਾ ਹੈ :

ਸਬਦਿ ਜਿਤੀ ਸਿਧਿ ਮੰਡਲੀ ਕੀਤੋਸੁ ਅਪਣਾ ਪੰਥ ਨਿਰਾਲਾ ॥[125]

ਅਤੇ

ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥ ਚਲਾਇਆ।[126]

ਅਗਾਂਹ 24ਵੀਂ ਵਾਰ ਵਿਚ ਵੀ ਗੁਰੂ ਨਾਨਕ ਦੇਵ ਜੀ ਨੂੰ ਜਗਤ ਗੁਰੂ ਦੀ ਉਪਾਧੀ ਦਿੱਤੀ ਹੈ ਅਤੇ ਗੁਰੂ ਸੰਗਤ ਦੀ ਸਥਾਪਨਾ ਉਨ੍ਹਾਂ ਦੁਆਰਾ ਹੀ ਕੀਤੀ ਦੱਸੀ ਹੈ :

ਨਿਹਚਲ ਨੀਉ ਧਰਾਈਓਨ ਸਾਧ ਸੰਗਤਿ ਸਚਖੰਡ ਸਮੇਉ ॥
ਗੁਰਮੁਖਿ ਪੰਥ ਚਲਾਇਓਨੁ ਸੁਖ ਸਾਗਰੁ ਬੇਅੰਤੁ ਅਮੇਉ ॥

ਸਚਿ ਸਬਦਿ ਆਰਾਧੀਐ ਅਗਮ ਅਗੋਚਰੁ ਅਲਖ ਅਭੇਉ ॥
ਚਹੁ ਵਰਨਾਂ ਉਪਦੇਸਦਾ ਛਿਅ ਦਰਸਨ ਸਭਿ ਸੇਵਕ ਸੇਉ ॥
ਮਿਠਾ ਬੋਲਣੁ ਨਿਵ ਚਲਣੁ ਗੁਰਮੁਖਿ ਭਾਉ ਭਗਤਿ ਅਰਥੇਉ ॥
ਆਦਿ ਪੁਰਖੁ ਆਦੇਸ ਹੈ ਅਬਿਨਾਸੀ ਅਤਿ ਅਛਲ ਅਛੇਉ ॥
ਜਗਤ ਗੁਰੁ ਗੁਰੁ ਨਾਨਕ ਦੇਉ ॥[127]

ਛਬੀਵੀਂ ਵਾਰ ਵਿਚ ਫਿਰ ਸਪਸ਼ਟ ਸ਼ਬਦਾਂ ਵਿਚ ਗੁਰੂ ਨਾਨਕ ਦੇਵ ਜੀ ਨੂੰ ਹੀ ਧਰਮਸਾਲ ਦੇ ਸੰਸਥਾਪਕ ਮੰਨਿਆ ਹੈ :

ਗੁਰ ਪੂਰੈ ਪਰਗਾਸੁ ਕਰਿ ਧੀਰਜੁ ਧਰਮ ਸਚੀ ਧਰਮਸਾਲਾ ।[128]

ਭਾਈ ਗੁਰਦਾਸ ਜੀ ਦੀ ਉਪਰੋਕਤ ਗਵਾਹੀ ਤੋਂ ਇਹ ਗੱਲ ਭਲੀ ਭਾਂਤ ਸਪਸ਼ਟ ਹੋ ਜਾਂਦੀ ਹੈ ਕਿ ਸਿੱਖ ਧਰਮ ਦੇ ਸੰਸਥਾਪਕ ਗੁਰੂ ਨਾਨਕ ਦੇਵ ਜੀ ਹੀ ਹਨ ।

**ਗੁਰੂ ਨਾਨਕ ਦੇਵ ਜੀ ਦਾ ਸਰੂਪ** : ਇਸ ਤੋਂ ਪਹਿਲਾਂ ਕਿ ਅਸੀਂ ਦੂਜੇ ਪ੍ਰਸ਼ਨ ਲਈਏ ਇਸ ਉਪਰਲੇ ਪ੍ਰਸ਼ਨ ਨਾਲ ਹੀ ਸੰਬੰਧਿਤ ਪ੍ਰਸ਼ਨ, ਗੁਰੂ ਨਾਨਕ ਦੇਵ ਜੀ ਦੇ ਸਰੂਪ ਬਾਰੇ ਇਥੇ ਹੀ ਵਿਚਾਰ ਲੈਣਾ ਉਚਿੱਤ ਜਾਪਦਾ ਹੈ । ਗੁਰੂ ਨਾਨਕ ਦੇਵ ਜੀ ਨੇ ਸਿੱਖ ਧਰਮ ਦੀ ਸਥਾਪਨਾ ਕੀਤੀ ਇਸ ਗੱਲ ਬਾਰੇ ਤਾਂ ਬਹੁਤਾ ਵਿਵਾਦ ਵੀ ਨਹੀਂ, ਗੁਰੂ ਨਾਨਕ ਦਾ ਸਰੂਪ ਕੀ ਸੀ, ਇਸ ਪ੍ਰਸ਼ਨ ਸੰਬੰਧੀ ਜ਼ਰੂਰ ਸਿੱਖ ਅਧਿਐਨ ਵਿਚ ਅੱਡ ਅੱਡ ਉੱਤਰ ਸੁਝਾਏ ਗਏ ਹਨ । ਅਸੀਂ ਫਿਰ ਇਸ ਪ੍ਰਸ਼ਨ ਦੇ ਵਿਵਾਦ ਵਿਚ ਨਾ ਜਾਂਦੇ ਹੋਏ, ਭਾਈ ਗੁਰਦਾਸ ਜੀ ਦੇ ਇਸ ਪ੍ਰਸ਼ਨ ਬਾਰੇ ਵਿਚਾਰ ਜਾਣ ਲੈਣਾ ਹੀ ਉਚਿੱਤ ਸਮਝਦੇ ਹਾਂ ।

ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਗੁਰੂ ਨਾਨਕ ਦੇਵ ਦੇ ਸਰੂਪ ਨੂੰ ਕਈ ਰੂਪਾਂ ਵਿਚ ਕਈ ਪੱਖਾਂ ਤੋਂ ਚਿਤਰਿਆ ਹੈ, ਫਿਰ ਭੀ ਉਨ੍ਹਾਂ ਦੀ ਮੂਲ ਉਪਾਧੀ ਤਾਂ 'ਗੁਰੂ' ਹੀ ਰਖੀ ਹੈ ਜਿਹੜੀ ਕਿ ਅਗਿਆਨਤਾ, ਹਨੇਰ, ਭਰਮ ਦੇ ਪ੍ਰਸੰਗ ਵਿਚ ਪ੍ਰਕਾਸ਼ ਰੂਪ ਗਿਆਨ ਜੋਤ ਹੈ । ਇਸ ਤੋਂ ਪਹਿਲਾਂ ਕਿ ਅਸੀਂ ਭਾਈ ਗੁਰਦਾਸ ਜੀ ਦੀ ਗੁਰੂ ਸਰੂਪ ਵਰਨਣ ਦੇ ਸਾਪੇਖ (Positive) ਪੱਖ ਜਾਨਣ ਵੱਲ ਆਈਏ, ਇਤਨਾ ਤਾਂ ਸ਼ੁਰੂ ਵਿਚ ਹੀ ਜਾਣ ਲੈਣਾ ਚਾਹੀਦਾ ਹੈ ਕਿ ਗੁਰੂ ਨਾਨਕ ਦੇਵ ਜੀ ਕ੍ਰਿਸ਼ਨ ਜੀ ਜਾਂ ਦੂਜੇ ਅਵਤਾਰਾਂ ਦੀ ਤਰ੍ਹਾਂ ਪਰਮਾਤਮਾ ਦਾ ਅਵਤਾਰ ਨਹੀਂ ਸਨ :

ਜਾਂਕੋ ਨਾਮ ਹੈ ਅਜੋਨੀ ਕੈਸੇ ਕੈ ਜਨਮ ਲੇਤ,
ਕਹਾ ਜਾਨ ਬ੍ਰਤ ਜਨਮਾਸ਼ਟਮੀ ਕੋ ਕੀਨੋ ਹੈ ॥
ਜਾਂ ਕੇ ਜਗ ਜੀਵਨ ਅਕਾਲ ਅਬਿਨਾਸੀ ਨਾਮ,
ਕੈਸੇ ਕੈ ਬਧਕ ਮਾਰਯੋ ਅਪਜਸ ਲੀਨੋ ਹੈ ॥
ਨਿਰਮਲ ਨਿਰਦੋਖ ਮੋਖ ਪਦ ਜਾਂਕੇ ਨਾਮ,
ਗੋਪੀ ਨਾਥ ਕੈਸੇ ਹ੍ਵੈ ਬਿਰਹੁ ਦੁਖ ਦੀਨੋ ਹੈ ॥
ਪਾਹਨ ਕੀ ਪ੍ਰਤਿਮਾ ਕੇ ਅੰਧ ਕੰਧ ਹੈ ਪੁਜਾਰੀ,
ਅੰਤਰ ਅਗਯਾਨ ਮਤਿ ਗਯਾਨ ਗੁਰ ਹੀਨੋ ਹੈ ॥[129]

ਸਾਮੀ ਧਰਮਾਂ ਦੇ ਪੈਗੰਬਰਾਂ ਦੇ ਪ੍ਰਸੰਗ ਵਿਚ ਭਾਈ ਗੁਰਦਾਸ ਜੀ ਗੁਰੂ ਨਾਨਕ ਸਰੂਪ ਬਹੁਤਾ ਸਪਸ਼ਟ ਰੂਪ ਵਿਚ ਬਿਆਨ ਨਹੀਂ ਕਰਦੇ, ਫਿਰ ਵੀ ਇਤਨਾਂ ਤਾਂ ਸਪਸ਼ਟ ਹੀ ਹੈ ਕਿ ਸਾਮੀ ਪਰੰਪਰਾ ਦੇ ਪੈਗੰਬਰਾਂ ਦੀ ਤਰ੍ਹਾਂ ਗੁਰੂ ਨਾਨਕ ਨਾ ਰੱਬ ਦੇ 'ਸੰਦੇਸ਼ ਵਾਹਕ' ਰੂਪ ਵਿਚ ਚਿੱਤਰੇ ਹਨ, ਨਾ ਰੱਬ ਦੇ 'ਇਕਲੌਤੇ ਪੁੱਤਰ' ਰੂਪ ਵਿਚ ਨਾ ਹੀ ਇਸਲਾਮ ਧਰਮ ਦੇ ਪ੍ਰਵਰਤਕ ਪੈਗੰਬਰ ਮੁਹੰਮਦ ਦੀ ਤਰ੍ਹਾਂ ਹੀ ਕੋਈ ਰੱਬੀ ਫਰਿਸ਼ਤਾ ਉਹਨਾਂ ਨੂੰ ਦੈਵੀ ਪੁਸਤਕ ਪੜ੍ਹਾ ਕੇ ਜਾਂਦਾ ਹੈ।

ਜਿਵੇਂ ਕਿ ਉਪਰ ਵੀ ਕਿਹਾ ਗਿਆ ਹੈ ਕਿ ਭਾਈ ਗੁਰਦਾਸ ਜੀ ਅਨੁਸਾਰ ਗੁਰੂ ਨਾਨਕ ਦੇਵ ਜੀ ਦੀ ਮੂਲ ਉਪਾਧੀ ਤਾਂ ਗੁਰ, ਸਤਿਗੁਰ, ਗੁਰਦੇਵ ਹੀ ਹੈ ਜੋ ਕਿ ਹਨੇਰੇ ਤੋਂ ਪ੍ਰਕਾਸ਼ ਵੱਲ ਲੈ ਜਾਣ ਦੇ ਅਰਥਾਂ ਦੀ ਲਖਾਇਕ ਹੈ ਅਤੇ ਇਹ ਸ਼ਬਦ ਪਹਿਲੀ ਵਾਰ ਦੀ ਮੰਗਲਾਚਰਨ ਵਾਲੀ ਪਉੜੀ ਵਿਚ ਹੀ ਆਇਆ ਹੈ :

ਨਮਸਕਾਰੁ ਗੁਰਦੇਵ ਕੋ ਸਤਿਨਾਮ ਜਿਸੁ ਮੰਤ੍ਰ ਸੁਣਾਇਆ ॥[180]

ਕਬਿੱਤ ਸਵਈਆਂ ਦੇ ਮੰਗਲਾਚਰਨ ਵਿਚ ਵੀ ਆਇਆ ਹੈ :

ਆਦਿ ਪੁਰਖ ਆਦੇਸ, ਓਨਮ ਸ੍ਰੀ ਸਤਿਗੁਰ ਚਰਣ ॥[181]

ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਦਾ ਸਰੂਪ ਬਿਆਨ ਕਰਦਿਆਂ ਜਦੋਂ ਉਨ੍ਹਾਂ ਨੂੰ ਪਰਮਾਤਮਾ ਦੇ ਪ੍ਰਸੰਗ ਵਿਚ ਬਿਆਨ ਕੀਤਾ ਹੈ ਤਾਂ ਪਰਮਾਤਮਾ ਨਾਲ ਇਕਰੂਪ, ਇਕਮਿਕ ਕਿਹਾ ਹੈ। ਜਦੋਂ ਉਹ ਗੁਰੂ ਨਾਨਕ ਦੇਵ ਜੀ ਨੂੰ ਨਿੱਜਸਰੂਪ ਵਿਚ ਬਿਆਨ ਕਰਦੇ ਹਨ ਤਾਂ ਉਨ੍ਹਾਂ ਦੇ ਗੁਰੂ ਜਾਂ ਗਿਆਨ ਸਰੂਪ ਨੂੰ ਮੂਲ ਰੂਪ ਵਿਚ ਪ੍ਰਗਟ ਕਰਦੇ ਹਨ ਜਿਹੜਾ ਕਿ ਸੂਰਜ, ਪ੍ਰਕਾਸ਼, ਗਿਆਨ ਆਦਿ ਦੇ ਪ੍ਰਤੀਕਾਂ ਦੁਆਰਾ ਸਪਸ਼ਟ ਕੀਤਾ ਗਿਆ, ਇਨ੍ਹਾਂ ਅਰਥਾਂ ਵਿਚ ਹੀ ਉਹ ਸ਼ਬਦ ਨਾਲ ਅਭੇਦ ਹਨ। ਦੂਜੇ ਮਤਾਂ ਦੀ ਤੁਲਨਾ ਵਿਚ ਭਾਈ ਗੁਰਦਾਸ ਜੀ ਨੇ ਇਹ ਗੁਰੂ ਸਰੂਪ ਹੀ ਸਭ ਤੋਂ ਵਧ ਵਡਿਆਇਆ ਹੈ ਅਤੇ ਜਦੋਂ ਉਹ ਗੁਰੂ ਨਾਨਕ ਦੇਵ ਜੀ ਨੂੰ ਸਾਧ ਸੰਗਤ ਜਾਂ ਗੁਰਸਿੱਖਾਂ ਦੇ ਪ੍ਰਸੰਗ ਵਿਚ ਬਿਆਨ ਕਰਦੇ ਹਨ ਤਾਂ ਉਥੇ ਉਨ੍ਹਾਂ ਨੂੰ ਪਾਰਬ੍ਰਹਮ ਰੂਪ, ਅਕਾਲ ਮੂਰਤ ਆਦਿ ਦੇ ਰੂਪ ਵਿਚ ਵੀ ਪੇਸ਼ ਕਰਦੇ ਹਨ। ਜਦੋਂ ਭਾਈ ਗੁਰਦਾਸ ਜੀ ਉਨ੍ਹਾਂ ਨੂੰ ਪਾਰਬ੍ਰਹਮ ਰੂਪ ਜਾਂ ਅਕਾਲਮੂਰਤ ਕਹਿੰਦੇ ਹਨ ਤਾਂ ਉਸ ਦਾ ਭਾਵ ਰੱਬ ਦਾ ਅਵਤਾਰ ਅਰਥ ਦ੍ਰਿੜ੍ਹਾਉਣ ਤੋਂ ਨਹੀਂ, ਰੱਬੀ ਮੇਲ ਤੇ ਰੱਬ ਦੇ ਸੱਚੇ ਗਿਆਨ ਦੀ ਪ੍ਰਾਪਤੀ ਦੇ ਅਰਥਾਂ ਨੂੰ ਹੋਰ ਬਲ ਪੂਰਬਕ ਦ੍ਰਿੜ੍ਹ ਕਰਵਾਉਣਾ, ਉਨ੍ਹਾਂ ਦੀ ਭਾਵਨਾ ਜਾਪਦੀ ਹੈ।

ਭਾਈ ਗੁਰਦਾਸ ਜੀ ਪਹਿਲੀ ਵਾਰ ਵਿਚ ਗੁਰੂ ਆਗਮਨ ਬਿਆਨ ਕਰਨ ਤੋਂ ਪਹਿਲਾਂ ਹੀ ਪਰਮਾਤਮਾ ਅਤੇ ਗੁਰੂ ਦੇ ਆਪਸੀ ਮੇਲ ਦੀ ਅਵਸਥਾ ਨੂੰ ਬਿਆਨ ਕਰ ਜਾਂਦੇ ਹਨ। ਜੁੱਗਗਰਦੀ ਦੀ ਦਸ਼ਾ ਬਿਆਨ ਕਰਨ ਬਾਅਦ ਦਸਦੇ ਹਨ :

ਬੇਦ ਗ੍ਰਿੰਥ ਗੁਰ ਹਟਿ ਹੈ ਜਿਸੁ ਲਗ ਭਵ ਜਲ ਪਾਰਿ ਉਤਾਰਾ ॥
ਸਤਿਗੁਰ ਬਾਝ ਨ ਬੁਝੀਐ ਜਿਚਰੁ ਧਰੇ ਨ ਪ੍ਰਭੁ ਅਵਤਾਰਾ ॥
ਗੁਰ ਪਰਮੇਸ਼ਰ ਇਕੁ ਹੈ ਸਚਾ ਸਾਹੁ ਜਗਤੁ ਵਣਜਾਰਾ ॥

ਚੜ੍ਹੇ ਸੂਰ ਮਿਟਿ ਜਾਇ ਅੰਧਾਰਾ ।।[132]

ਗੁਰ ਅਵਤਾਰ ਵਾਲੀ ਪਉੜੀ ਵਿਚ ਵੀ ਗੁਰੂ ਨਾਨਕ ਦੇਵ ਜੀ ਨੂੰ ਅੰਧਕਾਰ, ਜੁਗਗਰਦੀ ਦੀ ਦਸ਼ਾ 'ਚੋਂ ਮਨੁੱਖਤਾ ਦੇ ਕਲਿਆਣ, ਮੁਕਤੀ ਲਈ ਭੇਜਣ ਦਾ ਜ਼ਿਕਰ ਹੈ, ਗੀਤਾ ਦੀ ਤਰ੍ਹਾਂ ਇਹ ਨਹੀਂ ਲਿਖਿਆ :

ਯਦਾ ਯਦਾਹਿ ਧਰਮੱਸਯ ਗਲਾਨਿਰਭਵਤਿ ਭਾਰਤ ।।
ਅਭਯੁਤਥਾਨਮ ਧਰਮੱਸਯ ਤਦਾਤਮਾਨੰ ਸ੍ਰਜਾਮਯਹਮ੍ ।।[133]

(ਅਰਥਾਤ ਹੇ ਭਾਰਤ ! ਜਦੋਂ ਜਦੋਂ ਧਰਮ ਦੀ ਹਾਨੀ ਅਤੇ ਅਧਰਮ ਦਾ ਵਾਧਾ ਹੁੰਦਾ ਹੈ, ਉਦੋਂ ਉਦੋਂ ਮੈਂ ਆਪਣੇ ਰੂਪ ਨੂੰ ਰਚਦਾ ਹਾਂ, ਅਰਥਾਤ ਪ੍ਰਗਟ ਕਰਦਾ ਹਾਂ ।)

ਬਲਕਿ ਇਹ ਲਿਖਿਆ ਹੈ :

ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ ।।[134]

ਭਾਈ ਗੁਰਦਾਸ ਨੇ ਗੁਰੂ ਨਾਨਕ ਦੇਵ ਜੀ ਦੇ ਪਰਮਾਤਮਾ ਨਾਲ ਮੇਲ ਇਕਮਿਕਤਾ ਦੀ ਪ੍ਰਾਪਤੀ ਦਾ ਜ਼ਿਕਰ ਵੀ ਕੀਤਾ ਹੈ :

ਭਾਰੀ ਕਰੀ ਤਪਸਿਆ ਵਡੇ ਭਾਗਿ ਹਰਿ ਸਿਉ ਬਣਿਆਈ ।।
ਬਾਬਾ ਪੈਧਾ ਸਚਿ ਖੰਡਿ ਨਉਨਿਧਿ ਨਾਮੁ ਗਰੀਬੀ ਪਾਈ ।।[135]

ਪਰ ਇਸ ਏਕਤਾ, ਮੇਲ ਦੀ ਅਵਸਥਾ ਦੀ ਪ੍ਰਾਪਤੀ ਨਾਲ ਭੀ ਗੁਰੂ ਨਾਨਕ ਦੇਵ ਜੀ ਗੁਰੂ ਸਰੂਪ ਹੋ ਕੇ ਨਹੀਂ ਆਏ ਬਲਕਿ ਉਨ੍ਹਾਂ ਦੇ ਜ਼ਿੰਮੇ ਇੱਕ ਮਿਸ਼ਨ ਪਰਮਾਤਮਾ ਵੱਲੋਂ ਲਾ ਕੇ ਭੇਜੇ ਗਏ । ਮਿਸ਼ਨ ਸੀ ਕਲਜੁਗ ਦੇ ਹਨੇਰੇ ਵਿਚ ਲੋਕਾਂ ਨੂੰ ਸਿੱਧੇ ਮਾਰਗ ਤੇ ਪਾਉਣਾ । ਇਸ ਮਨੋਰਥ ਦੀ ਪੂਰਤੀ ਹਿਤ ਹੀ ਗੁਰਮੁਖ ਮਾਰਗ, ਨਿਰਮਲ ਪੰਥ, ਚਲਾਇਆ ਗਿਆ :

ਕਲਿ ਤਾਰਣਿ ਗੁਰੂ ਨਾਨਕ ਆਇਆ ।।[136]

ਬਾਬਾ ਦੇਖੈ ਧਿਆਨ ਧਰਿ ਜਲਤੀ ਸਭਿ ਪ੍ਰਿਥਵੀ ਦਿਸਿਆਈ ।।
ਬਾਝਹੁ ਗੁਰੂ ਗੁਬਾਰ ਹੈ, ਹੈ ਹੈ ਕਰਦੀ ਸੁਣੀ ਲੁਕਾਈ ।।
ਬਾਬੇ ਭੇਖ ਬਣਾਇਆ ਉਦਾਸੀ ਦੀ ਰੀਤਿ ਚਲਾਈ ।।
ਚੜਿਆ ਸੋਧਣਿ ਧਰਤਿ ਲੁਕਾਈ ।।[137]

ਸਭ ਸਿਧੀ ਇਹ ਬੁਝਿਆ ਕਲਿ ਤਾਰਣਿ ਨਾਨਕ ਅਵਤਾਰਾ ।।[138]

ਭਇਆ ਅਨੰਦ ਜਗਤੁ ਵਿਚਿ ਕਲਿ ਤਾਰਨ ਗੁਰ ਨਾਨਕ ਆਇਆ ।।[139]

ਸਿਧਿ ਬੋਲਨਿ ਸੁਭ ਬਚਨ ਧਨੁ ਨਾਨਕ ਤੇਰੀ ਵਡੀ ਕਮਾਈ ।।
ਵਡਾ ਪੁਰਖੁ ਪਰਗਟਿਆ ਕਲਿਜੁਗ ਅੰਦਰਿ ਜੋਤਿ ਜਾਗਾਈ ।।[140]

ਭਾਈ ਗੁਰਦਾਸ ਜੀ ਜਦੋਂ ਗੁਰੂ ਨਾਨਕ ਦੇਵ ਜੀ ਨੂੰ ਅਕਾਲ ਰੂਪ ('ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ')[141] ਆਖਦੇ ਹਨ ਤਾਂ ਉਨ੍ਹਾਂ ਦਾ ਭਾਵ ਗੁਰੂ ਨਾਨਕ ਦੇਵ

ਜੀ ਦੀ ਪਰਮਾਤਮਾ ਨਾਲ ਇਕਮਿਕਤਾ ਦਰਸਾਣ ਦਾ ਹੀ ਯਤਨ ਲਗਦਾ ਹੈ। ਇਸ ਤਰ੍ਹਾਂ ਦੀਆਂ ਹੋਰ ਬਹੁਤ ਉਦਾਹਰਣਾਂ ਦੇਖੀਆਂ ਜਾ ਸਕਦੀਆਂ ਹਨ :

ਪਾਰਬ੍ਰਹਮ ਪੂਰਨ ਬ੍ਰਹਮ ਨਿਰੰਕਾਰਿ ਅਕਾਰੁ ਬਣਾਇਆ ॥
ਅਬਿਗਤਿ ਗਤਿ ਆਗਾਧਿ ਬੋਧ ਗੁਰ ਮੂਰਤਿ ਹੋਇ ਅਲਖ ਲਖਾਇਆ ॥
ਸਾਧ ਸੰਗਤਿ ਸਚਖੰਡ ਵਿਚਿ ਭਗਤਿ ਵਛਲ ਹੋਇ ਅਛਲ ਛਲਾਇਆ ॥
ਚਾਰਿ ਵਰਨ ਇਕ ਵਰਨ ਹੁਇ ਆਦਿ ਪੁਰਖ ਆਦੇਸ ਕਰਾਇਆ ॥
ਧਿਆਨ ਮੂਲ ਦਰਸਨ ਗੁਰੂ ਛਿਅ ਦਰਸਨ ਦਰਸਨ ਵਿਚ ਆਇਆ ॥
ਆਪੇ ਆਪਿ ਨ ਆਪੁ ਜਣਾਇਆ ॥[142]

ਹੋਰ ਦੇਖੋ :

ਨਿਰੰਕਾਰ ਆਕਾਰੁ ਕਰਿ ਗੁਰ ਮੂਰਤਿ ਹੋਇ ਧਿਆਨ ਧਰਾਇਆ ॥[143]

ਨਾਰਾਇਣ ਨਿਜ ਰੂਪ ਧਰਿ ਨਾਥਾ ਨਾਥ ਸਨਾਥ ਕਰਾਇਆ ॥
ਨਰਪਤਿ ਨਰਹ ਨਰਿੰਦ ਹੈ ਨਿਰੰਕਾਰਿ ਆਕਾਰੁ ਬਣਾਇਆ ॥
ਕਰਤਾ ਪੁਰਖੁ ਵਖਾਣੀਐ ਕਾਰਣੁ ਕਰਣ ਬਿਰਦੁ ਬਿਰਦਾਇਆ ॥
ਦੇਵੀ ਦੇਵ ਦੇਵਾਧਿ ਦੇਵ ਅਲਖ ਅਭੇਵ ਨ ਅਲਖੁ ਲਖਾਇਆ ॥
ਸਤਿਰੂਪੁ ਸਤਿਨਾਮੁ ਕਰਿ ਸਤਿਗੁਰ ਨਾਨਕ ਦੇਉ ਜਪਾਇਆ ॥
ਧਰਮਸਾਲ ਕਰਤਾਰਪੁਰੁ ਸਾਧ ਸੰਗਤਿ ਸਚ ਖੰਡੁ ਵਸਾਇਆ ॥
ਵਾਹਿਗੁਰੂ ਗੁਰ ਸਬਦ ਸੁਣਾਇਆ ॥[144]

ਸਤਿਗੁਰੂ ਪਰਮਾਤਮਾ ਦੀ ਹੀ ਮੂਰਤ ਹਨ :

ਸਤਿਗੁਰੁ ਵਡਾ ਆਖੀਐ ਵਡੇ ਦੀ ਵਡੀ ਵਡਿਆਈ ॥
ਓਅੰਕਾਰਿ ਆਕਾਰੁ ਕਰਿ ਲਖ ਦਰੀਆਉ ਨ ਕੀਮਤਿ ਪਾਈ ॥
ਇਕ ਵਰਭੰਡੁ ਅਖੰਡੁ ਹੈ ਜੀਅ ਜੰਤ ਕਰਿ ਰਿਜਕੁ ਦਿਵਾਈ ॥
ਲੂੰਅ ਲੂੰਅ ਵਿਚਿ ਰਖਿਓਨੁ ਕਰਿ ਵਰਭੰਡ ਕਰੋੜਿ ਸਮਾਈ ॥
ਕੇਵਡੁ ਵਡਾ ਆਖੀਐ ਕਵਣ ਥਾਉ ਕਿਸੁ ਪੁਛਾ ਜਾਈ ॥
ਅਪੜਿ ਕੋਇ ਨ ਹੰਘਈ ਸੁਣਿ ਸੁਣਿ ਆਖਣ ਆਖਿ ਸੁਣਾਈ ॥
ਸਤਿਗੁਰੁ ਮੂਰਤਿ ਪਰਗਟੀ ਆਈ ॥[145]

ਪੂਰਨ ਬ੍ਰਹਮ ਸਮਸਰਿ ਦੂਤੀਆ ਨਾਸਤ,
ਪ੍ਰਤਿਮਾ ਅਨੇਕ ਹੋਇ ਕੈਸੇ ਬਨ ਆਵਈ ॥
ਘਟ ਘਟ ਪੂਰਨ ਬ੍ਰਹਮ ਦੇਖੈ ਸੁਨੈ ਬੋਲੈ,
ਪ੍ਰਤਿਮਾ ਮੈਂ ਕਾਹੇ ਨ ਪ੍ਰਗਟ ਹ੍ਵੈ ਦਿਖਾਵਈ ॥
ਘਰ ਘਰ ਘਰਨਿ ਅਨੇਕ ਏਕ ਰੂਪ ਹੁਤੇ,
ਪਤਿਮਾ ਸਕਲ ਦੇਵ ਹੋਇ ਨ ਸੁਹਾਵਈ ॥
ਸਤਿਗੁਰ ਪੂਰਨ ਬ੍ਰਹਮ ਸਾਵਧਾਨ ਸੋਈ,
ਏਕ ਜੋਤਿ ਮੂਰਤਿ ਜੁਗਲ ਹ੍ਵੈ ਪੁਜਾਵਈ ॥[146]

ਗੁਰੂ ਪਰਮਾਤਮਾ ਦੀ ਪੂਰਨ ਮੂਰਤਿ ਹੈ ਤਾਂ ਹੀ ਤਾਂ ਭਾਈ ਗੁਰਦਾਸ ਨੇ ਦੱਸਿਆ ਹੈ :

ਧਿਆਨੁ ਮੂਲੁ ਗੁਰ ਦਰਸਨੋ ਪੂਰਨ ਬ੍ਰਹਮੁ ਜਾਣਿ ਜਾਣੋਈ ॥
ਪੂਜ ਮੂਲ ਸਤਿਗੁਰ ਚਰਣ ਕਰਿ ਗੁਰਦੇਵ ਸੇਵ ਸੁਖ ਹੋਈ ॥
ਮੰਤ੍ਰ ਮੂਲੁ ਸਤਿਗੁਰੁ ਬਚਨ ਇਕ ਮਨਿ ਹੋਇ ਅਰਾਧੈ ਕੋਈ ॥
ਮੋਖ ਮੂਲੁ ਕਿਰਪਾ ਗੁਰੂ ਜੀਵਨ ਮੁਕਤਿ ਸਾਧ ਸੰਗਿ ਸੋਈ ॥
ਆਪ ਗਣਾਇ ਨ ਪਾਈਐ ਆਪੁ ਗਵਾਇ ਮਿਲੈ ਵਿਰਲੋਈ ॥
ਆਪ ਗਵਾਏ ਆਪ ਹੈ ਸਭ ਕੋ ਆਪਿ ਆਪੇ ਸਭੁ ਕੋਈ ॥
ਗੁਰ ਚੇਲਾ ਚੇਲਾ ਗੁਰੁ ਹੋਈ ॥[147]

ਪਰ ਇਸੇ ਦੇ ਨਾਲ ਨਾਲ ਭਾਈ ਗੁਰਦਾਸ ਜੀ ਨੇ ਇਹ ਵੀ ਬਹੁਤ ਸਪਸ਼ਟ ਕਰ ਦਿੱਤਾ ਹੈ ਕਿ ਸਤਿਗੁਰੂ ਦਾ ਸ਼ਬਦ ਹੀ ਰੱਬੀ ਗਿਆਨ ਦਾ ਭੇਦ ਦਸਦਾ ਹੈ ਅਤੇ 'ਗੁਰੂ' ਤੇ 'ਸ਼ਬਦ' ਅਭੇਦ ਹਨ ਤਾਂਕਿ ਇਹ ਭੁਲੇਖਾ ਨਾ ਰਹੇ ਕਿ ਸਰੀਰ ਰੂਪ ਵਿਚ ਹੀ ਸਤਿਗੁਰੂ ਜੀ ਗੁਰੂ ਹਨ :

ਰੋਮ ਰੋਮ ਕੋਟ ਮੁਖ ਮੁਖ ਰਸਨਾ ਅਨੰਤ,
ਅਨਕ ਮਨੰਤਰ ਲੌ ਕਹਤ ਨ ਆਵਈ ॥
ਕੋਟ ਬ੍ਰਹਮੰਡ ਭਾਰ ਡਾਰ ਤੁਲਾਧਾਰ ਬਿਖੇ,
ਤੋਲੀਐ ਜੌ ਬਾਰ ਬਾਰ ਤੋਲ ਨ ਸਮਾਵਈ ॥
ਚਤਰ ਪਦਾਰਥ ਔ ਸਾਗਰ ਸਮੂਹ ਸੁਖ,
ਬਿਬਿਧ ਬੈਕੁੰਠ ਮੋਲ ਮਹਿਮਾ ਨ ਪਾਵਈ ॥
ਸਮਝ ਨ ਪਰੈ ਕਰੈ ਕੌਨ ਗੌਨ ਭੌਨ ਮਨ,
ਪੂਰਨ ਬ੍ਰਹਮ ਗੁਰ ਸ਼ਬਦ ਸੁਨਾਵਈ ॥[148]

ਸਤਿਗੁਰੂ ਤੇ ਸ਼ਬਦ ਇਕੋ ਹੀ ਹਨ :

ਜੈਸੇ ਫਲ ਮੈਂ ਬਿਰਖ, ਬਿਰਖ ਸੈਂ ਹੋਤ ਫਲ,
ਅਦਭੁਤਿ ਗਤਿ ਕਛੂ ਕਹਨੁ ਨ ਆਵੈ ਜੀ ॥
ਜੈਸੇ ਬਾਸ ਬਾਵਨ ਮੈਂ, ਬਾਵਨ ਹੈ ਬਾਸ ਬਿਖੈ,
ਬਿਸਮ ਚਰਿਤ੍ਰ ਕੋਊ ਮਰਮੁ ਨ ਪਾਵੈ ਜੀ ॥
ਕਾਸਟ ਮੈਂ ਅਗਨਿ ਹੈ ਅਗਨਿ ਮੈਂ ਕਾਸਟ ਹੈ,
ਅਤਿ ਅਸਚਰਜ ਹੈ ਕੌਤਕ ਕਹਾਵੈ ਜੀ ॥
ਸਤਿਗੁਰ ਮੈ ਸ਼ਬਦ, ਸ਼ਬਦ ਮੈ ਸਤਿਗੁਰ ਹੈ,
ਨਿਰਗੁਣ ਗਿਆਨ ਧਿਆਨ ਸਮਝਾਵੈ ਜੀ ॥[149]

ਉਪਰੋਕਤ ਪਉੜੀਆਂ, ਕਬਿੱਤਾਂ ਤੋਂ ਭਲੀ ਭਾਂਤ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਨਾਨਕ ਪਾਰਬ੍ਰਹਮ ਪਰਮਾਤਮਾ ਨਾਲ ਇਕਮਿਕ ਸਨ ਅਤੇ ਉਨ੍ਹਾਂ ਨੂੰ ਪਰਮਾਤਮਾ ਦਾ

ਸੱਚਾ ਗਿਆਨ ਪ੍ਰਾਪਤ ਸੀ, ਜਿਹੜਾ ਉਨ੍ਹਾਂ ਸ਼ਬਦ ਦੁਆਰਾ ਮਨੁੱਖੀ ਕਲਿਆਣ ਲਈ ਪਰਗਟ ਕੀਤਾ। ਗੁਰੂ ਨਾਨਕ ਜੀ ਕੋਲ ਪਰਮਾਤਮਾ ਦਾ ਸੱਚਾ ਗਿਆਨ ਹੀ ਨਹੀਂ ਸੀ ਬਲਕਿ ਉਨ੍ਹਾਂ ਦੇ ਜ਼ਿੰਮੇ ਇਹ ਕੰਮ ਵੀ ਪਰਮਾਤਮਾ ਵੱਲੋਂ ਲਗਿਆ ਸੀ ਕਿ ਇਹ ਸੱਚਾ ਗਿਆਨ ਪਰਗਟ ਕਰਕੇ ਕੁਰਾਹੇ ਪਈ ਮਨੁੱਖਤਾ ਨੂੰ ਮੁਕਤੀ ਦੇ ਮਾਰਗ ਤੇ ਲਿਆਉਣਾ ਹੈ। ਇਸੇ ਕਰਕੇ ਹੀ ਉਨ੍ਹਾਂ ਸੰਗਤ ਤੇ ਗੁਰਮੁਖ ਪੰਥ ਦੀ ਸਥਾਪਨਾ ਕੀਤੀ। ਇਸ ਦ੍ਰਿਸ਼ਟੀ ਤੋਂ ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਨੂੰ ਕਿਸੇ ਧਰਮ ਵਿਸ਼ੇਸ਼ ਨਾਲ ਸੰਬੰਧਿਤ ਨਾ ਦਸ ਕੇ ਕਲਿਯੁਗ ਨੂੰ ਤਾਰਨ ਲਈ ਅਵਤਾਰ ਰੂਪ ਵਿਚ ਪੇਸ਼ ਕੀਤਾ ਹੈ ਅਤੇ ਉਨ੍ਹਾਂ ਨੂੰ ਜਗਤ ਗੁਰੂ ਦੀ ਉਪਾਧੀ ਦਿੱਤੀ ਹੈ.

ਜਗਤੁ ਗੁਰੂ ਗੁਰੁ ਨਾਨਕ ਦੇਉ ॥[160]
ਜਾਹਰ ਪੀਰ ਜਗਤ ਗੁਰੁ ਬਾਬਾ ॥[161]

ਗੁਰੂ ਨਾਨਕ ਦੇਵ ਜੀ ਦੇ ਆਗਮਨ ਨਾਲ ਖੀਣ ਹੋ ਚੁੱਕੇ ਧਰਮ ਦੀ ਪੁਨਰ ਸੁਰਜੀਤੀ ਹੋਈ :

ਗੁਰਮੁਖ ਧਰਮ ਸੰਪੂਰਣੁ ਹੋਣਾ ॥[162]

ਸੰਖੇਪ ਵਿਚ ਗੁਰੂ ਨਾਨਕ ਦੇਵ ਜੀ ਪਰਮਾਤਮਾ ਦਾ ਅਵਤਾਰ ਨਾ ਹੁੰਦੇ ਹੋਏ ਵੀ ਪਰਮਾਤਮਾ ਨਾਲ ਇਕਮਿਕ ਹੋਏ ਹੋਣ ਕਰਕੇ ਅਤੇ ਕਲਿਜੁਗ ਵਿਚ ਧਰਮ ਦੀ ਸੁਰਜੀਤੀ ਦੇ ਮਨੋਰਥ ਲਈ ਪਰਮਾਤਮਾ ਦਾ ਹੀ ਰੂਪ ਸਨ। ਉਹ ਕਲਜੁਗ ਦੇ ਅੰਧਕਾਰ ਵਿਚ ਸੱਚ ਦਾ ਸੂਰਜ ਹੋ ਕੇ ਪ੍ਰਗਟੇ। ਕਲਿਜੁਗ, ਵਿਚ ਧਰਮ ਨੂੰ ਮੁੜ ਸੁਰਜੀਤ ਕਰਨ ਕਰਕੇ 'ਜਗਤ ਗੁਰੂ' ਅਖਾਏ। ਇਸ ਤਰ੍ਹਾਂ ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਦੇਵ ਦਾ ਸਰੂਪ ਬਿਆਨ ਕਰਦਿਆਂ ਉਨ੍ਹਾਂ ਨੂੰ ਪੱਛਮ ਅਤੇ ਪੂਰਬ ਦੇ ਪੈਗੰਬਰੀ ਅਤੇ ਰਹੱਸਵਾਦੀ ਧਰਮਾਂ ਦੇ ਸੰਸਥਾਪਕਾਂ ਦੇ ਮੇਲ ਸਰੂਪ ਵਿਚ ਬਿਆਨ ਕੀਤਾ ਹੈ। ਸ਼ਾਇਦ ਇਸੇ ਕਰਕੇ ਉਹ ਗੁਰੂ ਨਾਨਕ ਨੂੰ 'ਜਾਹਰ ਪੀਰ' ਅਤੇ 'ਜਗਤ ਗੁਰ' ਇੱਕੋ ਸਾਹੇ ਹੀ ਕਹਿ ਜਾਂਦੇ ਹਨ। ਪੈਗੰਬਰ ਦੀ ਤਰ੍ਹਾਂ ਉਨ੍ਹਾਂ ਦੇ ਜ਼ਿੰਮੇ ਇਕ ਮਿਸ਼ਨ ਵੀ ਲਗਿਆ ਹੈ ਅਤੇ ਰਹੱਸਵਾਦੀ ਧਰਮ ਸੰਸਥਾਪਕ ਦੀ ਤਰ੍ਹਾਂ ਉਹ ਪਰਮਾਤਮਾ ਨਾਲ ਇਕਮਿਕ ਵੀ ਹਨ। ਪਰ ਨਾਲ ਇਨ੍ਹਾਂ ਦੋਹਾਂ ਸਰੂਪਾਂ ਤੋਂ ਨਖੇੜਾ ਵੀ ਕੀਤਾ ਗਿਆ ਹੈ। ਗੁਰੂ ਪਰਮਾਤਮਾ ਅਤੇ ਅਕਾਲਪੁਰਖ ਨਾਲ ਹੀ ਇਕਮਿਕ ਨਹੀਂ ਸਨ ਸਗੋਂ ਉਹ ਸੰਗਤ ਅਤੇ ਸ਼ਬਦ ਨਾਲ ਵੀ ਇੱਕ ਰੂਪ ਹੀ ਹਨ। ਸ਼ਾਇਦ ਇਹੀ ਨਖੇੜਾ ਹੈ ਗੁਰੂ ਨਾਨਕ ਦੇ ਸਰੂਪ ਦਾ ਉਪਰੋਕਤ ਦਸੇ ਪੈਗੰਬਰੀ ਅਤੇ ਰਹੱਸਵਾਦੀ ਮੱਤਾਂ ਦੇ ਸੰਸਥਾਪਕਾਂ ਨਾਲੋਂ। ਉਹ ਇੱਕੋ ਸਮੇਂ ਪ੍ਰਮਾਤਮਾ, ਸ਼ਬਦ ਅਤੇ ਸੰਗਤ ਨਾਲ ਅਭੇਦ ਹੁੰਦੇ ਹੋਏ ਵੀ ਈਸਾ ਦੀ ਤਰ੍ਹਾਂ ਪ੍ਰਮਾਤਮਾ ਦੇ ਇਕਲੌਤੇ ਪੁੱਤਰ ਨਹੀਂ ਅਤੇ ਇਸੇ ਸਰੂਪ ਕਰਕੇ ਹੀ ਉਹ ਪਰਮਾਤਮਾ ਦਾ ਅਵਤਾਰ ਹੁੰਦੇ ਹੋਏ ਵੀ ਰਵਾਇਤੀ ਵੈਸ਼ਨਵ, ਸ਼ੈਵ ਅਰਥਾਂ ਵਿਚ ਅਵਤਾਰ ਤੋਂ ਵੀ ਭਿੰਨ ਹਨ।

## ਸਿੱਖ ਧਰਮ ਸੁਧਾਰ ਲਹਿਰ, ਫ਼ਿਰਕਾ ਜਾਂ ਨਵਾਂ ਧਰਮ

ਕੀ ਗੁਰੂ ਨਾਨਕ ਦੇਵ ਜੀ ਦਾ ਧਰਮ ਕਿਸੇ ਪਹਿਲੇ ਪ੍ਰਚਲਿਤ ਧਰਮ ਦੀ ਸੁਧਾਰ ਲਹਿਰ ਜਾਂ ਫ਼ਿਰਕੇ ਮਾਤਰ ਹੈ? ਇਸ ਪ੍ਰਸ਼ਨ ਦਾ ਕੁੱਝ ਉੱਤਰ ਤਾਂ ਸਿੱਖ ਧਰਮ ਦੇ ਆਰੰਭ

ਦੀ ਵਿਚਾਰ ਕਰਦਿਆਂ ਹੀ ਮਿਲ ਜਾਂਦਾ ਹੈ। ਸੁਧਾਰਕ ਕਿਸੇ ਪੂਰਬ ਪ੍ਰਚਲਿਤ ਧਰਮ ਪਰੰਪਰਾ ਵਿਚ ਰਹਿੰਦਾ ਹੋਇਆ ਉਸ ਵਿਚ ਪ੍ਰਵਾਨਿਤ ਰੱਬੀ ਗਿਆਨ ਨੂੰ ਸਤਿ ਪ੍ਰਵਾਨ ਕਰਕੇ ਉਸ ਦੇ ਅਮਲ ਤੇ ਵਿਆਖਿਆ ਵਿਚ ਆ ਚੁੱਕੀਆਂ ਗਲਤੀਆਂ ਨੂੰ ਸੁਧਾਰਨ ਦਾ ਯਤਨ ਕਰਦਾ ਹੈ ਜਾਂ ਫਿਰ ਉਹ ਵਿਸ਼ਨੂੰ, ਬ੍ਰਹਮਾ, ਸ਼ਿਵਜੀ ਆਦਿ ਦੀ ਤਰ੍ਹਾਂ ਇੱਕੋ ਦੇਵਤਾ ਹੁੰਦਾ ਹੋਇਆ ਵੱਖ ਵੱਖ ਸਮਿਆਂ ਤੇ ਆਪਣੇ ਚਲਾਏ ਧਰਮ ਵਿਚ ਆਉਂਦੇ ਸੰਕਟਾਂ ਦੀ ਨਵਿਰਤੀ ਲਈ ਫਿਰ ਫਿਰ ਅਵਤਾਰ ਧਾਰਨ ਕਰਦਾ ਹੈ। ਸੁਧਾਰਕ ਪੂਰਬ ਧਰਮ ਵਿਚ ਪ੍ਰਵਾਨਿਤ ਰੱਬੀ ਗਿਆਨ, ਸ਼ਰੁਤੀ ਤੋਂ ਬਿਨਾ ਆਪਣਾ ਕੋਈ ਵਖਰਾ ਅਲਹਾਮ ਪ੍ਰਾਪਤੀ ਦਾ ਦਾਵ੍ਹਾ ਨਹੀਂ ਕਰਦਾ। ਸੁਧਾਰ ਲਈ ਵੀ ਮੁੜ ਮੁੜ ਉਹ ਆਪਣੇ ਯਤਨਾਂ ਦੀ ਪੁਸ਼ਟੀ ਲਈ ਪੂਰਬ ਪ੍ਰਚਲਿਤ ਰੱਬੀ ਗਿਆਨ ਨੂੰ ਹੀ ਵਰਤਦਾ ਹੈ ਅਤੇ ਉਸੇ ਦੀ ਹੀ ਪੁਨਰ ਸੁਰਜੀਤੀ ਦਾ ਯਤਨ ਕਰਦਾ ਹੈ। ਇਸ ਦੇ ਨਾਲ ਹੀ ਕੋਈ ਫਿਰਕਾ ਮਤਿ ਜਾਂ ਸੰਪ੍ਰਦਾਇ ਵੀ ਕਿਸੇ ਧਰਮ ਵਿਸ਼ੇਸ਼ ਦੀਆਂ ਹੱਦਾਂ ਵਿਚ ਰਹਿੰਦਿਆਂ ਹੋਇਆਂ ਉਸੇ ਧਰਮ ਦੇ ਕੁਝ ਪੱਖਾਂ ਤੇ ਜ਼ਿਆਦਾ ਬਲ ਦੇਣ ਕਰਕੇ, ਅੰਸ਼ਿਕ ਰੂਪ ਵਿਚ ਮੂਲ ਪਰੰਪਰਾ ਤੋਂ ਵੱਖਰਾ ਰੂਪ ਜ਼ਰੂਰ ਗ੍ਰਹਿਣ ਕਰ ਲੈਂਦਾ ਹੈ, ਪਰ ਇਹ ਉਸ ਤੋਂ ਬਿਲਕੁਲ ਸੁਤੰਤਰ ਹੋਣ ਦਾ ਦਾਅਵਾ ਨਹੀਂ ਕਰਦਾ ਬਲਕਿ ਇਹ ਦਾਵਾ ਕਰਦਾ ਹੈ ਕਿ ਪ੍ਰਚਲਿਤ ਧਰਮ ਪਰੰਪਰਾ ਦੀ ਉਸ ਦੀ ਵਿਆਖਿਆ ਜਾਂ ਸਮਝ ਹੀ ਸ਼ੁਧ ਹੈ। ਸੁਧਾਰ ਅਤੇ ਫਿਰਕੇ ਦੇ ਇਨ੍ਹਾਂ ਅਰਥਾਂ ਵਿਚ ਜਦੋਂ ਅਸੀਂ ਭਾਈ ਗੁਰਦਾਸ ਜੀ ਦੀ ਰਚਨਾ ਦੇ ਆਧਾਰ ਤੇ ਗੁਰੂ ਨਾਨਕ ਦੇਵ ਜੀ ਦੇ ਯਤਨਾਂ ਦੀ ਪਰਖ ਕਰਦੇ ਹਾਂ ਤਾਂ ਉਹ ਦੋਹਾਂ ਵਿਚੋਂ ਕਿਸੇ ਵਿਚ ਵੀ ਨਹੀਂ ਆਉਂਦੇ। ਗੁਰੂ ਨਾਨਕ ਦੇਵ ਜੀ ਨਾ ਕਿਸੇ ਪੂਰਬ ਪ੍ਰਚਲਿਤ ਧਰਮ ਪਰੰਪਰਾ ਵਿਚ ਪ੍ਰਾਪਤ ਰੱਬੀ ਗਿਆਨ ਨੂੰ ਆਧਾਰ ਮੰਨ ਕੇ ਉਸ ਵਿਚ ਆਈਆਂ ਕੁਰੀਤੀਆਂ ਦੇ ਸੁਧਾਰਕ ਹਨ ਅਤੇ ਨਾ ਹੀ ਉਹ ਕਿਸੇ ਪੂਰਬ ਪ੍ਰਚਲਿਤ ਰੱਬੀ ਗਿਆਨ ਦੀ ਕੁਝ ਖ਼ਾਸ ਪੱਖਾਂ ਤੇ ਬਲ ਸਹਿਤ ਵਿਆਖਿਆ ਹੀ ਕਰ ਰਹੇ ਹਨ। ਉਨ੍ਹਾਂ ਦੀ ਪ੍ਰੇਰਨਾ ਰੱਬੀ ਗਿਆਨ ਹੀ ਸੀ ਪਰ ਉਹ ਕਿਸੇ ਪਰੰਪਰਾ ਤੋਂ ਪ੍ਰਾਪਤ ਨਹੀਂ ਸਗੋਂ ਰੱਬੀ ਮੇਲ ਦੁਆਰਾ ਪ੍ਰਾਪਤ ਸੀ। ਉਹ ਕਿਸੇ ਫਿਰਕੇ ਮੱਤ ਦੇ ਆਗੂ ਜਾਂ ਧਰਮ ਸੁਧਾਰ ਲਹਿਰ ਦੇ ਮੋਢੀ ਨਹੀਂ ਸਨ ਸਗੋਂ ਰੱਬੀ ਦਰਗਾਹ ਵਿਚੋਂ ਧਰਮ ਸਥਾਪਨਾ ਦਾ ਮਿਸ਼ਨ ਸੌਂਪ ਕੇ ਭੇਜੇ ਗਏ ਹਨ :

ਪੂਰਾ ਸਤਿਗੁਰੁ ਜਾਣੀਐ ਪੂਰੇ ਪੂਰਾ ਠਾਟੁ ਬਣਾਇਆ ॥
ਪੂਰੇ ਪੂਰਾ ਤੋਲੁ ਹੈ ਘਟੈ ਨ ਵਧੈ ਘਟਾਇ ਵਧਾਇਆ ॥
ਪੂਰੇ ਪੂਰਾ ਮਤਿ ਹੈ ਹੋਰਸੁ ਪੁਛਿ ਨ ਮਤਾ ਪਕਾਇਆ ॥
ਪੂਰੇ ਪੂਰਾ ਮੰਤੁ ਹੈ ਪੂਰਾ ਬਚਨ ਨ ਟਲੈ ਟਲਾਇਆ ॥
ਸਭੇ ਇਛਾ ਪੂਰੀਆਂ ਸਾਧ ਸੰਗਤਿ ਮਿਲਿ ਪੂਰਾ ਪਾਇਆ ॥
ਵੀਹ ਇਕੀਹ ਉਲੰਘਕੈ ਪਤਿ ਪਉੜੀ ਚੜਿ ਨਿਜ ਘਰਿ ਆਇਆ ॥
ਪੂਰੇ ਪੂਰਾ ਹੋਇ ਸਮਾਇਆ ॥[153]

ਇਸੇ ਕਾਰਨ ਕਰਕੇ ਗੁਰੂ ਨਾਨਕ ਦੇਵ ਜੀ ਦੁਆਰਾ ਸਥਾਪਤ ਸਾਧ ਸੰਗਤ ਜਾਂ ਸਤਿਸੰਗਤ ਵਿਚ ਰੱਬੀ ਗਿਆਨ ਦੀ ਪ੍ਰਾਪਤੀ ਦਾ ਸ੍ਰੋਤ ਪਰਬ ਪ੍ਰਚਲਿਤ ਗ੍ਰੰਥ ਨਹੀਂ ਸਗੋਂ ਸਤਿਗੁਰੂ

ਦਾ ਸ਼ਬਦ ਹੀ ਪ੍ਰਵਾਨ ਹੋਇਆ। ਪਰ ਇਸ ਦਾ ਇਹ ਅਰਥ ਬਿਲਕੁਲ ਨਹੀਂ ਲੈ ਲੈਣਾ ਚਾਹੀਦਾ ਕਿ ਧਰਮ ਸੁਧਾਰ ਸਿੱਖੀ ਦਾ ਵਿਸ਼ੇਸ਼ ਲੱਛਣ ਨਹੀਂ ਸੀ। ਧਰਮ ਸੁਧਾਰ ਸਿੱਖੀ ਦਾ ਪ੍ਰਮੁੱਖ ਲੱਛਣ ਸੀ ਪਰ ਇਹ ਕਿਸੇ ਵਿਸ਼ੇਸ਼ ਧਰਮ ਪਰੰਪਰਾ ਦੀ ਸੁਧਾਰ ਦੀ ਲਹਿਰ ਨਹੀਂ ਸੀ ਸਮੁੱਚੇ ਤੌਰ ਤੇ ਧਰਮ ਸੁਧਾਰ ਦੀ ਲਹਿਰ ਸੀ ਜਿਸ ਵਿਚ ਕੇਵਲ ਹਿੰਦੂ ਜਾਂ ਕੇਵਲ ਮੁਸਲਮਾਨ ਮੱਤ ਜਾਂ ਹੋਰ ਦੂਜੇ ਫਿਰਕਿਆਂ ਦਾ ਸੁਧਾਰ ਸ਼ਾਮਲ ਨਹੀਂ ਸੀ। ਉਨ੍ਹਾਂ ਦਾ ਧਰਮ ਤਾਂ ਕਲਿਯੁਗ ਦੀ ਪ੍ਰਵ੍ਰਿਤੀ ਦੇ ਅਨੁਸਾਰ ਧਰਮ ਸੀ ਜਿਸ ਦਾ ਪ੍ਰਯੋਜਨ ਖੀਣ ਹੋ ਚੁੱਕੇ ਧਰਮ ਦੀ ਪੁਨਰ ਸਥਾਪਨਾ ਕਰਨਾ ਸੀ :

ਕਲਿਜੁਗ ਬਾਬੇ ਤਾਰਿਆ ਸਤਿਨਾਮੁ ਪੜਿ ਮੰਤ੍ਰ ਸੁਣਾਇਆ ॥
ਕਲਿ ਤਾਰਣਿ ਗੁਰੁ ਨਾਨਕ ਆਇਆ ॥[154]

ਬਾਬੇ ਤਾਰੇ ਚਾਰਿ ਚਕਿ ਨਉਖੰਡਿ ਪ੍ਰਿਥਮੀ ਸਚਾ ਢੋਆ ॥
ਗੁਰਮੁਖਿ ਕਲਿ ਵਿਚ ਪਰਗਟੁ ਹੋਆ ॥[155]

ਸਭ ਸਿਧੀ ਇਹ ਬੁਝਿਆ ਕਲਿ ਤਾਰਣਿ ਨਾਨਕ ਅਵਤਾਰਾ ॥[156]

ਕਲਿਜੁਗਿ ਨਾਨਕ ਨਾਮੁ ਸੁਖਾਲਾ ॥[157]

ਭਇਆ ਆਨੰਦ ਜਗਤੁ ਵਿਚਿ ਕਲਿ ਤਾਰਨ ਗੁਰ ਨਾਨਕ ਆਇਆ ॥
ਹਿੰਦੂ ਮੁਸਲਮਾਣਿ ਨਿਵਾਇਆ ॥[158]

ਵਡਾ ਪੁਰਖੁ ਪਰਗਟਿਆ ਕਲਿਜੁਗ ਅੰਦਰਿ ਜੋਤਿ ਜਗਾਈ ॥[159]

ਕਲਿਜੁਗ ਰਹਿਆ ਪੈਰ ਇਕੁ ਹੋਇ ਨਿਮਾਣਾ ਧਰਮ ਅਧੀਣਾ ॥
ਮਾਣ ਨਿਮਾਣੇ ਸਤਿਗੁਰੂ ਸਾਧ ਸੰਗਤਿ ਪਰਗਟ ਪਰਬੀਣਾ ॥
ਗੁਰਮੁਖ ਧਰਮ ਸਪੂਰਣੁ ਰੀਣਾ ॥[160]

ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਦੁਆਰਾ ਸਥਾਪਿਤ ਗੁਰਮਤਿ ਮਾਰਗ ਨੂੰ ਕਿਸੇ ਧਰਮ ਵਿਸ਼ੇਸ਼ ਦੀ ਸੁਧਾਰ ਲਹਿਰ ਜਾਂ ਕਿਸੇ ਧਰਮ ਵਿਸ਼ੇਸ਼ ਦੇ ਵਿਰੋਧ ਵਿਚ ਉਤਪੰਨ ਹੋਇਆ ਕਹਿਣ ਨਾਲੋਂ ਇਹ ਗੱਲ ਵਾਰ ਵਾਰ ਦ੍ਰਿੜ੍ਹਤਾ ਪੂਰਬਕ ਕਹੀ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਧਰਮ ਕਲਜੁਗ ਦੇ ਅਨੁਰੂਪ ਸੀ ਅਤੇ ਉਨ੍ਹਾਂ ਨੇ ਕਲਜੁਗ ਵਿਚ ਡਾਵਾਂ ਡੋਲ, ਨਿੱਘਰ ਚੁੱਕੀ ਹਾਲਤ ਵਿਚ ਧਰਮ ਨੂੰ ਮੁੜ ਚਾਰ ਪੈਰਾਂ ਤੇ ਖੜਾ ਕੀਤਾ।

ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਦੇਵ ਦੇ ਧਰਮ ਦੀ ਪ੍ਰਕ੍ਰਿਤੀ, ਲੋੜ ਆਦਿ ਨੂੰ ਬਿਆਨ ਕਰਨ ਲਈ ਇਸ ਨੂੰ ਕਿਸੇ ਧਰਮ ਵਿਸ਼ੇਸ਼ ਦੇ ਵਿਰੋਧ ਵਿਚ ਬਿਆਨ ਕਰਨ ਦੀ ਥਾਂ ਕਲਿਜੁਗ ਦੇ ਵਿਰੋਧ ਵਿਚ ਹੀ ਬਿਆਨ ਕੀਤਾ ਹੈ। ਕਲਿਜੁਗ ਦਾ ਵਰੰਨਣ ਹਿੰਦੂ ਪੁਰਾਣਾ ਸਿਮ੍ਰਤੀਆਂ, ਮਹਾਕਾਵਾਂ, ਆਦਿ ਵਿਚ ਅਨੇਕਾ ਪੱਖਾਂ ਤੋਂ ਕੀਤਾ ਮਿਲਦਾ ਹੈ।[161] ਇਸ ਸਾਰੇ ਬਿਆਨ ਦਾ ਸਮੁੱਚਾ ਅਰਥ ਤਾਂ ਇਸ ਸਮੇਂ ਦੀ ਸਰਵ-ਪੱਖੀ ਗਿਰਾਵਟ ਬਿਆਨ ਕਰਨਾ ਹੀ ਸੀ। ਭਾਈ ਗੁਰਦਾਸ ਜੀ ਲਈ ਨਵੇਂ ਧਰਮ ਦੀ ਲੋੜ, ਸੁਭਾਅ ਨੂੰ ਬਿਆਨ ਕਰਨ ਲਈ ਇਸ ਤੋਂ ਉੱਤਮ ਚਿੰਨ੍ਹ ਹੋਰ ਕਿਹੜਾ ਲੱਭ ਸਕਦਾ ਸੀ ? ਗੁਰੂ ਨਾਨਕ ਦੇਵ ਜੀ ਦਾ ਪ੍ਰਯੋਜਨ ਧਰਮ ਨੂੰ ਗਿਰਾਵਟ ਚੋਂ ਕੱਢ ਕੇ ਮੁੜ ਉਸ ਨੂੰ ਕ੍ਰਿਆਸ਼ੀਲ ਰੂਪ ਵਿਚ

ਸਥਾਪਿਤ ਕਰਨਾ ਸੀ। ਇਸ ਪੱਖੋਂ ਵੀ ਕਲਿਯੁਗ ਨਾਲੋਂ ਹੋਰ ਵਧੀਆ ਵਿਰੋਧੀ ਭਾਵ ਭਾਈ ਸਾਹਿਬ ਨੂੰ ਕਿਹੜਾ ਲੱਭਣਾ ਸੀ ? ਇਸ ਕਰਕੇ ਹੀ ਉਨ੍ਹਾਂ ਕਲਿਯੁਗ ਦਾ ਨਿਖੇਧਾਤਮਿਕ ਮਾਪਦੰਡ ਹੀ ਆਪਣੀ ਵਿਆਖਿਆ ਵਿਚ ਵਰਤ ਲਿਆ ਅਤੇ ਕਲਿਯੁਗ ਦੇ ਧਰਮ ਸੁਭਾਅ ਦਾ ਵਰਨਣ ਹਿੰਦੂ ਪਰੰਪਰਾ ਦੇ ਅਨੁਰੂਪ ਹੀ ਪ੍ਰਵਾਨ ਕਰ ਲਿਆ :

ਚਾਰਿ ਜੁਗਿ ਕਰਿ ਥਾਪਨਾ ਸਤਿਜੁਗੁ ਤ੍ਰੇਤਾ ਦੁਆਪਰ ਸਾਜੇ ॥
ਚਉਥਾ ਕਲਿਜੁਗ ਥਾਪਿਆ ਚਾਰਿ ਵਰਨਿ ਚਾਰੋਂ ਕੇ ਰਾਜੇ ॥
ਬ੍ਰਹਮਣਿ, ਛਤ੍ਰੀ, ਵੈਸਿ, ਸੂਦ੍ਰਿ, ਜੁਗ ਜੁਗ ਏਕੋ ਵਰਨ ਬਿਰਾਜੇ ॥[162]

ਕਲਿਜੁਗੁ ਚਉਥਾ ਥਾਪਿਆ ਸੂਦ੍ਰ ਬਿਰਤਿ ਜਗ ਮਹਿ ਵਰਤਾਈ ॥
ਕਰਮ ਸੁ ਰਿਗਿ ਜੁਜਰ ਸਿਆਮ ਕੇ ਕਰੇ ਜਗਤੁ ਰਿਦਿ ਬਹੁ ਸੁਕਚਾਈ ॥
ਮਾਇਆ ਮੋਹੀ ਮੇਦਨੀ ਕਲਿ ਕਲਿਵਾਲੀ ਸਭਿ ਭਰਮਾਈ ॥
ਉਠੀ ਗਿਲਾਨਿ ਜਗਤ੍ਰਿ ਵਿਚਿ ਹਉਮੈ ਅੰਦਰਿ ਜਲੈ ਲੁਕਾਈ ॥
ਕੋਇ ਨ ਕਿਸੇ ਪੂਜਦਾ ਊਚ ਨੀਚ ਸਭਿ ਗਤਿ ਬਿਸਰਾਈ ॥
ਭਏ ਬਿਅਦਲੀ ਪਾਤਸ਼ਾਹ ਕਲਿ ਕਾਤੀ ਉਮਰਾਇ ਕਸਾਈ ॥
ਰਹਿਆ ਤਪਾਵਸੁ ਤ੍ਰਿਹੁ ਜੁਗੀ ਚਉਥੇ ਜੁਗਿ ਜੋ ਦੇਇ ਸੁ ਪਾਈ ॥
ਕਰਮ ਭ੍ਰਿਸਟਿ ਸਭਿ ਭਈ ਲੋਕਾਈ ॥[163]

ਭਾਈ ਗੁਰਦਾਸ ਦੀ ਜੁਗ ਗਰਦੀ ਦੇ ਲੱਛਣ ਵੀ ਬਹੁਤ ਸੰਖੇਪ ਰੂਪ ਵਿਚ ਵਰਨਣ ਕਰਦੇ ਹਨ :

ਜੁਗਿ ਗਰਦੀ ਜਬ ਹੋਵਹੇ ਉਲਟੇ ਜੁਗ ਕਿਆ ਹੋਇ ਵਰਤਾਰਾ ॥
ਉਠੇ ਗਿਲਾਨਿ ਜਗਤਿ ਵਿਚਿ ਵਰਤੇ ਪਾਪ ਭ੍ਰਿਸਟਿ ਸੰਸਾਰਾ ॥
ਵਰਨਾਵਰਨ ਨ ਭਾਵਨੀ ਖਹਿ ਖਹਿ ਜਲਨ ਬਾਸ ਅੰਗਿਆਰਾ ॥
ਨਿੰਦਿਆ ਚਲੇ ਵੇਦ ਕੀ ਸਮਝਨਿ ਨਹਿ ਅਗਿਆਨਿ ਗੁਬਾਰਾ ॥
ਬੇਦ ਗਿਰੰਥ ਗੁਰ ਹਟਿ ਹੈ ਜਿਸੁ ਲਗਿ ਭਵਜਲ ਪਾਰਿ ਉਤਾਰਾ ॥
ਸਤਿਗੁਰ ਬਾਝ ਨ ਬੁਝੀਐ ਜਿਚਰੁ ਧਰੇ ਨ ਪ੍ਰਭੁ[164] ਅਵਤਾਰਾ ॥
ਗੁਰ ਪਰਮੇਸਰੁ ਇਕੁ ਹੈ ਸਚਾ ਸਾਹੁ ਜਗਤੁ ਬਣਜਾਰਾ ॥
ਚੜ੍ਹੇ ਸੂਰ ਮਿਟਿ ਜਾਇ ਅੰਧਾਰਾ ॥[165]

ਕਲਿਜੁਗ ਦਾ ਕੇਵਲ ਸੁਭਾਅ ਹੀ ਬਿਆਨ ਨਹੀਂ ਕੀਤਾ ਸਗੋਂ ਕਲਿਜੁਗ ਦੇ ਧਰਮ ਜਾਂ ਸਾਧਨਾ ਦਾ ਬਿਆਨ ਵੀ ਕੀਤਾ ਹੈ ਜੋ ਕਿ ਕਾਫ਼ੀ ਹੱਦ ਤੱਕ ਰਵਾਇਤੀ ਵਰਨਣ ਦੇ ਹੀ ਅਨੁਰੂਪ ਹੈ ਜੋ ਭਾਈ ਗੁਰਦਾਸ ਆਪ ਵੀ ਹਵਾਲੇ ਸਹਿਤ ਪ੍ਰਵਾਨ ਕਰਦੇ ਹਨ :

ਕਲਿਜੁਗ ਕੀ ਸੁਣ ਸਾਧਨਾ ਕਰਮ ਕਿਰਤਿ ਕੀ ਚਲੇ ਨ ਕਾਈ ॥
ਬਿਨਾ ਭਜਨ ਭਗਵਾਨ ਕੇ ਭਾਉ ਭਗਤਿ ਬਿਨੁ ਠਉੜਿ ਨ ਪਾਈ ॥
ਲਹੈ ਕਮਾਣਾ ਏਤ ਜੁਗਿ ਪਿਛਲੀ ਜੁਗੀਂ ਕਰੀ ਕਮਾਈ ॥
ਪਾਇਆ ਮਾਨਸ ਦੇਹਿ ਕਉ ਐਥੋਂ ਚੁਕਿਆ ਠੌਰ ਨ ਠਾਈ ॥

ਕਲਿਜੁਗਿ ਕੇ ਉਪਕਾਰਿ ਸੁਣਿ ਜੈਸੇ ਬੇਦ ਅਥਰਵਣ ਗਾਈ ॥
ਭਾਉ ਭਗਤਿ ਪਰਵਾਨ ਹੈ ਜਗ ਹੋਮ ਗੁਰਪੁਰਬਿ ਕਮਾਈ ॥
ਕਰਿ ਕੇ ਨੀਚ ਸਦਾਵਣਾ ਤਾਂ ਪ੍ਰਭੁ ਲੇਖੇ ਅੰਦਰਿ ਪਾਈ ॥
ਕਲਿਜੁਗਿ ਨਾਵੈ ਕੀ ਵਡਿਆਈ ॥[166]
ਸਤਿਜੁਗਿ ਇਕੁ ਵਿਗਾੜਦਾ ਤਿਸੁ ਪਿਛੈ ਫੜਿ ਦੇਸੁ ਪੀੜਾਏ ॥
ਤ੍ਰੇਤੈ ਨਗਰੀ ਵਗਲੀਐ ਦੁਆਪੁਰਿ ਵੰਸੁ ਨਰਕਿ ਸਹਮਾਏ ॥
ਜੋ ਫੇੜੈ ਸੋ ਫੜੀਦਾ ਕਲਿਜੁਗਿ ਸਚਾ ਨਿਆਉ ਕਰਾਏ ॥
ਸਤਿਜੁਗ ਸਤੁ ਤ੍ਰੇਤੈ ਜੁਗਾ ਦੁਆਪੁਰਿ ਪੂਜਾ ਚਾਰਿ ਦਿੜਾਏ ॥
ਕਲਿਜੁਗਿ ਨਾਉ ਅਰਾਧਣਾ ਹੋਰ ਕਰਮ ਕਰਿ ਮੁਕਤਿ ਨਾ ਪਾਏ ॥
ਜੁਗਿ ਜੁਗਿ ਲੁਣੀਐ ਬੀਜਿਆ ਪਾਪ ਪੁੰਨੁ ਕਰਿ ਦੁਖ ਸੁਖ ਪਾਏ ॥
ਕਲਿਜੁਗਿ ਚਿਤਵੈ ਪੁੰਨ ਫਲ ਪਾਪਹੁ ਲੇਪ ਅਧਰਮ ਕਮਾਏ ॥
ਗੁਰਮੁਖਿ ਸੁਖ ਫਲੁ ਆਪ ਗਵਾਏ ॥[167]

ਭਾਈ ਗੁਰਦਾਸ ਜੀ ਦਾ ਉਪਰੋਕਤ ਰਵਾਇਤੀ ਵਿਸ਼ਵਾਸ-ਪ੍ਰਬੰਧ ਦਾ ਬਿਆਨ ਉਸ ਵੇਲੇ ਦੀ ਵਰਤਮਾਨ ਸਥਿਤੀ ਨੂੰ ਬਿਆਨ ਕਰਨ ਦੇ ਮਨੋਰਥ ਲਈ ਸੀ ਕਿਉਂਕਿ ਗੁਰੂ ਨਾਨਕ ਦੇ ਆਗਮਨ ਤੋਂ ਪਹਿਲਾਂ ਵਰਤਮਾਨ ਧਾਰਮਿਕ, ਰਾਜਨੀਤਿਕ, ਸਮਾਜਿਕ, ਸਦਾਚਾਰਕ ਗਿਰਾਵਟ ਦੀ ਸਥਿਤੀ ਨੂੰ ਬਿਆਨ ਕਰਨ ਲਈ ਕਲਿਜੁਗਿ ਦੇ ਵਿਚਾਰ ਨੂੰ ਵਰਤਣ ਤੋਂ ਬਿਨਾ ਇਤਨਾ ਢੁਕਵਾਂ ਤੇ ਬਲਸ਼ਾਲੀ ਵਿਚਾਰ ਹੋਰ ਨਹੀਂ ਸੀ। ਪਰੰਤੂ ਭਾਈ ਗੁਰਦਾਸ ਜੀ ਨਿਰਾ ਸਿਧਾਂਤ ਬਿਆਨ ਕਰਕੇ ਹੀ ਚੁੱਪ ਨਹੀਂ ਸਾਧ ਜਾਂਦੇ ਅਸਲੀ ਵਰਤਮਾਨ ਦਸ਼ਾ ਨੂੰ ਵਿਸਥਾਰ ਵਿਚ ਬਿਆਨ ਕਰਦੇ ਹਨ। ਵਿਸਥਾਰ ਦਾ ਦੋਸ਼ ਕਰਦੇ ਹੋਏ ਵੀ ਅਸੀਂ ਇਥੇ ਭਾਈ ਗੁਰਦਾਸ ਜੀ ਦੇ ਸਮੇਂ ਦੀ ਸਥਿਤੀ ਬਾਰੇ ਉਨ੍ਹਾਂ ਦਾ ਆਪਣਾ ਬਿਆਨ ਦੇਣਾ ਜ਼ਰੂਰੀ ਸਮਝਦੇ ਹਾਂ :

ਕਲਿਜੁਗਿ ਬੋਧੁ ਅਉਤਾਰੁ ਹੈ ਬੋਧੁ ਅਬੋਧੁ ਨ ਦ੍ਰਿਸ਼ਟੀ ਆਵੈ ॥
ਕੋਇ ਨ ਕਿਸੈ ਵਰਜਈ ਸੋਈ ਕਰੇ ਜੋਈ ਮਨਿ ਭਾਵੈ ॥
ਕਿਸੇ ਪੁਜਾਈ ਸਿਲਾ ਸੁੰਨਿ ਕੋਈ ਗੋਰੀ ਮੜ੍ਹੀ ਪੁਜਾਵੈ ॥
ਤੰਤ੍ਰ ਮੰਤ੍ਰ ਪਾਖੰਡ ਕਰਿ ਕਲਹਿ ਕ੍ਰੋਧੁ ਬਹੁ ਵਾਦਿ ਵਧਾਵੈ ॥
ਆਪੋ ਧਾਪੀ ਹੋਇ ਕੈ ਨਿਆਰੇ ਨਿਆਰੇ ਧਰਮ ਚਲਾਵੈ ॥
ਕੋਈ ਪੂਜੈ ਚੰਦੁ ਸੂਰੁ ਕੋਈ ਧਰਤਿ ਅਕਾਸੁ ਮਨਾਵੈ ॥
ਪਉਣੁ ਪਾਣੀ ਬੈਸੰਤਰੋ ਧਰਮ ਰਾਜ ਕੋਈ ਤ੍ਰਿਪਤਾਵੈ ॥
ਫੋਕਟਿ ਧਰਮੀ ਭਰਮਿ ਭੁਲਾਵੈ ॥ 18 ॥
ਭਈ ਗਿਲਾਨਿ ਜਗਤਿ੍ ਵਿਚਿ ਚਾਰਿ ਵਰਨਿ ਆਸ੍ਰਮ ਉਪਾਏ ॥
ਦਸਿ ਨਾਮਿ ਸੰਨਿਆਸੀਆ ਜੋਗੀ ਬਾਰਹ ਪੰਥਿ ਚਲਾਏ ॥
ਜੰਗਮ ਅਤੇ ਸਰੇਵੜੇ ਦਗੇ ਦਿਗੰਬਰਿ ਵਾਦਿ ਕਰਾਏ ॥
ਬ੍ਰਹਮਣਿ ਬਹੁ ਪਰਕਾਰਿ ਕਰਿ ਸਾਸਤ੍ਰਿ ਵੇਦ ਪੁਰਾਣਿ ਲੜਾਏ ॥

ਖਟੁ ਦਰਸ਼ਨ ਬਹੁ ਵੈਰਿ ਕਰਿ ਨਾਲਿ ਛਤੀਸਿ ਪਖੰਡ ਰਲਾਏ ॥
ਤੰਤ ਮੰਤ ਰਾਸਾਇਣਾ ਕਰਾਮਾਤਿ ਕਾਲਖਿ ਲਪਟਾਏ ॥
ਇਕਸਿ ਤੇ ਬਹੁ ਰੂਪਿ ਕਰਿ ਰੂਪਿ ਕੁਰੂਪੀ ਘਣੇ ਦਿਖਾਏ ॥
ਕਲਿਜੁਗਿ ਅੰਦਰਿ ਭਰਮਿ ਭੁਲਾਏ ॥ 19 ॥
ਬਹੁਵਾਟੀ ਜਗਿ ਚਲੀਆ, ਤਬ ਹੀ ਭਏ ਮੁਹੰਮਦਿ ਯਾਰਾ ॥
ਕਉਮਿ ਬਹਤਰਿ ਸੰਗਿ ਕਰਿ ਬਹੁ ਬਿਧਿ ਵੈਰੁ ਵਿਰੋਧੁ ਪਸਾਰਾ ॥
ਰੋਜੇ ਈਦ ਨਿਮਾਜਿ ਕਰਿ ਕਰਮੀ ਬੰਦਿ ਕੀਆ ਸੰਸਾਰਾ ॥
ਪੀਰ ਪੈਕੰਬਰਿ ਅਉਲੀਏ ਗਉਸਿ ਕੁਤਬ ਬਹੁ ਭੇਖ ਸਵਾਰਾ ॥
ਠਾਕੁਰ ਦੁਆਰੇ ਢਾਹਿ ਕੈ ਤਿਹਿ ਠਉੜੀ ਮਾਸੀਤਿ ਉਸਾਰਾ ॥
ਮਾਰਨਿ ਗਊ ਗਰੀਬ ਨੋ ਧਰਤੀ ਉਪਰਿ ਪਾਪੁ ਬਿਥਾਰਾ ॥
ਕਾਫਰਿ ਮੁਲਹਦਿ ਇਰਮਨੀ ਰੂਮੀ ਜੰਗੀ ਦੁਸਮਣਿ ਦਾਰਾ ॥
ਪਾਪੇ ਦਾ ਵਰਤਿਆ ਵਰਤਾਰਾ ॥20॥
ਚਾਰਿ ਵਰਨਿ ਚਾਰਿ ਮਜ਼ਹਬਾਂ ਜਗਿ ਵਿਚਿ ਹਿੰਦੂ ਮੁਸਲਮਾਣੇ ॥
ਖੁਦੀ ਬਖੀਲਿ ਤਕਬਰੀ ਖਿੰਚੋਤਾਣਿ ਕਰੇਨਿ ਧਿਙਾਣੇ ॥
ਗੰਗ ਬਨਾਰਸਿ ਹਿੰਦੂਆਂ ਮਕਾ ਕਾਬਾ ਮੁਸਲਮਾਣੇ ॥
ਸੁੰਨਤਿ ਮੁਸਲਮਾਣ ਦੀ ਤਿਲਕ ਜੰਞੂ ਹਿੰਦੂ ਲੋਭਾਣੇ ॥
ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ ॥
ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ ॥
ਸਚ ਕਿਨਾਰੇ ਰਹਿ ਗਿਆ ਖਹਿ ਮਰਦੇ ਬਾਮ੍ਹਣਿ ਮਉਲਾਣੇ ॥
ਸਿਰੋ ਨ ਮਿਟੇ ਆਵਣਿ ਜਾਣੇ ॥ 21 ॥[168]

ਉਪਰੋਕਤ ਪਉੜੀਆਂ ਵਿਚ ਕਲਿਜੁਗ ਦੇ ਦੂਜੇ ਲੱਛਣਾਂ ਦੇ ਨਾਲ ਨਾਲ, ਫੋਕਟਿ ਧਰਮ ਕਮਾਣਾ, ਭਰਮ ਵਿਚ ਭੁਲੇ ਰਹਿਣਾ, ਪਾਪ ਦਾ ਵਰਤਾਰਾ ਹੋ ਜਾਣਾ ਅਤੇ ਜੰਮਣ ਮਰਨ ਦੇ ਦੁਖ ਦਾ ਨਾ ਮਿਟਣਾ ਆਦਿ ਲੱਛਣ ਵਿਸ਼ੇਸ਼ ਰੂਪ ਵਿਚ ਦ੍ਰਿੜ੍ਹ ਕਰਵਾਏ ਗਏ ਹਨ। ਭਾਈ ਗੁਰਦਾਸ ਜੀ ਇਸ ਗਲੋਂ ਸੁਚੇਤ ਹਨ ਕਿ ਜੁਗਾਂ ਦਾ ਸਿੱਧਾਂਤ ਜਿਸ ਵਿਚ ਕਲਿਜੁਗ ਚੌਥਾ ਤੇ ਸਭ ਪੱਖੋਂ ਨਿਘਰੇ ਹਾਲਾਤ ਦਾ ਜੁਗ ਹੈ ਭਾਰਤੀ ਧਰਮ ਪਰੰਪਰਾ ਵਿਚ ਹੀ ਪ੍ਰਵਾਨਤ ਸਿੱਧਾਂਤ ਹੈ। ਇਸ ਲਈ ਉਨ੍ਹਾਂ ਨੇ ਭਾਰਤੀ ਤੇ ਸਾਮੀ ਸਮੁੱਚੇ ਪ੍ਰਸੰਗ ਨਾਲ ਨਿਆਂ ਕਰਨ ਲਈ ਸਾਮੀ ਪਰੰਪਰਾ ਦਾ ਵੀ, ਗਿਰਾਵਟ ਤੇ ਨਿਘਰੀ ਹਾਲਤ ਨੂੰ ਬਿਆਨ ਕਰਨ ਦਾ ਧਾਰਮਿਕ ਸਿੱਧਾਂਤ, ਉਸ ਸਮੇਂ ਦੇ ਹਾਲਾਤ ਨੂੰ ਬਿਆਨ ਕਰਨ ਲਈ ਆਪਣੇ ਸਮੁੱਚੇ ਪ੍ਰਸੰਗ ਦੀ ਸਮੁੱਚੀ ਦਸ਼ਾ ਤੋਂ ਜਾਣੂ ਕਰਵਾਉਣ ਲਈ ਵੀ ਵਰਤਿਆ ਹੈ :

ਕਰਨਿ ਬਖੀਲੀ ਆਪਿ ਵਿਚ ਰਾਮ ਰਹੀਮ ਕੁਥਾਇ ਖਲੋਈ ॥
ਰਾਹਿ ਸੈਤਾਨੀ ਦੁਨੀਆ ਗੋਈ ॥[169]
ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ ॥[170]

ਇਥੇ ਭਾਈ ਗੁਰਦਾਸ ਜੀ ਦੁਆਰਾ 'ਕਲਿਜੁਗ' ਤੇ 'ਸ਼ੈਤਾਨੀ ਰਾਹ' ਦੇ ਦੋਵੇਂ ਵਿਚਾਰਾਂ ਦੀ ਇੱਕੋ ਪ੍ਰਸੰਗ ਵਿਚ ਸਮਾਨ ਸਥਿਤੀ ਦੇ ਪ੍ਰਗਟਾਵੇ ਲਈ ਵਰਤੋਂ ਬਹੁਤ

ਮਹੱਤਵਪੂਰਨ ਹੈ। ਇਸ ਦੀ ਅਸੀਂ ਅਗੇ ਜਾ ਕੇ ਵਿਚਾਰ ਕਰਾਂਗੇ। ਉਪਰੋਕਤ ਬਿਆਨ ਕੀਤੀ 'ਅੰਧੇਰ,' 'ਦ੍ਵੈਖ', 'ਪਾਪ' ਤੇ 'ਦਇਆ ਹੀਣਤਾ' ਦੀ ਸਥਿਤੀ ਵਿਚ ਧਰਮ ਰੂਪੀ ਧਰਤੀ ਹੇਠਲੇ ਬਲਦ ਦੀ ਇੱਕ ਪੈਰ ਤੇ ਖੜ੍ਹਕੇ ਇਹ ਭਾਰ ਚੁੱਕੀ ਅਵਸਥਾ ਵਿਚ ਕੀਤੀ ਪੁਕਾਰ ਦੇ ਉੱਤਰ ਵਿਚ ਪਰਮਾਤਮਾ ਨੇ ਨਿਆਂ ਇਹ ਕੀਤਾ :

ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ ॥
ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ ॥
ਪਾਰਬ੍ਰਹਮ ਪੂਰਨ ਬ੍ਰਹਮੁ ਕਲਿਜੁਗਿ ਅੰਦਰਿ ਇਕੁ ਦਿਖਾਇਆ ॥
ਚਾਰੇ ਪੈਰ ਧਰਮ ਦੇ ਚਾਰਿ ਵਰਨਿ ਇਕੁ ਵਰਨੁ ਕਰਾਇਆ ॥
ਰਾਣਾ ਰੰਕੁ ਬਰਾਬਰੀ ਪੈਰੀ ਪਾਵਣਾ ਜਗਿ ਵਰਤਾਇਆ ॥
ਉਲਟਾ ਖੇਲੁ ਪਿਰੰਮ ਦਾ ਪੈਰਾ ਉਪਰਿ ਸੀਸੁ ਨਿਵਾਇਆ ॥
ਕਲਿਜੁਗੁ ਬਾਬੇ ਤਾਰਿਆ ਸਤਿਨਾਮੁ ਪੜ੍ਹਿ ਮੰਤ੍ਰ ਸੁਣਾਇਆ ॥
ਕਲਿ ਤਾਰਣਿ ਗੁਰੁ ਨਾਨਕੁ ਆਇਆ ॥[171]

ਅਤੇ

ਕਲਿਜੁਗ ਰਹਿਆ ਪੈਰ ਇਕੁ ਹੋਇ ਨਿਮਾਣਾ ਧਰਮ ਅਧੀਣਾ ॥
ਮਾਣੁ ਨਿਮਾਣੈ ਸਤਿਗੁਰੂ ਸਾਧ ਸੰਗਤਿ ਪਰਗਟ ਪਰਬੀਣਾ ॥
ਗੁਰਮੁਖ ਧਰਮ ਸਪੂਰਣ.ਰੀਣਾ ॥[172]

ਅਤੇ

ਸਤਿਜੁਗਿ ਸਤਿ ਤ੍ਰੇਤੈ ਜੁਗਾ ਦੁਆਪੁਰਿ ਪੂਜਾ ਬਹਲੀ ਘਾਲਾ ॥
ਕਲਿਜੁਗਿ ਗੁਰਮੁਖਿ ਨਾਉਂ ਲੈ ਪਾਰਿ ਪਵੈ ਭਵਜਲ ਭਰਨਾਲਾ ॥
ਚਾਰਿ ਚਰਣ ਸਤਿਜੁਗੈ ਵਿਚਿ ਤ੍ਰੇਤੈ ਚਉਥੈ ਚਰਣ ਉਕਾਲਾ ॥
ਦੁਆਪੁਰਿ ਹੋਏ ਪੈਰ ਦੁਇ ਇਕਤੈ ਪੈਰ ਧਰੰਮੁ ਦੁਖਾਲਾ ॥
ਮਾਣੁ ਨਿਮਾਣੈ ਜਾਣਿ ਕੈ ਬਿਨਉ ਕਰੈ ਕਰਿ ਨਦਰਿ ਨਿਹਾਲਾ ॥
ਗੁਰ ਪੂਰੈ ਪਰਗਾਸੁ ਕਰਿ ਧੀਰਜੁ ਧਰਮ ਸਚੀ ਧਰਮਸਾਲਾ ॥
ਆਪੇ ਖੇਤੁ ਆਪੇ ਰਖਵਾਲਾ ॥[173]

ਉਪਰੋਕਤ ਵਰਨਣ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਚਲਾਇਆ ਧਰਮ ਮਾਰਗ ਕਿਸੇ ਪੂਰਬ ਵਰਤੀ ਧਰਮ ਦੀ ਨਾ ਤਾਂ ਸੁਧਾਰ ਲਹਿਰ ਹੀ ਸੀ ਅਤੇ ਨਾ ਹੀ ਕੋਈ ਫ਼ਿਰਕਾ ਜਾਂ ਸੰਪ੍ਰਦਾਇ ਬਲਕਿ ਸਮੁੱਚੇ ਤੌਰ ਤੇ ਨਿਘਰੀ ਤੇ ਗਿਰਾਵਟ ਦੇ ਟੋਏ ਵਿਚ ਡੁੱਬੀ ਮਨੁੱਖਤਾ ਦੇ ਉਧਾਰ ਲਈ ਰੱਬੀ ਮੇਹਰ ਦਾ ਪ੍ਰਕਾਸ਼ ਸੀ। ਇੱਕ ਨਵਾਂ ਧਰਮ ਸੀ ਜੋ ਕਿ ਰੱਬੀ ਗਿਆਨ ਦੇ ਪ੍ਰਕਾਸ਼ ਤੇ ਆਧਾਰਿਤ ਸੀ ਅਗਿਆਨਤਾ ਦ੍ਵੈਤ, ਹੰਕਾਰ, ਵਿਚ ਭਟਕ ਚੁੱਕੀ ਮਨੁੱਖਤਾ ਨੂੰ ਬਚਾਣ ਦਾ ਰੱਬੀ ਉਪਰਾਲਾ ਸੀ। ਇਹ ਧਰਮ ਸੁਧਾਰ ਲਹਿਰ ਨਾ ਹੁੰਦੇ ਹੋਏ ਵੀ ਇਨ੍ਹਾਂ ਅਰਥਾਂ ਵਿਚ ਸੁਧਾਰ ਲਹਿਰ ਸੀ ਕਿ ਇਸ ਨੇ ਸਮੁੱਚੇ ਧਰਮ ਨੂੰ ਗਿਰਾਵਟ (ਕਲਿਜੁਗ, ਸ਼ੈਤਾਨੀ ਰਾਹ) 'ਚੋਂ ਕੱਢ ਕੇ ਮੁੜ ਲੋਕਾਂ ਦੀ ਮੁਕਤੀ ਦੇ ਸਾਧਨ, ਰੱਬੀ ਰਾਹ ਦੇ ਰੂਪ ਵਿਚ ਸਥਾਪਿਤ ਕਰਨਾ ਸੀ।

## ਦੂਜੇ ਪ੍ਰਚਲਿਤ ਮਤਾਂ ਦੇ ਟਾਕਰੇ ਤੇ ਸਿੱਖ ਧਰਮ ਦੇ ਵਿਸ਼ੇਸ਼ ਲੱਛਣ

ਹੁਣ ਇਹ ਪ੍ਰਸ਼ਨ ਵਿਚਾਰ ਦੀ ਮੰਗ ਕਰਦਾ ਹੈ ਕਿ ਭਾਈ ਗੁਰਦਾਸ ਜੀ ਗੁਰੂ ਨਾਨਕ ਦੇਵ ਜੀ ਦੁਆਰਾ ਧਰਮ ਦੀ ਸਥਾਪਨਾ ਨੂੰ ਕਿਨ੍ਹਾਂ ਅਰਥਾਂ ਵਿਚ ਬਿਆਨ ਕਰ ਰਹੇ ਹਨ ? ਗੁਰੂ ਨਾਨਕ ਦੇਵ ਜੀ ਦੁਆਰਾ ਸਥਾਪਿਤ ਧਰਮ ਦਾ ਪੂਰਬਵਰਤੀ ਧਰਮਾਂ ਪ੍ਰਤਿ ਕੀ ਰਵੱਈਆ ਸੀ ? ਅਤੇ ਉਨ੍ਹਾਂ ਦੁਆਰਾ ਸਥਾਪਿਤ ਧਰਮ ਦੇ ਪੂਰਬਲੇ ਧਰਮਾਂ ਦੀ ਤੁਲਨਾ ਵਿਚ ਕਿਹੜੇ ਕਿਹੜੇ ਵਿਸ਼ੇਸ਼ ਲੱਛਣ ਸਨ ? ਜਦੋਂ ਭਾਈ ਗੁਰਦਾਸ ਜੀ ਇਹ ਕਹਿੰਦੇ ਹਨ ਕਿ ਗੁਰੂ ਨਾਨਕ ਦੇਵ ਜੀ ਨੇ ਧਰਮ ਦੀ ਸਥਾਪਨਾ ਕੀਤੀ ਤਾਂ ਇਸ ਦਾ ਇਹ ਅਰਥ ਨਹੀਂ ਲਿਆ ਜਾ ਸਕਦਾ ਕਿ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਧਰਮਾਂ ਦੀ ਅਣਹੋਂਦ ਸੀ। ਭਾਈ ਗੁਰਦਾਸ ਜੀ ਦੁਆਰਾ ਆਪਣੀ ਰਚਨਾ ਵਿਚ ਬਾਰ ਬਾਰ ਦੂਜੇ ਧਰਮਾਂ ਦੀ ਦਸ਼ਾ ਦਾ ਬਿਆਨ ਹੀ ਇਸ ਗੱਲ ਦਾ ਪ੍ਰਤੱਖ ਸਬੂਤ ਹੈ ਕਿ ਧਰਮ ਪਹਿਲਾਂ ਸਨ। ਪਰੰਤੂ ਸਥਿਤੀ ਅਜਿਹੀ ਸੀ ਕਿ ਧਰਮ ਹੁੰਦੇ ਹੋਏ ਵੀ ਧਰਮ ਲੋਪ ਹੋ ਚੁੱਕਿਆ ਸੀ। ਇਨ੍ਹਾਂ ਅਰਥਾਂ ਵਿਚ ਅਰਥਾਤ ਧਰਮ ਦੇ ਹੁੰਦਿਆਂ ਵੀ ਧਰਮ ਦੀ ਅਣਹੋਂਦ ਦੀ ਗਵਾਹੀ ਗੁਰਬਾਣੀ ਵਿਚੋਂ ਵੀ ਮਿਲ ਜਾਂਦੀ ਹੈ :

ਕਲਿ ਕਾਤੀ ਰਾਜੇ ਕਾਸਾਈ ਧਰਮ ਪੰਖ ਕਰਿ ਉਡਰਿਆ ॥
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥
ਹਉ ਭਾਲਿ ਬਿਕੁੰਨੀ ਹੋਈ ॥ ਆਧੇਰੈ ਰਾਹੁ ਨ ਕੋਈ ॥
ਵਿਚਿ ਹਉਮੈ ਕਰਿ ਦੁਖੁ ਰੋਈ ॥
ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥1॥[174]

ਨਿਮਨਲਿਖਤ ਸ਼ਬਦ ਵਿਚ ਵੀ ਧਰਮ ਹੁੰਦਿਆਂ ਵੀ ਧਰਮ ਦੇ ਅਮਲ ਦੀ ਅਣਹੋਂਦ ਦਾ ਹੀ ਸੰਕੇਤ ਮਿਲਦਾ ਹੈ ਅਤੇ ਨਾਲ ਹੀ ਸਹੀ ਧਰਮ ਦਾ ਸਰੂਪ ਵੀ ਬਿਆਨ ਕੀਤਾ ਗਿਆ ਹੈ :

ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥
ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥1॥
ਸੰਤਹੁ ਸਾਗਰੁ ਪਾਰਿ ਉਤਰੀਐ ॥
ਜੇ ਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰਪਰਸਾਦੀ ਤਰੀਐ ॥1॥ਰਹਾਉ॥
ਕੋਟਿ ਤੀਰਥ ਮਜਨ ਇਸਨਾਨਾ ਇਸੁ ਕਲਿ ਮਹਿ ਮੈਲੁ ਭਰੀਜੈ ॥
ਸਾਧ ਸੰਗਿ ਜੋ ਹਰਿ ਗੁਣ ਗਾਵੈ ਸੋ ਨਿਰਮਲੁ ਕਰਿ ਲੀਜੈ ॥2॥
ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ ਇਨ੍ ਪੜਿਆ ਮੁਕਤਿ ਨ ਹੋਈ ॥
ਏਕੁ ਅਖਰੁ ਜੋ ਗੁਰਮੁਖਿ ਜਾਪੈ ਤਿਸ ਕੀ ਨਿਰਮਲ ਸੋਈ ॥3॥
ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥
ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ ॥4॥[175]

ਭਾਈ ਗੁਰਦਾਸ ਜੀ ਨੇ ਇਨ੍ਹਾਂ ਅਰਥਾਂ ਵਿਚ ਹੀ ਧਰਮ ਦੇ ਹੁੰਦਿਆਂ ਵੀ ਅਧਰਮ ਪਾਪ ਦੇ ਵਰਤਾਰੇ ਦਾ ਵਿਸਥਾਰ ਸਹਿਤ ਵਰਨਣ ਕੀਤਾ ਹੈ। ਧਰਮ ਬਾਹਰੀ ਰੂਪਾਂ, ਭੇਖਾਂ,

ਕਰਕੇ ਵਰਤਮਾਨ ਸੀ ਪਰ ਵਰਤਾਰਾ ਧਰਮ ਦੀ ਥਾਂ ਅਧਰਮ ਦਾ ਹੀ ਸੀ। ਰੂਹੋਂ ਸਖਣੇ ਧਾਰਮਿਕ ਰੂਪ, ਧਰਮ-ਕਰਮ, ਹਉਮੈ, ਦ੍ਵੈਖ, ਪਾਪ ਦਾ ਕਾਰਨ ਬਣਨ ਦੇ ਨਾਲ ਨਾਲ ਰੱਬੀ ਰਾਹ ਦਾ ਮਾਰਗ ਹੋਣ ਦੀ ਥਾਂ ਆਪਸੀ ਵਿਰੋਧ ਈਰਖਾ ਦਾ ਕਾਰਨ ਬਣ ਚੁੱਕੇ ਸਨ। ਇਸ ਸਥਿਤੀ ਦਾ ਬਿਆਨ ਅਸੀਂ ਪਹਿਲਾਂ ਵੀ ਸੰਖੇਪ ਵਿਚ ਦੇਖ ਆਏ ਹਾਂ। ਇਸ ਸੰਬੰਧ ਵਿਚ ਹੇਠ ਲਿਖੀਆਂ ਉਦਾਹਰਣਾਂ ਧਿਆਨ ਦੇਣ ਯੋਗ ਹਨ। ਜਦੋਂ ਗੁਰੂ ਨਾਨਕ ਦੇਵ ਜੀ ਸੁਮੇਰ ਪਰਬਤ ਤੇ ਸਿੱਧਾਂ ਨੂੰ ਮਿਲਦੇ ਹਨ ਤਾਂ ਸਿੱਧ ਗੁਰੂ ਜੀ ਤੋਂ ਇਹ ਪ੍ਰਸ਼ਨ ਪੁੱਛਦੇ ਹਨ : 'ਮਾਤ ਲੋਕ ਵਿਚਿ ਕਿਆ ਵਰਤਾਰਾ ?' ਇਸ ਪ੍ਰਸ਼ਨ ਦੇ ਉੱਤਰ ਵਿਚ ਭਾਈ ਗੁਰਦਾਸ ਜੀ ਗੁਰੂ ਨਾਨਕ ਦੇਵ ਜੀ ਦਾ ਉਹੀ ਵਿਚਾਰ ਦਸਦੇ ਹਨ ਜੋ ਕਿ ਅਸੀਂ ਉਪਰ ਮਾਝ ਦੀ ਵਾਰ ਦੇ ਸ਼ਲੋਕ ਵਿਚ ਹੁਣੇ ਦੇਖ ਆਏ ਹਾਂ :

ਬਾਬੇ ਆਖਿਆ, ਨਾਥ ਜੀ ! ਸਚੁ ਚੰਦ੍ਰਮਾ ਕੂੜੁ ਅੰਧਾਰਾ ॥
ਕੂੜੁ ਅਮਾਵਸਿ ਵਰਤਿਆ ਹਉ ਭਾਲਣਿ ਚੜ੍ਹਿਆ ਸੰਸਾਰਾ ॥
ਪਾਪਿ ਗਿਰਾਸੀ ਪਿਰਥਮੀ ਧਉਲੁ ਖੜਾ ਧਰਿ ਹੇਠ ਪੁਕਾਰਾ ॥
ਸਿਧ ਛਪਿ ਬੈਠੇ ਪਰਬਤੀ ਕਉਣੁ ਜਗਤਿ ਕਉ ਪਾਰਿ ਉਤਾਰਾ ॥
ਜੋਗੀ ਗਿਆਨ ਵਿਹੂਣਿਆ ਨਿਸਦਿਨਿ ਅੰਗਿ ਲਗਾਏ ਛਾਰਾ ॥
ਬਾਝੁ ਗੁਰੂ ਡੁਬਾ ਜਗੁ ਸਾਰਾ ॥[176]

ਇਸੇ ਵਿਚਾਰ ਨੂੰ ਹੀ ਭਾਈ ਗੁਰਦਾਸ ਜੀ ਅਮਲੀ ਧਰਮ ਦੇ ਵਰਤਾਰੇ ਦੀਆ ਉਦਾਹਰਣਾਂ ਦੇ ਕੇ ਵਿਸਥਾਰ ਵਿਚ ਬਿਆਨ ਕਰਦੇ ਹਨ :

ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ ॥
ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ ॥
ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤੁ ਮੁਖਹੁ ਆਲਾਈ ॥
ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ ॥
ਚੇਲੇ ਬੈਠਨਿ ਘਰਾਂ ਵਿਚਿ ਗੁਰਿ ਉਠਿ ਘਰੀਂ ਤਿਨਾੜੇ ਜਾਈ ॥
ਕਾਜੀ ਹੋਏ ਰਿਸਵਤੀ ਵਢੀ ਲੈ ਕੈ ਹਕੁ ਗਵਾਈ ॥
ਇਸਤ੍ਰੀ ਪੁਰਖੈ ਦਾਮਿ ਹਿਤੁ ਭਾਵੈ ਆਇ ਕਿਥਾਊਂ ਜਾਈ ॥
ਵਰਤਿਆ ਪਾਪੁ ਸਭਸਿ ਜਗਿ ਮਾਂਹੀ ॥[177]

ਹਉਮੈ ਅੰਦਰਿ ਸਭਿ ਕੋ ਡੁਬੇ ਗੁਰੂ ਸਣੇ ਬਹੁ ਚੇਲੇ ॥
ਗੁਰਮੁਖਿ ਕੋਇ ਨ ਦਿਸਈ ਢੂੰਡੇ ਤੀਰਥਿ ਜਾਤ੍ਰੀ ਮੇਲੇ ॥
ਡਿਠੇ ਹਿੰਦੂ ਤੁਰਕਿ ਸਭਿ ਪੀਰ ਪੈਕੰਬਰਿ ਕਉਮਿ ਕਤੇਲੇ ॥
ਅੰਧੀ ਅੰਧੇ ਖੂਹੇ ਠੇਲੇ ॥[178]

ਜਦੋਂ ਮੱਕੇ ਵਿਚ ਕਾਜ਼ੀ ਗੁਰੂ ਨਾਨਕ ਦੇਵ ਜੀ ਨੂੰ ਇਹ ਪ੍ਰਸ਼ਨ ਕਰਦੇ ਹਨ ਕਿ 'ਹਿੰਦੂ ਵੱਡਾ ਹੈ ਕਿ ਮੁਸਲਮਾਨ' ਤਾਂ ਗੁਰੂ ਜੀ ਉਨ੍ਹਾ ਦੇ ਇਸ ਪ੍ਰਸ਼ਨ ਨੂੰ ਹੀ ਬੁਨਿਆਦੀ ਤੌਰ ਤੇ ਗਲਤ ਅਤੇ ਅਗਿਆਨਤਾ ਪੂਰਨ ਮੰਨਦੇ ਹੋਏ ਇਸ ਦਾ ਉੱਤਰ ਇਹ ਦਿੰਦੇ ਹਨ :

ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ ॥

ਹਿੰਦੂ ਮੁਸਲਮਾਨ ਦੁਇ ਦਰਗਹ ਅੰਦਰਿ ਲਹਨਿ ਨ ਢੋਈ ॥
ਕਚਾ ਰੰਗੁ ਕੁਸੰਭ ਦਾ ਪਾਣੀ ਧੋਤੈ ਥਿਰੁ ਨ ਰਹੋਈ ॥
ਕਰਨਿ ਬਖੀਲੀ ਆਪਿ ਵਿਚਿ ਰਾਮ ਰਹੀਮ ਕੁਥਾਇ ਖਲੋਈ ॥
ਰਾਹਿ ਸੈਤਾਨੀ ਦੁਨੀਆ ਗੋਈ ॥[179]

ਹਿੰਦੂ ਮੁਸਲਮਾਨ ਦੋਹਾਂ ਨੇ ਹੀ ਸੱਚ ਨੂੰ ਪਛਾਣਿਆਂ ਨਹੀਂ। ਸਹੀ ਪਛਾਣ ਤੋਂ ਬਿਨਾ ਉਹ ਆਖੇ ਨੂੰ ਹੀ ਸੁਣ ਕੇ ਵਖਾਣਦੇ ਰਹੇ :

ਸੁਣਿ ਆਖਾਣਿ ਵਖਾਣੁ ਆਖਿ ਵਖਾਣਿਆ ॥
ਹਿੰਦੂ ਮੁਸਲਮਾਣੁ ਨ ਸਚੁ ਸਿਞਾਣਿਆ ॥
ਦਰਗਹ ਪਤਿ ਪਰਵਾਣੁ ਮਾਣੁ ਨਿਮਾਣਿਆ ॥
ਵੇਦ ਕਤੇਬ ਕੁਰਾਣੁ ਨ ਅਖਰ ਜਾਣਿਆ ॥[180]

ਲੋਕ ਵੇਦ ਸੁਣਿ ਆਖਦਾ ਸੁਣਿ ਸੁਣਿ ਗਿਆਨੀ ਗਿਆਨੁ ਵਖਾਣੈ ॥
ਸੁਰਗ ਲੋਕ ਸਣੁ ਮਾਤ ਲੋਕ ਸੁਣਿ ਸੁਣਿ ਸਾਤ ਪਤਾਲੁ ਨ ਜਾਣੈ ॥
ਭੂਤ ਭਵਿਖ ਨ ਵਰਤਮਾਨ ਆਦਿ ਮਧਿ ਅੰਤ ਹੋਏ ਹੈਰਾਣੈ ॥
ਉਤਮ ਮਧਮ ਨੀਚ ਹੋਇ ਸਮਝਿ ਨ ਸਕਨਿ ਚੋਜ ਵਿਡਾਣੈ ॥
ਰਜ ਗੁਣ ਤਮ ਗੁਣ ਆਖੀਐ ਸਤਿ ਗੁਣ ਸੁਣ ਆਖਾਣ ਵਖਾਣੈ ॥
ਮਨ ਬਚ ਕਰਮ ਸਿ ਭਰਮਦੇ ਸਾਧ ਸੰਗਤਿ ਸਤਿਗੁਰ ਨ ਸਿਞਾਣੈ ॥
ਫਕੜੁ ਹਿੰਦੂ ਮੁਸਲਮਾਣੈ ॥[181]

ਬਾਹਰੀ ਭੇਖਾਂ ਦੇ ਭੁਲੇਖੇ ਵਿਚ ਭੁਲੇ ਲੋਕਾਂ ਨੇ ਸੱਚ ਨੂੰ ਸਹੀ ਅਰਥਾਂ ਵਿਚ ਪਛਾਣਿਆ ਹੀ ਨਹੀਂ :

ਚਾਰਿ ਵਰਣ ਕਰਿ ਵਰਤਿਆ ਵਰਨੁ ਚਿਹਨੁ ਕਿਹੁ ਨਦਰਿ ਨ ਆਇਆ ॥
ਛਿਅ ਦਰਸਨੁ ਭੇਖ ਧਾਰੀਆਂ ਦਰਸਨ ਵਿਚਿ ਨ ਦਰਸਨੁ ਪਾਇਆ ॥
ਸੰਨਿਆਸੀ ਦਸ ਨਾਵ ਧਰਿ ਨਾਉ ਗਣਾਇ ਨ ਨਾਉ ਧਿਆਇਆ ॥
ਰਾਵਲ ਬਾਰਹ ਪੰਥ ਕਰਿ ਗੁਰਮੁਖ ਪੰਥੁ ਨ ਅਲਖੁ ਲਖਾਇਆ ॥
ਬਹੁ ਰੂਪੀ ਬਹੁ ਰੂਪੀਏ ਰੂਪ ਨ ਰੇਖ ਨ ਲੇਖੁ ਮਿਟਾਇਆ ॥
ਮਿਲਿ ਮਿਲਿ ਚਲਦੇ ਸੰਗ ਲਖ ਸਾਧੂ ਸੰਗਿ ਨ ਰੰਗ ਰੰਗਾਇਆ ॥
ਵਿਣ ਗੁਰੂ ਪੂਰੇ ਮੋਹੇ ਮਾਇਆ ॥[182]

ਬਾਹਰੀ ਭੇਖਾਂ ਦੇ ਭੁਲੇਖਿਆਂ ਵਿਚ ਭਰਮ ਕੇ ਲੋਕ ਬੁਨਿਆਦੀ ਅਸਲੀਅਤ ਨੂੰ ਅੱਖੋਂ ਓਹਲੇ ਕਰ ਬੈਠੇ ਸਨ :

ਦੁਹੁ ਮਿਲਿ ਜੰਮੇ ਦੁਇ ਜਣੇ ਦੁਹੁ ਜਣਿਆ ਦੁਇ ਰਾਹ ਚਲਾਏ ॥
ਹਿੰਦੂ ਆਖਨਿ ਰਾਮੁ ਰਾਮੁ ਮੁਸਲਮਾਣਾ ਨਾਉ ਖੁਦਾਏ ॥
ਹਿੰਦੂ ਪੂਰਬਿ ਸਉਹਿਆਂ ਪਛਮਿ ਮੁਸਲਮਾਣੁ ਨਿਵਾਏ ॥
ਗੰਗ ਬਨਾਰਸਿ ਹਿੰਦੂਆ ਮਕਾ ਮੁਸਲਮਾਣੁ ਮਨਾਏ ॥

ਵੇਦ ਕਤੇਬਾ ਚਾਰਿ ਚਾਰਿ ਵਰਨ ਚਾਰਿ ਮਜ਼ਹਬ ਚਲਾਏ ॥
ਪੰਜ ਤਤ ਚੋਵੈ ਜਣੇ ਪਉਣੁ ਪਾਣੀ ਬੈਸੰਤਰੁ ਛਾਏ ॥
ਇਕ ਥਾਉਂ ਦੁਇ ਨਾਉ ਧਰਾਏ ॥[183]

ਅਤੇ

ਵੇਦ ਕਤੇਬਾ ਵਾਚਦੇ ਇਕੁ ਸਾਹਿਬੁ ਦੁਇ ਰਾਹ ਚਲਾਇਆ ॥[184]

ਗੁਰੂ ਨਾਨਕ ਦੇਵ ਜੀ ਨੇ ਸਮੁੱਚੀ ਛਾਣਬੀਣ ਕਰਨ ਉਪਰੰਤ ਪੂਰਬਲੇ ਧਰਮਾਂ ਵਿਚ ਭੇਖਾਂ ਦੀ ਅਨੇਕਤਾ ਦੇ ਭੁਲੇਖੇ ਅਤੇ ਹਉਮੈ ਦੀ ਭਰਮਾਰ ਹੀ ਦੇਖੀ। ਭਾਉ ਭਗਤੀ ਤੇ ਹਉਂ ਤਿਆਗ ਸਭ ਭੁੱਲ ਚੁੱਕੇ ਸਨ। ਇਹ ਸੀ ਸਮੁੱਚੇ ਤੌਰ ਤੇ ਪੂਰਬ ਵਰਤੀ ਧਰਮਾਂ ਦਾ ਹਾਲ :

ਬਾਬਾ ਆਇਆ ਤੀਰਥੈ ਤੀਰਥਿ ਪੁਰਬਿ ਸਭੇ ਫਿਰਿ ਦੇਖੈ ॥
ਪੂਰਬ ਧਰਮਿ ਬਹੁ ਕਰਮਿ ਕਰਿ ਭਾਉ ਭਗਤਿ ਬਿਨੁ ਕਿਤੈ ਨ ਲੇਖੈ ॥
ਭਾਉ ਨ ਬ੍ਰਹਮੈ ਲਿਖਿਆ ਚਾਰਿ ਬੇਦ ਸਿੰਮ੍ਰਿਤਿ ਪੜ੍ਹਿ ਪੇਖੈ ॥
ਢੂੰਡੀ ਸਗਲੀ ਪ੍ਰਿਥਵੀ ਸਤਿਜੁਗਿ ਆਦਿ ਦੁਆਪਰਿ ਤ੍ਰੇਤੈ ॥
ਕਲਿਜੁਗਿ ਧੁੰਧੂਕਾਰੁ ਹੈ ਭਰਮਿ ਭੁਲਾਈ ਬਹੁ ਬਿਧਿ ਭੇਖੈ ॥
ਭੇਖੀ ਪ੍ਰਭੂ ਨ ਪਾਈਐ ਆਪੁ ਗਵਾਏ ਰੂਪ ਨ ਰੇਖੈ ॥[185]

ਅਜਿਹੀ ਭੇਖਾਂ ਦੀ ਅਨੇਕਤਾ, ਹਉਮੈ, ਆਪਸੀ ਵੈਰ ਵਿਰੋਧ ਅਤੇ ਸਚਾਈ, ਪ੍ਰੇਮ, ਨਿਮਰਤਾ ਦੀ ਸੁੰਞ ਕਾਰਨ ਪੈਦਾ ਹੋਈ ਕੁਰਲਾਹਟ ਦੀ ਹਾਲਤ ਵਿਚ ਗੁਰੂ ਨਾਨਕ ਦੇਵ ਜੀ ਦਾ ਆਗਮਨ ਰੱਬੀ ਨਿਆਂ ਸੀ। ਪਾਪ, ਹਨੇਰ, ਅਗਿਆਨਤਾ ਦੇ ਭਾਰ ਹੇਠ ਦੱਬੀ ਧਰਤੀ ਦੇ ਛੁਟਕਾਰੇ ਲਈ ਰੱਬੀ ਦਇਆ ਦਾ ਪ੍ਰਕਾਸ਼ ਹੀ ਗੁਰੂ ਨਾਨਕ ਦੇਵ ਜੀ ਸਨ ਜੋ ਉਪਰੋਕਤ ਜੁਗਗਰਦੀ ਦੀ ਸਥਿਤੀ ਵਿਚ ਸੱਚ ਦੇ ਸੂਰਜ ਦੇ ਚੜ੍ਹ ਜਾਣ ਵਾਂਗ ਸਨ। ਇਹੀ ਅਧਰਮ ਦੀ ਹਾਲਤ ਵਿਚ ਧਰਮ ਸਥਾਪਨਾ ਦਾ ਰੱਬੀ ਯਤਨ ਸੀ। ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼, ਆਗਮਨ ਨੂੰ ਬਾਰ ਬਾਰ ਹਨੇਰ ਕਾਲਖ ਦੀ ਰਾਤ ਵਿਚ ਸੂਰਜ ਦੇ ਚੜ੍ਹ ਪੈਣ ਦੀ ਤਰ੍ਹਾਂ ਬਿਆਨ ਕੀਤਾ ਹੈ :

ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ ॥
ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ ॥[186]
ਸਤਿਗੁਰ ਬਾਝੁ ਨ ਬੁਝੀਐ ਜਿਚਰੁ ਧਰੇ ਨ ਪ੍ਰਭੁ ਅਵਤਾਰਾ ॥
ਗੁਰ ਪਰਮੇਸਰੁ ਇਕੁ ਹੈ ਸਚਾ ਸਾਹੁ ਜਗਤੁ ਬਣਜਾਰਾ ॥
ਚੜ੍ਹੇ ਸੂਰ ਮਿਟਿ ਜਾਇ ਅੰਧਾਰਾ ॥[187]
ਛਪੇ ਨਾਹਿ ਛਪਾਇਆ ਚੜ੍ਹਿਆ ਸੂਰਜੁ ਜਗੁ ਰੁਸਨਾਈ ॥[188]

ਸੂਰਜ ਅਨੇਕਤਾ, ਦ੍ਵੈਤ, ਦੂਜੇ ਭਾਉ ਵਿਚ ਇੱਕ ਦਾ ਲਖਾਇਕ ਹੈ। ਹਨੇਰੇ, ਭਰਮ ਵਿਚ ਪ੍ਰਕਾਸ਼, ਨਿਸਚੈ ਦਾ ਚਿੰਨ੍ਹ ਹੈ, ਕੂੜ, ਪਾਪ ਦੀ ਥਾਂ ਸਚ, ਨਿਆਂ ਦਾ ਲਖਾਇਕ ਹੈ :

ਪਲ ਘੜੀਆ ਮੂਰਤਿ ਪਹਰਿ ਥਿਤ ਵਾਰ ਗਣਾਏ ॥
ਦੁਇ ਪਖ ਬਾਰਹ ਮਾਹ ਕਰਿ ਸੰਜੋਗ ਬਣਾਏ ॥

ਛਿਅ ਰੁਤੀ ਵਰਤਾਈਆ ਬਹੁ ਚਲਿਤ ਬਣਾਏ ॥
ਸੂਰਜੁ ਇਕੁ ਵਰਤਦਾ ਲੋਕੁ ਵੇਦ ਅਲਾਏ ॥
ਚਾਰਿ ਵਰਨ ਛਿਅ ਦਰਸਨਾ ਬਹੁ ਪੰਥ ਚਲਾਏ ॥
ਆਪੇ ਆਪਿ ਵਰਤਦਾ ਗੁਰਮੁਖਿ ਸਮਝਾਏ ॥[189]

ਰਾਤਿ ਅਨ੍ਹੇਰੀ ਅੰਧਕਾਰੁ ਲਖ ਕਰੋੜੀ ਚਮਕਨ ਤਾਰੇ ॥
ਘਰ ਘਰ ਦੀਵੇ ਬਾਲੀਅਨਿ ਪਰ ਘਰ ਤਕਨਿ ਚੋਰ ਚਗਾਰੇ ॥
ਹਟ ਪਟਣ ਘਰ ਬਾਰੀਆ ਦੇ ਦੇ ਤਾਕ ਸਵਨਿ ਨਰ ਨਾਰੇ ॥
ਸੂਰਜ ਜੋਤਿ ਉਦੋਤੁ ਕਰਿ ਤਾਰੇ ਤਾਰਿ ਅੰਨੇਰ ਨਿਵਾਰੇ ॥
ਬੰਧਨ ਮੁਕਤਿ ਕਰਾਇਦਾ ਨਾਮੁ ਦਾਨੁ ਇਸਨਾਨੁ ਵਿਚਾਰੇ ॥
ਗੁਰਮੁਖਿ ਸੁਖ ਫਲੁ ਸਾਧ ਸੰਗੁ ਪਸੂ ਪਰੇਤ ਪਤਿਤ ਨਿਸਤਾਰੇ ॥
ਪਰਉਪਕਾਰੀ ਗੁਰੂ ਪਿਆਰੇ ॥[190]

ਗੁਰਸਿਖੀ ਸਤਿਗੁਰੂ ਵਿਣੁ ਸੂਰਜੁ ਜੋਤਿ ਨ ਹੋਇ ਟਟਾਣੇ ॥
ਸਾਧ ਸੰਗਤਿ ਗੁਰ ਸਬਦੁ ਵਖਾਣੇ ॥[191]

ਸਚੁ ਸੂਰਜੁ ਪਰਗਾਸੁ ਹੈ ਕੂੜਹੁ ਘੁਘੂ ਕੁਝੁ ਨ ਸੁਝੈ ॥[192]

ਸੁਝਹੁ ਸੁਝਨਿ ਤਿਨਿ ਲੋਅ ਅੰਨ੍ਹੇ ਘੁਘੂ ਸੁਞੁ ਨ ਸੁਝੈ ॥[193]

ਸੂਰਜ ਜੋਤਿ ਉਦੋਤ ਕਰਿ ਓਤਪੋਤਿ ਹੋ ਕਿਰਣ ਪਸਾਰੇ ॥[194]

ਸੂਰਜ ਪ੍ਰਗਾਸ ਨਾਸ ਉਡਗਨ ਅਗਿਨਤ ਜਯੋਂ,
ਆਨ ਦੇਵ ਸੇਵ ਗੁਰਦੇਵ ਕੇ ਧਿਆਨ ਕੈ ॥[195]

ਨਿਸ ਅੰਧਕਾਰ ਬਹੁ ਤਾਰਕਾ ਚਮਤਕਾਰ,
ਦਿਨ ਦਿਨਕਰ ਏਕੰਕਾਰ ਪਹਿਚਾਨੀਐ ॥[196]

ਉਪਰੋਕਤ ਪਉੜੀਆਂ, ਤੁਕਾਂ ਤੋਂ ਭਲੀ ਭਾਂਤ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਆਗਮਨ ਧਰਮ ਦੀ ਸਥਾਪਨਾ ਲਈ ਸੀ। ਕਾਲਖ, ਅਗਿਆਨਤਾ ਵਿਚ ਉਹ ਸੂਰਜ ਦੀ ਤਰ੍ਹਾਂ ਸਨ, ਜਿਸਨੇ ਸੱਚ ਦਾ ਪ੍ਰਕਾਸ਼ ਕੀਤਾ। ਪਿੱਛੇ ਅਸੀਂ ਇਹ ਵੀ ਦੇਖ ਚੁੱਕੇ ਹਾਂ ਕਿ ਗੁਰੂ ਨਾਨਕ ਦੇ ਪ੍ਰਕਾਸ਼ ਤੋਂ ਪਹਿਲਾਂ ਦੇ ਵਰਤਮਾਨ ਧਰਮਾਂ ਦੇ ਮੁਖ ਮੁਖ ਲੱਛਣ ਭੇਖਾ ਦੀ ਅਨੇਕਤਾ, ਭੇਖਾਂ ਦੀ ਹਉਮੈ, ਸਰੇ ਪਿਆਰ ਦੀ ਥੁੜ੍ਹ, ਆਪਸੀ ਵੈਰ ਵਿਰੋਧ ਆਦਿ ਸਨ। ਇਸ ਸਥਿਤੀ ਵਿਚ ਗੁਰੂ ਜੀ ਕੋਲ ਕਿਹੜੇ ਸਾਧਨ ਸਨ ਜਾਂ ਉਨ੍ਹਾਂ ਦੇ ਪ੍ਰਕਾਸ਼ ਦੇ ਕਿਹੜੇ ਵਿਸ਼ੇਸ਼ ਗੁਣ ਸਨ ਜਿਨ੍ਹਾਂ ਨੇ ਵੰਡੀਆ, ਅੰਧੇਰੇ ਅਤੇ ਭੇਖਾਂ ਦੀ ਅਨੇਕਤਾ, ਭਰਮਾਂ ਦੇ ਵਰਤਾਰੇ ਦੇ ਪ੍ਰਸੰਗ ਵਿਚ ਦੁਖੀ ਮਨੁੱਖਤਾ ਨੂੰ ਸੱਚਾ ਮਾਰਗ ਦਿਖਾਇਆ, ਉਨ੍ਹਾਂ ਨੂੰ ਧਰਮ ਦੇ ਰਾਹ ਤੇ ਲਿਆਂਦਾ ? ਉਂਜ ਤਾਂ ਭਾਈ ਗੁਰਦਾਸ ਜੀ ਦੀ ਸਮੁੱਚੀ ਰਚਨਾ ਵਿਚ ਹੀ ਗੁਰੂ ਸਤਿਗੁਰੂ ਜੀ ਦੀ ਮਹਿਮਾ, ਉਪਮਾ, ਵਡਿਆਈ ਦਾ ਬਿਆਨ ਸਭ ਤੋਂ ਵੱਧ ਕੇਂਦਰੀ ਤੇ ਮੁਖ ਵਿਸ਼ਾ ਹੈ ਫਿਰ ਵੀ ਕਈ ਥਾਈਂ ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਇੱਕ ਧਰਮ ਸੰਸਥਾਪਕ ਦੇ ਤੌਰ ਤੇ ਵਿਸ਼ੇਸ਼ ਲੱਛਣਾਂ ਨੂੰ ਬਹੁਤ ਹੀ ਸੰਖੇਪ ਰੂਪ ਵਿਚ ਵੀ ਬਿਆਨ ਕਰ ਦਿੱਤਾ ਹੈ। ਪਹਿਲੀ ਵਾਰ ਦੀ ਚੌਬੀਵੀਂ ਪਉੜੀ ਵਿਚ ਗੁਰੂ ਨਾਨਕ ਦੀ ਘਾਲ, ਸਾਧਨਾ ਤੋਂ ਬਾਅਦ ਰੱਬੀ ਦਰਗਾਹ ਸਚਿਖੰਡ

ਪੁੱਜਣ ਦਾ ਜਿੱਥੇ ਉਨ੍ਹਾਂ ਬਿਆਨ ਕੀਤਾ ਹੈ। ਉਥੇ ਇਹ ਵੀ ਨਾਲ ਹੀ ਦੱਸ ਦਿੱਤਾ ਹੈ ਕਿ ਰੱਬੀ ਦਰਗਾਹ ਵਿਚੋਂ ਧਰਮ ਦੀ ਸਥਾਪਨਾ ਲਈ ਉਨ੍ਹਾਂ ਨੂੰ ਸ਼ਕਤੀ ਕਿਹੜੀ ਪ੍ਰਾਪਤ ਹੋਈ ਹੈ। ਉਹ ਸ਼ਕਤੀ ਇਹੀ ਸੀ :

ਬਾਬਾ ਪੈਧਾ ਸਚਿ ਖੰਡਿ ਨਉ ਨਿਧਿ ਨਾਮੁ ਗਰੀਬੀ ਪਾਈ ॥[197]

ਗੁਰੂ ਨਾਨਕ ਦੇਵ ਜੀ ਕੋਲ ਰੱਬੀ ਪ੍ਰੇਮ, ਭਾਉ, ਭਗਤੀ ਤੇ ਹਲੀਮੀ ਦਾ ਖ਼ਜ਼ਾਨਾ ਹੀ ਇੱਕੋ ਇੱਕ ਸ਼ਕਤੀ ਸੀ :

ਸਿਧਿ ਪੁਛਨਿ ਸੁਣਿ ਬਾਲਿਆ ਕਉਣੁ ਸਕਤਿ ਤੁਹਿ ਏਥੇ ਲਿਆਈ ॥
ਹਉ ਜਪਿਆ ਪਰਮੇਸਰੋ ਭਾਉ ਭਗਤਿ ਸੰਗਿ ਤਾੜੀ ਲਾਈ ॥
ਆਖਨਿ ਸਿਧ ਸੁਣਿ ਬਾਲਿਆ ! ਅਪਨਾ ਨਾਉ ਤੁਮ ਦੇਹੁ ਬਤਾਈ ॥
ਬਾਬਾ ਆਖੇ ਨਾਥ ਜੀ ! ਨਾਨਕ ਨਾਮ ਜਪੇ ਗਤਿ ਪਾਈ ॥
ਨੀਚ ਕਹਾਇ ਊਚ ਘਰਿ ਆਈ ॥[198]

ਬਾਬਾ ਬੋਲੇ ਨਾਥ ਜੀ ! ਸਬਦੁ ਸੁਨਹੁ ਸਚੁ ਮੁਖਹੁ ਅਲਾਈ ॥
ਬਾਝੋ ਸਚੇ ਨਾਮ ਦੇ ਹੋਰੁ ਕਰਾਮਾਤਿ ਅਸਾਂ ਤੇ ਨਾਹੀ ॥[199]

ਗੁਰੂ ਨਾਨਕ ਦੇਵ ਜੀ ਕੋਈ ਦੇਵਤਾ, ਰਿਸ਼ੀ, ਅਵਤਾਰ ਜਾਂ ਪੈਗੰਬਰ ਨਹੀਂ ਸਨ। ਸਰਬ ਵਿਆਪਕ ਤਾਂ ਇੱਕ ਪਰਮਾਤਮਾ ਹੀ ਹੈ :

ਪੁਛਿਆ ਫਿਰਿਕੈ ਦਸਤਗੀਰ ਕਉਣ ਫਕੀਰੁ ਕਿਸਕਾ ਘਰਿਆਨਾ ॥
ਨਾਨਕ ਕਲਿ ਵਿਚਿ ਆਇਆ ਰਬੁ ਫ਼ਕੀਰੁ ਇਕੋ ਪਹਿਚਾਨਾ ॥
ਧਰਤਿ ਆਕਾਸ ਚਹੂ ਦਿਸਿ ਜਾਨਾ ॥[200]

ਅਤੇ

ਪਾਰਬ੍ਰਹਮੁ ਪੂਰਨ ਬ੍ਰਹਮੁ ਕਲਿਜੁਗਿ ਅੰਦਰਿ ਇਕੁ ਦਿਖਾਇਆ ॥[201]

ਬਸ ਇੱਕ ਰੱਬੀ ਵਿਸ਼ਵਾਸ਼, ਭਾਉ ਭਗਤੀ ਅਤੇ ਨਿਮਰਤਾ, ਹਲੀਮੀ ਇਹੀ ਕਰਾਮਾਤ ਸੀ ਗੁਰੂ ਨਾਨਕ ਦੇਵ ਜੀ ਕੋਲ। ਇਹੀ ਸੀ ਉਹ ਸੂਰਜ ਜਿਸ ਨੇ ਭੇਖਾਂ ਦੀ ਅਨੇਕਤਾ ਦੇ ਭਰਮ, ਹਉਮੈ, ਅਗਿਆਨਤਾ, ਆਪਸੀ ਵੈਰ ਵਿਰੋਧ ਵਿਚੋਂ ਕੱਢ ਕੇ ਸਭ ਨੂੰ ਇੱਕੋ ਰੱਬ ਸਾਹਮਣੇ ਇੱਕ ਕਤਾਰ ਵਿਚ ਖੜ੍ਹਾ ਕਰਕੇ ਊਚ ਨੀਚ, ਭੇਖਾਂ ਵਰਣਾਂ, ਆਸ਼ਰਮਾਂ ਮਜ਼ਬਾਂ ਦੀਆਂ ਵੰਡਾਂ ਮਿਟਾ ਕੇ ਨਿਮਰਤਾ, ਗ਼ਰੀਬੀ ਵਿਚ ਰਹਿ ਕੇ ਇੱਕ ਪਰਮਾਤਮਾ ਦੀ ਸਚੀ ਬੰਦਗੀ, ਪ੍ਰੇਮ ਵਿਚ ਜੋੜਨਾ ਸੀ। ਇਹੀ ਕਰਾਮਾਤ ਹੀ ਗੁਰੂ ਨਾਨਕ ਜੀ ਦੁਆਰਾ ਸਥਾਪਿਤ ਧਰਮ ਅਤੇ ਗੁਰਮਤਿ 'ਗਾਡੀ ਰਾਹ', 'ਗੁਰ ਸੰਗਤ', 'ਸਾਧ ਸੰਗਤਿ ਸਚ ਖੰਡਿ' ਦੀ ਸਥਾਪਨਾ ਦਾ ਆਧਾਰ ਸੀ। ਅਰਥਾਤ ਉਨ੍ਹਾਂ ਦੀ ਨਾਮ ਗਰੀਬੀ ਦੀ ਕਰਾਮਾਤ ਦਾ ਪ੍ਰਕਾਸ਼ ਹੀ 'ਬਾਣੀ', 'ਸੰਗਤ' ਦੇ ਰੂਪ ਵਿਚ ਹੋਇਆ :

ਸਿਧਿ ਬੋਲਨਿ, ਸੁਣਿ ਨਾਨਕਾ ! ਤੁਹਿ ਜਗ ਨੋ ਕਰਾਮਾਤਿ ਦਿਖਾਈ ॥
ਕੁਝੁ ਵਿਖਾਲੇਂ ਅਸਾਂ ਨੋ ਤੁਹਿ ਕਿਉਂ ਢਿਲ ਅਵੇਹੀ ਲਾਈ ॥
ਬਾਬਾ ਬੋਲੇ; 'ਨਾਥ ਜੀ ! ਅਸਿ ਵੇਖਣਿ ਜੋਗੀ ਵਸਤੁ ਨ ਕਾਈ ॥
ਗੁਰ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀਂ ਹੈ ਰਾਈ ॥[202]

ਇਹੀ ਨਾਮ, ਬਾਣੀ ਤੇ ਗੁਰਸੰਗਤ ਦਾ ਆਸਰਾ ਵਡਿਆਈ ਸੀ ਗੁਰੂ ਨਾਨਕ ਦੇ ਸਥਾਪਤ ਕੀਤੇ ਰੱਬੀ ਮਾਰਗ ਦੀ, ਜਿਸ ਦੀ ਉਪਮਾ ਕਰਦੇ ਭਾਈ ਗੁਰਦਾਸ ਜੀ ਥੱਕਦੇ ਨਹੀਂ। ਥੱਕਣ ਵੀ ਕਿਉਂ, ਗੁਰੂ ਨਾਨਕ ਦੇਵ ਜੀ ਉਸ ਵੇਲੇ ਦੇ ਹੋਰ ਧਾਰਮਿਕ ਆਗੂਆਂ ਦੀ ਤਰ੍ਹਾਂ ਸੁਣੀ ਸੁਣਾਈ ਆਖ ਕੇ ਨਹੀਂ ਸੁਣਾ ਰਹੇ ਸਨ, ਬਲਕਿ ਉਨ੍ਹਾਂ ਜੋ ਉਪਦੇਸ਼ ਕੀਤਾ ਉਸ ਦੀ ਸਾਖੀ ਭਰੀ ਕਿ ਮੈਂ ਇਹ ਕਰਕੇ ਡਿੱਠਾ ਹੈ, ਠੀਕ ਹੈ, ਆਪ ਤਰਿਆ ਹਾਂ ਅਤੇ ਤੁਹਾਨੂੰ ਕਹਿੰਦਾ ਹਾਂ :

ਗੁਰ ਸਾਖੀ ਉਪਦੇਸੁ ਕਰਿ ਆਪਿ ਤਰੈ ਸੰਸਾਰੁ ਤਰਾਇਆ ॥[203]

ਨਉਨਿਧਿ ਨਾਮ, ਗਰੀਬੀ ਦਾ ਸੰਸਥਾਗਤ ਰੂਪ ਬਾਣੀ ਅਤੇ ਗੁਰ ਸੰਗਤ ਬਣਿਆ। ਇਸ ਕਲਿ ਕਲੇਸ, ਅਗਿਆਨਤਾ, ਹਉਮੈ, ਅਨੇਕਤਾ ਅਤੇ ਆਪਸੀ ਵੈਰ ਵਿਰੋਧ ਦ੍ਵੈਸ਼ ਜਾਂ ਸੰਖੇਪ ਵਿਚ ਅਧਰਮ, ਕਲਿਜੁਗ, ਸ਼ੈਤਾਨੀ ਰਾਜ ਦੀ ਸਥਿਤੀ ਵਿਚ ਧਰਮ ਦੀ ਸਥਾਪਨਾ ਲਈ ਗੁਰੂ ਨਾਨਕ ਦੇਵ ਜੀ ਨੇ ਸਤਿਸੰਗਤ, ਸਾਧ ਸੰਗਤ, ਗੁਰ ਸੰਗਤ ਦੀ ਸਥਾਪਨਾ ਕੀਤੀ। ਨਵੀਂ ਮਰਯਾਦਾ ਬੰਨੀ ਅਤੇ ਅਲੋਪ ਹੋ ਚੁੱਕੇ ਧਰਮ ਨੂੰ ਮੁੜ ਚਾਰੇ ਪੈਰਾਂ ਤੇ ਖੜ੍ਹਾ ਕੀਤਾ :

ਨਾਰਾਇਣ ਨਿਜ ਰੂਪਿ ਧਰਿ ਨਾਥਾ ਨਾਥ ਸਨਾਥ ਕਰਾਇਆ ॥
ਨਰਪਤਿ ਨਰਹ ਨਰਿੰਦੁ ਹੈ ਨਿਰੰਕਾਰਿ ਆਕਾਰੁ ਬਣਾਇਆ ॥
ਕਰਤਾ ਪੁਰਖੁ ਵਖਾਣੀਐ ਕਾਰਣੁ ਕਰਣੁ ਬਿਰਦੁ ਬਿਰਦਾਇਆ ॥
ਦੇਵੀ ਦੇਵ ਦੇਵਾਧਿ ਦੇਵ ਅਲਖ ਅਭੇਵ ਨ ਅਲਖੁ ਲਖਾਇਆ ॥
ਸਤਿ ਰੂਪੁ ਸਤਿਨਾਮੁ ਕਰਿ ਸਤਿਗੁਰ ਨਾਨਕ ਦੇਉ ਜਪਾਇਆ ॥
ਧਰਮਸਾਲ ਕਰਤਾਰਪੁਰੁ ਸਾਧ ਸੰਗਤਿ ਸਚਖੰਡੁ ਵਸਾਇਆ ॥
ਵਾਹਿਗੁਰੂ ਗੁਰ ਸਬਦੁ ਸੁਨਾਇਆ ॥੧॥

ਨਿਹਚਲ ਨੀਉ ਧਰਾਈਓਨੁ ਸਾਧ ਸੰਗਤਿ ਸਚਖੰਡ ਸਮੇਉ ॥
ਗੁਰਮੁਖਿ ਪੰਥੁ ਚਲਾਇਓਨੁ ਸੁਖ ਸਾਗਰੁ ਬੇਅੰਤੁ ਅਮੇਉ ॥
ਸਚਿ ਸਬਦਿ ਆਰਾਧੀਐ ਅਗਮ ਅਗੋਚਰੁ ਅਲਖ ਅਭੇਉ ॥
ਚਹੁ ਵਰਨਾ ਉਪਦੇਸਦਾ ਛਿਅ ਦਰਸਨ ਸਭਿ ਸੇਵਕ ਸੇਉ ॥
ਮਿਠਾ ਬੋਲਣੁ ਨਿਵ ਚਲਣੁ ਗੁਰਮੁਖਿ ਭਾਉ ਭਗਤਿ ਅਰਥੇਉ ॥
ਆਦਿ ਪੁਰਖੁ ਆਦੇਸੁ ਹੈ ਅਬਿਨਾਸੀ ਅਤਿ ਅਛਲ ਅਛੇਉ ॥
ਜਗਤੁ ਗੁਰੂ ਗੁਰੁ ਨਾਨਕ ਦੇਉ ॥੨॥[204]

ਅਤੇ

ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ ॥
ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ ॥
ਪਾਰਬ੍ਰਹਮੁ ਪੂਰਨ ਬ੍ਰਹਮੁ ਕਲਿ ਜੁਗਿ ਅੰਦਰਿ ਇਕੁ ਦਿਖਾਇਆ ॥
ਚਾਰੇ ਪੈਰ ਧਰਮ ਦੇ ਚਾਰਿ ਵਰਨਿ ਇਕੁ ਵਰਨੁ ਕਰਾਇਆ ॥

ਰਾਣਾ ਰੰਕੁ ਬਰਾਬਰੀ ਪੈਰੀ ਪਾਵਣਾ ਜਗਿ ਵਰਤਾਇਆ ॥
ਉਲਟਾ ਖੇਲੁ ਪਿਰੰਮ ਦਾ ਪੈਰਾ ਉਪਰਿ ਸੀਸੁ ਨਿਵਾਇਆ ॥
ਕਲਿਜੁਗੁ ਬਾਬੇ ਤਾਰਿਆ ਸਤਿਨਾਮੁ ਪੜ੍ਹਿ ਮੰਤ੍ਰੁ ਸੁਣਾਇਆ ॥
ਕਲਿ ਤਾਰਣਿ ਗੁਰੁ ਨਾਨਕੁ ਆਇਆ ॥[205]

ਗੁਰੂ ਨਾਨਕ ਦੇਵ ਜੀ ਦੁਆਰਾ ਸਥਾਪਿਤ ਸਾਧ ਸੰਗਤ ਪਹਿਲਾਂ ਪ੍ਰਚਲਿਤ ਅਨੇਕਾਂ ਮਜ਼੍ਹਬਾਂ, ਵਰਣਾ, ਆਸ਼ਰਮਾਂ, ਪੰਥਾਂ ਅਤੇ ਭੇਖਾਂ ਦੀ ਅਨੇਕਤਾ ਅਤੇ ਹਉਮੈ ਕਰਕੇ ਆਪਸੀ ਵਿਰੋਧ, ਦ੍ਵੈਤ ਭਾਵਨਾ ਵਾਲੇ ਵਾਤਾਵਰਨ ਵਿਚ ਇੱਕ ਹੋਰ ਨਵਾਂ ਪੰਥ ਸ਼ਾਮਲ ਕਰਨ ਦਾ ਯਤਨ ਨਹੀਂ ਸੀ ਬਲਕਿ ਅਨੇਕਤਾ, ਦ੍ਵੈਤ ਦੀ ਸਥਿਤੀ ਵਿਚ ਏਕਤਾ, ਮੇਲ ਮਿਲਾਪ ਅਤੇ ਭਾਉ ਭਗਤੀ, ਨਿਮਰਤਾ, ਪਿਆਰ, ਸੇਵਾ, ਪਰਉਪਕਾਰ ਦੀ ਸਥਾਪਨਾ ਦਾ ਯਤਨ ਸੀ। ਗੁਰ ਸੰਗਤ ਦੀ ਉੱਤਮਤਾ ਨਵੇਂ ਧਰਮ ਦੀ ਹਉਮੈ ਕਰਕੇ ਨਹੀਂ ਸਗੋਂ ਹਉਮੈ ਦੇ ਵਰਤਾਰੇ ਦੀ ਸਥਿਤੀ ਵਿਚ ਆਪਾ ਭਾਵ ਗੁਆ ਕੇ ਨਿਮਰਤਾ, ਮੇਲ ਦ੍ਰਿੜ੍ਹ ਕਰਵਾਉਣ ਵਿਚ ਸੀ। ਇਸ ਦੀ ਉੱਤਮਤਾ ਆਪਾ ਭਾਵ ਦ੍ਰਿੜ੍ਹਾ ਕੇ ਨਹੀਂ, ਆਪਾ ਭਾਵ ਗੁਆ ਕੇ ਨਿਵ ਚਲਣ ਵਿਚ ਸੀ :

ਉਤਮੁ ਗੁਰਮੁਖਿ ਪੰਥੁ ਆਪੁ ਗਵਾਇਆ ॥
ਸਾਧ ਸੰਗਤਿ ਰਹਰਾਸਿ ਪੈਰੀਂ ਪਾਇਆ ॥
ਨਾਮੁ ਦਾਨੁ ਇਸਨਾਨੁ ਸਚੁ ਦ੍ਰਿੜ੍ਹਾਇਆ ॥
ਸਬਦੁ ਸੁਰਤਿ ਲਿਵ ਲੀਣੁ ਭਾਣਾ ਭਾਇਆ ॥[206]

ਸੁਣਿ ਆਖਾਣਿ ਵਖਾਣੁ ਆਖਿ ਵਖਾਣਿਆ ॥
ਹਿੰਦੂ ਮੁਸਲਮਾਣੁ ਨ ਸਚੁ ਸਿਞਾਣਿਆ ॥
ਦਰਗਹ ਪਤਿ ਪਰਵਾਣੁ ਮਾਣੁ ਨਿਮਾਣਿਆ ॥
ਵੇਦ ਕਤੇਬ ਕੁਰਾਣੁ ਨ ਅਖਰ ਜਾਣਿਆ ॥[207]

ਜੈਸੇ ਤੌ ਮਜੀਠ ਬਸੁਧਾ ਸੈਂ ਖੋਦ ਕਾਢੀਅਤ,
ਅੰਬਰ ਸੁਰੰਗ ਭਏ ਸੰਗ ਨ ਤਜਤ ਹੈ ॥

ਜੈਸੇ ਤੌ ਕਸੁੰਭ ਤਜ ਮੂਲ ਫੂਲ ਆਨਿਯਤ,
ਜਾਨਿਯਤ ਸੰਗ ਛਾਡ ਤਾਹੀ ਤੇ ਭਜਤ ਹੈ ॥

ਅਰਧ ਉਰਧ ਮੁਖ ਸਲਿਲ ਸੂਚੀ ਸੁਭਾਉ,
ਤਾਂਤੇ ਸੀਤ ਤਪਤ ਮਲ ਅਮਲ ਸਜਤ ਹੈ ॥

ਗੁਰਮਤਿ ਦੁਰਮਤਿ ਊਚ ਨੀਚ ਨੀਚ ਊਚ,
ਜੀਤ ਹਾਰ, ਹਾਰ ਜੀਤ, ਲੱਜਾ ਨ ਲਜਤ ਹੈ ॥[208]

ਸਾਧ ਸੰਗਤ ਦੇ ਇਸ ਆਪਾ ਭਾਵ ਦੇ ਤਿਆਗ, ਨਿਮਰਤਾ, ਗਰੀਬੀ ਦੇ ਲੱਛਣਾਂ ਕਰਕੇ ਹੀ ਇਹ ਧਰਮਾਂ, ਮਜ਼ਬਾਂ, ਭੇਖਾਂ, ਪੰਥਾਂ ਦੀ ਅਨੇਕਤਾ ਅਤੇ ਆਪਸੀ ਵਿਰੋਧ ਦੀ ਸਥਿਤੀ ਵਿਚ ਉਨ੍ਹਾਂ ਦੇ ਮੇਲ ਅਤੇ ਏਕਤਾ ਦਾ ਸਾਧਨ ਬਣ ਗਈ। ਏਕਤਾ, ਸਮਾਨਤਾ,

ਬਰਾਬਰੀ, ਪ੍ਰੇਮ ਦੇ ਜਿਹੜੇ ਸਦਗੁਣਾਂ ਦਾ ਪਹਿਲੇ ਧਰਮਾਂ ਵਿਚੋਂ ਲੋਪ ਹੋ ਗਿਆ ਸੀ ਗੁਰ ਸੰਗਤ ਦੀ ਸਥਾਪਨਾ ਦੁਆਰਾ ਉਨ੍ਹਾਂ ਦੀ ਪੁਨਰ ਸੁਰਜੀਤੀ ਦਾ ਉੱਦਮ ਹੋਇਆ। ਸਾਧ ਸੰਗਤ ਦਾ ਮੂਲ ਮਨੋਰਥ ਹੀ ਦੂਜਾ ਭਾਉ, ਦ੍ਵੈਤ ਖ਼ਤਮ ਕਰਕੇ ਇੱਕ ਮਨ ਇੱਕ ਦੀ ਅਰਾਧਨਾ ਕਰਨੀ ਸੀ :

ਗੁਰੁ ਪਰਮੇਸਰੁ ਇਕੁ ਜਾਨਿ ਗੁਰਮੁਖਿ ਦੂਜਾ ਭਾਉ ਮਿਟਾਇਆ ॥
ਹਉਮੈ ਪਾਲਿ ਢਹਾਇਕੈ ਤਾਲ ਨਦੀ ਦਾ ਨੀਰੁ ਮਿਲਾਇਆ ॥
ਨਦੀ ਕਿਨਾਰੈ ਦੁਹਵਲੀ ਇਕਦੂ ਪਾਰਾਵਾਰੁ ਨ ਪਾਇਆ ॥
ਰੁਖਹੁ ਫਲੁ ਤੈ ਫਲਹੁ ਰੁਖੁ ਇਕੁ ਨਾਉ ਫਲੁ ਰੁਖੁ ਸਦਾਇਆ ॥
ਛਿਅ ਰੁਤੀ ਇਕੁ ਸੁਝ ਹੈ ਸੁਝੈ ਸੁਝੁ ਨ ਹੋਰੁ ਦਿਖਾਇਆ ॥
ਰਾਤੀਂ ਤਾਰੇ ਚਮਕਦੇ ਦਿਹ ਚੜਿਐ ਕਿਨਿ ਆਖੁ ਲੁਕਾਇਆ ॥
ਸਾਧ ਸੰਗਤਿ ਇਕ ਮਨਿ ਇਕ ਧਿਆਇਆ ॥[209]

ਨਿਮਰਤਾ, ਗਰੀਬੀ ਦੇ ਆਧਾਰ ਤੇ ਸਥਾਪਤ ਹੋਣ ਕਰਕੇ ਸਾਧ ਸੰਗਤ ਨੇ ਬਹੁਤ ਸਾਰੇ ਝਗੜਿਆਂ ਦੇ ਕਾਰਨਾਂ ਦੀ ਜੜ੍ਹ ਹੀ ਉਖਾੜ ਦਿੱਤੀ :

ਹਉਮੈ ਗਰਬੁ ਨਿਵਾਰੀਐ ਗੁਰਮੁਖਿ ਰਿਦੈ ਗਰੀਬੀ ਆਵੈ ॥
ਗਿਆਨ ਮਤੀ ਘਟਿ ਚਾਨਣਾ ਭਰਮ ਅਗਿਆਨੁ ਅੰਧੇਰੁ ਮਿਟਾਵੈ ॥
ਹੋਇ ਨਿਮਾਣਾ ਢਹਿ ਪਵੈ ਦਰਗਹ ਮਾਣੁ ਨਿਮਾਣਾ ਪਾਵੈ ॥
ਖਸਮੈ ਸੋਈ ਭਾਂਵਦਾ ਖਸਮੈ ਦਾ ਜਿਸੁ ਭਾਣਾ ਭਾਵੈ ॥
ਭਾਣਾ ਮੰਨੈ ਮੰਨੀਐ ਅਪਣਾ ਭਾਣਾ ਆਪਿ ਮਨਾਵੈ ॥
ਦੁਨੀਆ ਵਿਚਿ ਪਰਾਹੁਣਾ ਦਾਵਾ ਛਡਿ ਰਹੈ ਲਾ ਦਾਵੈ ॥
ਸਾਧ ਸੰਗਤਿ ਮਿਲਿ ਹੁਕਮਿ ਕਮਾਵੈ ॥[210]

ਗੁਰਸਿੱਖੀ, ਸਾਧ ਸੰਗਤ ਦਾ ਇੱਕ ਪ੍ਰਧਾਨ ਲੱਛਣ ਇਹ ਸੀ ਕਿ ਇਹ ਦੁਬਿਧਾ ਦ੍ਵੈਤ ਦੀ ਕੈਂਚੀ ਦੀ ਤਰ੍ਹਾਂ ਇੱਕ ਦੂਜੇ ਨੂੰ ਪਾੜ ਕੇ ਨਹੀਂ, ਸੂਈ ਦੀ ਤਰ੍ਹਾਂ ਜੋੜ ਕੇ ਰਖਣ ਵਿਚ ਵਿਸ਼ਵਾਸ ਰਖਦੀ ਸੀ। ਵਿਛੜਿਆਂ ਨੂੰ ਜੋੜਨਾ ਇਸ ਦਾ ਮੁੱਖ ਕਰਤੱਵ ਸੀ :

ਵੁਣੈ ਜੁਲਾਹਾ ਤੰਦੁ ਗੰਢਿ ਇਕੁ ਸੂਤੁ ਕਰਿ ਤਾਣਾ ਵਾਣਾ ॥
ਦਰਜੀ ਪਾੜਿ ਵਿਗਾੜਦਾ ਪਾਟਾ ਮੁਲ ਨ ਲਹੈ ਵਿਕਾਣਾ ॥
ਕਤਰਣਿ ਕਤਰੈ ਕਤਰਣੀ ਹੋਇ ਦੁਮੂਹੀ ਚੜ੍ਹਦੀ ਸਾਣਾ ॥
ਸੂਈ ਸੀਵੈ ਜੋੜਿਕੈ ਵਿਛੁੜਿਆਂ ਕਰਿ ਮੇਲਿ ਮਿਲਾਣਾ ॥
ਸਾਹਿਬੁ ਇਕੋ ਰਾਹਿ ਦੁਇ ਜਗ ਵਿਚਿ ਹਿੰਦੂ ਮੁਸਲਮਾਣਾ ॥
ਗੁਰ ਸਿਖੀ ਪਰਧਾਨੁ ਹੈ ਪੀਰ ਮੁਰੀਦੀ ਹੈ ਪਰਵਾਣਾ ॥
ਦੁਖੀ ਦੁਬਾਜਰਿਆਂ ਹੈਰਾਣਾ ॥[211]

ਹਿੰਦੂ ਮੁਸਲਮਾਨ ਧਰਮਾਂ ਦਾ ਵਰਤਾਰਾ ਇਸ ਤਰ੍ਹਾਂ ਬਣ ਚੁੱਕਿਆ ਸੀ ਕਿ ਉਨ੍ਹਾਂ ਦੇ ਮੱਤਾਂ ਵਿਚ ਪ੍ਰਵਾਨਿਤ ਰੱਬੀ ਰਾਹ ਰੱਬ ਵੱਲ ਲੈ ਜਾਣ ਦੀ ਥਾਂ ਕਿਸੇ ਹੋਰ ਹੀ

ਪਾਸੇ ਲੈ ਜਾ ਰਹੇ ਸਨ। ਇਸ ਤਰ੍ਹਾਂ ਉਹ ਰੱਬੀ ਰੰਗ ਤੋਂ ਕੋਰੇ ਆਪਣੇ ਆਪਣੇ ਧਰਮਾਂ ਦੇ ਬਾਹਰੀ ਰੂਪਾਂ ਦੇ ਦਾਅਵੇ ਹੀ ਬੰਨ੍ਹ ਰਹੇ ਸਨ :

ਵੇਦ ਕਤੇਬ ਵਖਾਣਦੇ ਸੂਫ਼ੀ ਹਿੰਦੂ ਮੁਸਲਮਾਣਾ ॥
ਮੁਸਲਮਾਣ ਖੁਦਾਇ ਦੇ ਹਿੰਦੂ ਹਰਿ ਪਰਮੇਸੁਰੁ ਭਾਣਾ ॥
ਕਲਮਾਂ ਸੁੰਨਤ ਸਿਦਕ ਧਰਿ ਪਾਇ ਜਨੇਊ ਤਿਲਕੁ ਸੁਖਾਣਾ ॥
ਮਕਾ ਮੁਸਲਮਾਨ ਦਾ ਗੰਗ ਬਨਾਰਸ ਦਾ ਹਿੰਦੁਵਾਣਾ ॥
ਰੋਜ਼ੇ ਰਖਿ ਨਿਮਾਜ਼ ਕਰਿ ਪੂਜਾ ਵਰਤ ਅੰਦਰਿ ਹੈਰਾਣਾ ॥
ਚਾਰਿ ਚਾਰਿ ਮਜਹਬ ਵਰਨ ਛਿਅ ਘਰਿ ਗੁਰੂ ਉਪਦੇਸੁ ਵਖਾਣਾ ॥
ਮੁਸਲਮਾਨ ਮੁਰੀਦ ਪੀਰ ਗੁਰੁ ਸਿਖੀ ਹਿੰਦੂ ਲੋਭਾਣਾ ॥
ਹਿੰਦੂ ਦਸ ਅਵਤਾਰ ਕਰਿ ਮੁਸਲਮਾਣ ਇਕੋ ਰਹਿਮਾਣਾ ॥
ਖਿੰਜੋਤਾਣੁ ਕਰੇਨਿ ਧਿਙਾਣਾ ॥[212]

ਇਨ੍ਹਾਂ ਧਾਰਮਿਕ ਰੂਪਾਂ ਤੇ ਬਾਹਰੀ ਪੂਜਾਚਾਰ ਦੀ ਖਿੱਚੋਤਾਣ ਵਿਚ ਉਹ ਸੱਚ ਨੂੰ ਵਿਸਾਰ ਕੇ ਇਸਦੇ ਅਸਲੀ ਰਸ ਤੋਂ ਵੰਚਿਤ ਹੋ ਗਏ ਸਨ। ਸਤਿਗੁਰਾਂ ਨੇ ਮਨੁੱਖਤਾ ਨੂੰ ਰੱਬੀ ਰਸ ਦੇ ਅਸਲੀ ਰਾਹ ਤੋਂ ਪਰਾਂ ਦੇਖਕੇ ਦ੍ਵੈਤ, ਦੁਬਿਧਾ ਵਾਲੇ ਪਾਸੇ ਲਗੇ ਲੋਕਾਂ ਨੂੰ ਮੁੜ ਰੱਬੀ ਰਸ, ਆਨੰਦ ਧਰਮ ਦੇ ਅਸਲੀ ਆਸ਼ੇ, ਉਦੇਸ਼, ਮਨੋਰਥ ਵੱਲ ਮੋੜਿਆ। ਬਾਹਰੀ ਭੇਖਾਂ ਦੇ ਵਖਰੇਵੇਂ ਇਸ ਰੱਬੀ ਰਾਹ ਤੇ ਵੱਖ ਹੁੰਦੇ ਹੋਏ ਵੀ ਸਚੇ ਰੰਗ ਦਾ ਸਾਧਨ ਬਣ ਗਏ। ਇਸ ਗਿਆਨ ਦੀ ਸੋਝੀ ਆਉਣ ਨਾਲ ਉਨ੍ਹਾਂ ਦੀ ਦ੍ਵੈਤ, ਦੁਬਿਧਾ ਆਪੇ ਹੀ ਮੇਲ ਰੂਪ ਵਿਚ ਸਮਾ ਗਈ ਅਤੇ ਉਨ੍ਹਾਂ ਨੂੰ ਬਾਹਰੀ ਦ੍ਵੈਤਾਂ ਦੀ ਅਰਥਹੀਣਤਾ ਦਾ ਅਹਿਸਾਸ ਹੋ ਗਿਆ :

ਆਮਲੀ ਖਾਸੇ ਮਜਲਸੀ ਪਿਰਮੁ ਪਿਆਲਾ ਅਲਖੁ ਲਖਾਇਆ ॥
ਮਾਲਾ ਤਸਬੀ ਤੋੜਿ ਕੈ ਜਿਉ ਸਉ ਤਿਵੈ ਅਠੋਤਰੁ ਲਾਇਆ ॥
ਮੇਰੁ ਇਮਾਮੁ ਰਲਾਇਕੈ ਰਾਮੁ ਰਹੀਮੁ ਨ ਨਾਉਂ ਗਣਾਇਆ ॥
ਦੁਇ ਮਿਲਿ ਇਕੁ ਵਜੂਦੁ ਹੁਇ ਚਉਪੜ ਸਾਰੀ ਜੋੜਿ ਜੁੜਾਇਆ ॥
ਸਿਵ ਸਕਤੀ ਨੋ ਲੰਘਿਕੈ ਪਿਰਮ ਪਿਆਲੇ ਨਿਜ ਘਰਿ ਆਇਆ ॥
ਰਾਜਸੁ ਤਾਮਸੁ ਸਾਤਕੋ ਤੀਨੋ ਲੰਘਿ ਚਉਥਾ ਪਦੁ ਪਾਇਆ ॥
ਗੁਰ ਗੋਵਿੰਦ ਖੁਦਾਇ ਪੀਰੁ ਗੁਰਸਿਖ ਪੀਰੁ ਮੁਰੀਦੁ ਲਖਾਇਆ ॥
ਸਚੁ ਸਬਦ ਪਰਗਾਸੁ ਕਰਿ ਸਬਦੁ ਸੁਰਤਿ ਸਚੁ ਸਚਿ ਮਿਲਾਇਆ ॥
ਸਚਾ ਪਾਤਿਸਾਹੁ ਸਚੁ ਭਾਇਆ ॥[213]

ਇਹੀ ਸੀ ਸਿੱਖੀ ਦਾ ਨਵਾਂ ਪ੍ਰਕਾਸ਼, ਸੱਚ ਦੇ ਸੂਰਜ ਦਾ ਚੜ੍ਹ ਪੈਣਾ। ਬਾਹਰੀ ਭੇਖਾਂ ਦੀ ਅਨੇਕਤਾ, ਦੁਬਿਧਾ, ਹਉਮੈ, ਆਪਸੀ ਵਿਰੋਧ ਦੀ ਹਾਲਤ ਵਿਚ ਭੇਖਾਂ ਨੂੰ ਹੀ ਧਰਮ ਸਮਝ ਕੇ ਅਧਰਮ ਵਿਚ ਰੁਚਿਤ ਲੋਕਾਂ ਨੂੰ ਉਨ੍ਹਾਂ ਦੀ ਅਗਿਆਨਤਾ ਤੋਂ ਮੁਕਤ ਕਰਵਾ ਕੇ, ਦ੍ਵੈਤ, ਦੁਬਿਧਾ, ਭੇਖਾਂ ਵੱਲੋਂ ਮੋੜ ਕੇ ਸੱਚ ਦੇ ਪਾਸੇ ਦਾ ਮਾਰਗ ਦਿਖਾਣਾ। ਉਹ ਸੱਚ ਦਾ ਮਾਰਗ ਜਿਸ ਵਿਚ ਹੁਣ ਤੱਕ ਆਪਸੀ ਵਿਰੋਧ ਵਿਚ ਉਲਝੇ ਮਾਰਗ, ਵਿਰੋਧ ਭਾਵਨਾ ਭੁਲਾ

ਕੇ, ਇੱਕ ਸੱਚ ਦੇ ਅਸਲੀ ਰਾਹ ਤੇ ਆ ਕੇ ਧਰਮਾਂ ਦੀ ਦ੍ਵੈਤ, ਹਉਮੈ ਭੁੱਲ ਕੇ ਇੱਕ ਹੀ ਥਾਂ ਖੜ੍ਹੇ ਹੋ ਸਕੇ। ਸ਼ਾਇਦ ਇਹੀ ਭਾਵਨਾ ਸੀ, ਭਾਈ ਗੁਰਦਾਸ ਜੀ ਦੀ, ਜਦੋਂ ਉਹ ਬਾਰ ਬਾਰ ਇਹ ਕਹਿੰਦੇ ਹਨ ਕਿ ਸਾਧ ਸੰਗਤ ਵਿਚ ਚਾਰ ਮਜ਼ਬ, ਵਰਣ, ਆਸ਼ਰਮ ਅਤੇ ਅਨੇਕਾਂ ਪੰਥ ਇਕੱਤਰ ਹੋ ਜਾਂਦੇ ਹਨ ਅਤੇ ਗੁਰਮਤਿ ਦਰਸ਼ਨ ਵਿਚ ਹੀ ਸਭ ਦਰਸ਼ਨ ਆ ਸਮਾਂਦੇ ਹਨ :

ਚਾਰਿ ਵਰਨਿ ਇਕ ਵਰਨਿ ਕਰਿ ਵਰਨ ਅਵਰਨ ਸਾਧ ਸੰਗੁ ਜਾਪੈ ॥
ਛਿਅ ਰੁਤੀ ਛਿਅ ਦਰਸਨਾ ਗੁਰਮੁਖਿ ਦਰਸਨੁ ਸੂਰਜੁ ਥਾਪੈ ॥
ਬਾਰਹ ਪੰਥ ਮਿਟਾਇਕੈ ਗੁਰਮੁਖਿ ਪੰਥ ਵਡਾ ਪਰਤਾਪੈ ॥
ਬੇਦ ਕਤੇਬਹੁ ਬਾਹਰਾ ਅਨਹਦ ਸਬਦੁ ਅਗੰਮ ਅਲਾਪੈ ॥
ਪੈਰੀ ਪੈ ਪਾਖਾਕ ਹੋਇ ਗੁਰਸਿਖਾ ਰਹਰਾਸਿ ਪਛਾਪੈ ॥
ਮਾਇਆ ਵਿਚਿ ਉਦਾਸੁ ਕਰਿ ਆਪੁ ਗਵਾਏ ਜਪੈ ਅਜਾਪੈ ॥
ਲੰਘ ਨਿਕਥੈ ਵਰੈ ਸਰਾਪੈ ॥[214]

ਗੁਰ ਦਰਸਨੁ ਪਰਸਣੁ ਸਫਲੁ ਛਿਅ ਦਰਸਨੁ ਇਕ ਦਰਸਨੁ ਜਾਣੈ ॥[215]

ਸਾਧ ਸੰਗਤਿ ਸਚਖੰਡ ਵਿਚਿ ਭਗਤਿ ਵਛਲ ਹੋਇ ਅਛਲ ਛਲਾਇਆ ॥
ਚਾਰਿ ਵਰਨ ਇਕ ਵਰਨ ਹੁਇ ਆਦਿ ਪੁਰਖ ਆਦੇਸੁ ਕਰਾਇਆ ॥
ਧਿਆਨ ਮੂਲੁ ਦਰਸਨੁ ਗੁਰੂ ਛਿਅ ਦਰਸਨ ਦਰਸਨ ਵਿਚਿ ਆਇਆ ॥
ਆਪੇ ਆਪਿ ਨ ਆਪੁ ਜਣਾਇਆ ॥[216]

ਚਾਰਿ ਵਰਨਿ ਇਕ ਵਰਨ ਕਰਿ ਵਰਨ ਅਵਰਨ ਤਮੋਲ ਗੁਲਾਲੇ ॥
ਅਸਟ ਧਾਤੁ ਇਕੁ ਧਾਤੁ ਕਰਿ ਵੇਦ ਕਤੇਬ ਨ ਭੇਦੁ ਵਿਚਾਲੇ ॥[217]

ਛਿਅ ਰੁਤੀ ਛਿਅ ਦਰਸਨਾਂ ਇਕੁ ਸੂਰਜੁ ਗੁਰ ਗਿਆਨੁ ਸਮੇਤੈ ॥
ਮਜਹਬ ਵਰਨ ਸਪਰਸੁ ਕਰਿ ਅਸਟ ਧਾਤੁ ਇਕੁ ਧਾਤੁ ਸੁ ਖੇਤੈ ॥[218]

ਇਸ ਸਮੁੱਚੇ ਵਰਨਣ ਤੋਂ ਇਹ ਅਰਥ ਬਿਲਕੁਲ ਨਹੀਂ ਲੈ ਲੈਣਾ ਚਾਹੀਦਾ ਕਿ ਸਾਧ ਸੰਗਤ ਤੋਂ ਭਾਵ ਚਾਰ ਵਰਨਾਂ, ਮਜ਼ਹਬਾਂ, ਆਸ਼ਰਮਾਂ, ਛਿਅ ਦਰਸ਼ਨਾਂ, ਦਸ, ਬਾਰਾਂ ਪੰਥਾਂ ਦਾ ਜੋੜ ਹੈ। ਮੇਲ ਕਰਵਾਉਣਾ ਸਾਧ ਸੰਗਤ ਦਾ ਪ੍ਰਮੁਖ ਲੱਛਣ ਜ਼ਰੂਰ ਸੀ ਪਰ ਮੇਲ ਦਾ ਅਰਥ ਇਹ ਨਹੀਂ ਸੀ ਕਿ ਉਨ੍ਹਾਂ ਸਾਰਿਆਂ ਨੂੰ ਇਕੱਠਾ ਕਰਕੇ ਸਾਧ ਸੰਗਤ ਦੀ ਉਪਾਧੀ ਦੇ ਦੇਣਾ। ਮੇਲ ਉਨ੍ਹਾਂ ਦੀ ਬੁਨਿਆਦੀ ਅਗਿਆਨਤਾ, ਭਰਮ, ਦ੍ਵੈਖ ਦਾ ਨਾਸ ਕਰਕੇ ਸੱਚ ਦੀ ਸੋਝੀ ਕਰਵਾ ਕੇ ਕੀਤਾ ਗਿਆ। ਇਨ੍ਹਾਂ ਅਰਥਾਂ ਵਿਚ ਵਰਨ, ਮਜ਼ਹਬ, ਭੇਖ, ਪੰਥ ਇਥੇ ਸਵੀਕਾਰ ਕੀਤੇ ਜਾਣ ਦੇ ਨਾਲ ਨਾਲ ਨਿਕਾਰੇ ਵੀ ਗਏ :

ਗੜ ਬਗਦਾਦੁ ਨਿਵਾਇਕੈ ਮਕਾ ਮਦੀਨਾ ਸਭੇ ਨਿਵਾਇਆ ॥
ਸਿਧ ਚਉਰਾਸੀਹ ਮੰਡਲੀ ਖਟਿ ਦਰਸਨਿ ਪਾਖੰਡਿ ਜਿਣਾਇਆ ॥
ਪਾਤਾਲਾ ਅਕਾਸ ਲਖ ਜੀਤੀ ਧਰਤੀ ਜਗਤ ਸਬਾਇਆ ॥
ਜੀਤੇ ਨਵਖੰਡ ਮੇਦਨੀ ਸਤਿਨਾਮੁ ਦਾ ਚਕ੍ਰ ਫਿਰਾਇਆ ॥

ਦੇਵਦਾਨੋ ਰਾਕਸਿ ਦੈਂਤ ਸਭ ਚਿਤਿ ਗੁਪਤਿ ਸਭਿ ਚਰਨੀ ਲਾਇਆ ॥
ਇੰਦ੍ਰਾਸਣਿ ਅਪਛਰਾ ਰਾਗ ਰਾਗਨੀ ਮੰਗਲੁ ਗਾਇਆ ॥
ਭਇਆ ਅਨੰਦ ਜਗਤੁ ਵਿਚਿ ਕਲਿਤਾਰਨ ਗੁਰੁ ਨਾਨਕੁ ਆਇਆ ॥
ਹਿੰਦੂ ਮੁਸਲਮਾਣਿ ਨਿਵਾਇਆ ॥[219]

ਗੁਰਮੁਖਿ ਭਾਰਿ ਅਥਰਬਣਿ ਤਾਰਾ ॥[220]

ਖਟਿ ਦਰਸਨ ਕਉ ਖੋਦਿਆ ਕਲਿਜੁਗਿ ਨਾਨਕ ਬੇਦੀ ਆਈ ॥[221]

ਜਦੋਂ ਮੁਲਤਾਨ ਦੇ ਪੀਰ ਨੇ ਗੁਰੂ ਨਾਨਕ ਦੇਵ ਜੀ ਨੂੰ ਪਹਿਲਾਂ ਹੀ ਸ਼ਹਿਰ ਦੇ ਪੀਰਾਂ ਨਾਲ ਲਬਾਲਬ (ਨੱਕੋ ਨੱਕ) ਭਰੇ ਹੋਣ ਦੀ ਸੂਚਨਾ ਦੇਣ ਲਈ ਚਿੰਨ੍ਹਾਤਮਿਕ ਰੂਪ ਵਿਚ ਉਨ੍ਹਾਂ ਦਾ ਆਗਮਨ ਸੁਣ ਕੇ ਨੱਕੋ ਨੱਕ ਭਰਿਆ ਦੁੱਧ ਦਾ ਕਟੋਰਾ ਭੇਜਿਆ ਤਾਂ ਗੁਰੂ ਨਾਨਕ ਦੇਵ ਜੀ ਨੇ ਬ਼ਗਲ 'ਚੋਂ ਇੱਕ ਚਮੇਲੀ ਦਾ ਫੁੱਲ ਕੱਢ ਕੇ ਉਸ ਵਿਚ ਰਖ ਦਿੱਤਾ ਜੋ ਕਿ ਇਨ੍ਹਾਂ ਅਰਥਾਂ ਦਾ ਲਖਾਇਕ ਸੀ ਕਿ ਅਸੀਂ ਪੀਰਾਂ ਦੇ ਨੱਕੋ ਨੱਕ ਭਰੇ ਸ਼ਹਿਰ ਵਿਚ ਦੁੱਧ ਕਟੋਰੇ ਦੀ ਚਮੇਲੀ ਵਾਂਗ ਰਹਾਂਗੇ ਜਾਂ ਗੰਗਾ ਦੇ ਸਮੁੰਦਰ ਵਿਚ ਸਮਾ ਜਾਣ ਦੀ ਤਰ੍ਹਾਂ ਇਨ੍ਹਾਂ ਪੀਰਾਂ ਵਿਚ ਸਮਾ ਜਾਵਾਂਗੇ। ਬਸ ਇਹੀ ਉਦੇਸ਼ ਸੀ ਧਰਮਾਂ ਦੀ ਭਰਮਾਰ ਵਿਚ ਸਾਧ ਸੰਗਤ ਦੀ ਸਥਾਪਨਾ ਦਾ। ਉਨ੍ਹਾਂ ਸਭ ਦੇ ਵਿਚ ਰਹਿੰਦਿਆਂ ਹੋਇਆਂ ਵੀ ਉਨ੍ਹਾਂ ਤੋਂ ਉੱਚਾ ਹੋਣਾ। ਇਹੀ ਕਾਰਨ ਸੀ ਗੁਰੂ ਨਾਨਕ ਦੇਵ ਜੀ ਦਾ 'ਜਾਹਰ ਪੀਰ ਜਗਤ ਗੁਰੂ' ਹੋਣ ਦਾ ਅਤੇ ਸਭ ਦੇ ਸਾਂਝੇ ਹੋ ਕੇ ਘਰ ਘਰ ਵਡਿਆਈ ਪ੍ਰਾਪਤ ਕਰਨ ਦਾ :

ਉਸਤੁਤਿ ਨਿੰਦਾ ਸਾਧਿਕੈ ਹਿੰਦੂ ਮੁਸਲਮਾਣ ਸਬਾਏ ॥
ਪੈਰੀ ਪੈ ਪਾਖਾਕ ਸਦਾਏ ॥[222]
ਜਗਤੁ ਗੁਰੂ ਗੁਰੁ ਨਾਨਕ ਦੇਉ ॥[223]

ਸਤਿਗੁਰ ਸਚਾ ਪਾਤਿਸ਼ਾਹੁ ਬੇਪਰਵਾਹੁ ਅਥਾਹੁ ਸਹਾਬਾ ॥
ਨਾਉ ਗਰੀਬ ਨਿਵਾਜੁ ਹੈ ਬੇਮੁਹਤਾਜ ਨ ਮੋਹੁ ਮੁਹਾਬਾ ॥
ਬੇਸੁਮਾਰੁ ਨਿਰੰਕਾਰੁ ਹੈ ਅਲਖ ਅਪਾਰੁ ਸਲਾਹ ਸਿਵਾਬਾ ॥
ਕਾਇਮੁ ਦਾਇਮੁ ਸਾਹਿਬੀ ਹਾਜਰੁ ਨਾਜਰੁ ਵੇਦ ਕਿਤਾਬਾ ॥
ਅਗਮੁ ਅਡੋਲੁ ਅਤੋਲੁ ਹੈ ਤੋਲਣਹਾਰੁ ਨ ਡੰਡੀ ਛਾਬਾ ॥
ਇਕ ਛਤਿ ਰਾਜੁ ਕਮਾਂਵਦਾ ਦੁਸਮਣੁ ਦੂਤ ਨ ਸੋਰ ਸਰਾਬਾ ॥
ਆਦਲ ਅਦਲੁ ਚਲਾਇਦਾ ਜਾਲਮੁ ਜੁਲਮੁ ਨ ਜੋਰ ਜਰਾਬਾ ॥
ਜਾਹਰ ਪੀਰ ਜਗਤੁ ਗੁਰੁ ਬਾਬਾ ॥[224]

ਗੁਰੂ ਨਾਨਕ ਦੇਵ ਜੀ ਦਾ ਮੁਖ ਉਪਕਾਰ ਭਾਈ ਗੁਰਦਾਸ ਜੀ ਨੇ ਇਸ ਰੂਪ ਵਿਚ ਬਿਆਨ ਕੀਤਾ ਹੈ :

ਬੇੜੀ ਚਾੜਿ ਲੰਘਾਇਦਾ ਬਾਹਲੇ ਪੂਰ ਮਾਣਸ ਮੋਹਾਣਾ ॥
ਆਗੂ ਇਕੁ ਨਿਬਾਹਿਦਾ ਲਸਕਰ ਸੰਗ ਸਾਹ ਸੁਲਤਾਣਾ ॥
ਫਿਰੈ ਮਹਲੈ ਪਾਹਰੂ ਹੋਇ ਨਿਚਿੰਦ ਸਵਨਿ ਪਰਧਾਣਾ ॥

ਲਾੜਾ ਇਕੁ ਵੀਵਾਹੀਐ ਬਾਹਲੇ ਜਾਵੀਂ ਕਰਿ ਮਿਹਮਾਣਾ ॥
ਪਾਤਿਸਾਹੁ ਇਕੁ ਮੁਲਕ ਵਿਚਿ ਹੋਰੁ ਪ੍ਰਜਾ ਹਿੰਦੂ ਮੁਸਲਮਾਣਾ ॥
ਸਤਿਗੁਰੁ ਸਚਾ ਪਾਤਿਸਾਹੁ ਸਾਧ ਸੰਗਤਿ ਗੁਰੁ ਸਬਦੁ ਨੀਸਾਣਾ ॥
ਸਤਿਗੁਰ ਪਰਣੈ ਤਿਨ ਕੁਰਬਾਣਾ ॥[225]

ਇਹੀ ਕਾਰਨ ਸੀ ਕਿ ਗੁਰੂ ਬਾਬੇ ਦੀ ਪੂਜਾ ਘਰ ਘਰ ਚਲ ਪਈ ਅਤੇ ਲੋਕ ਹਿੰਦੂ ਮੁਸਲਮਾਨਾਂ ਦੇ ਵਖੇਵੇਂ ਭੁੱਲ ਗਏ :

ਘਰਿ ਘਰਿ ਬਾਬਾ ਪੂਜੀਐ ਹਿੰਦੂ ਮੁਸਲਮਾਨ ਗੁਆਈ ॥[226]
ਗੰਗ ਬਨਾਰਸ ਹਿੰਦੂਆਂ ਮੁਸਲਮਾਣਾ ਮਕਾ ਕਾਬਾ ॥
ਘਰਿ ਘਰਿ ਬਾਬਾ ਗਾਵੀਐ ਵਜਨਿ ਤਾਲ ਮ੍ਰਿਦੰਗੁ ਰਬਾਬਾ ॥[227]
ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ ॥
ਸਿਧਾਸਣਿ ਸਭਿ ਜਗਤਿ ਦੇ ਨਾਨਕ ਆਦਿ ਮਤੇ ਜੇ ਕੋਆ ॥
ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ ॥
ਬਾਬੇ ਤਾਰੇ ਚਾਰਿ ਚਕਿ ਨਉਖੰਡਿ ਪ੍ਰਿਥਵੀ ਸਚਾ ਢੋਆ ॥
ਗੁਰਮੁਖਿ ਕਲਿ ਵਿਚਿ ਪਰਗਟੁ ਹੋਆ ॥[228]

ਗੁਰੂ ਨਾਨਕ ਦੇਵ ਦੇ ਪ੍ਰਕਾਸ਼ ਨਾਲ ਭੇਖਾਂ ਭਰਮਾਂ ਦੀ ਅਨੇਕਤਾ, ਅਗਿਆਨਤਾ ਦਾ ਵਿਨਾਸ਼ ਕੁਝ ਇਸ ਤਰ੍ਹਾਂ ਹੋ ਗਿਆ :

ਰਾਤਿ ਹਨ੍ਹੇਰੀ ਚਮਕਦੇ ਲਖ ਕਰੋੜੀ ਅੰਬਰਿ ਤਾਰੇ ॥
ਚੜ੍ਹਿਐ ਚੰਦ ਮਲੀਣ ਹੋਣਿ ਕੋ ਲੁਕੈ ਕੋ ਬੁਕੈ ਬਬਾਰੇ ॥
ਸੂਰਜ ਜੋਤਿ ਉਦੋਤਿ ਕਰਿ ਤਾਰੇ ਚੰਦ ਨ ਰੈਣਿ ਅੰਧਾਰੇ ॥
ਦੇਵੀ ਦੇਵ ਨ ਸੇਵਕਾਂ ਤੰਤ ਨ ਮੰਤ ਨ ਫੁਰਨਿ ਵਿਚਾਰੇ ॥
ਵੇਦ ਕਤੇਬ ਅਸਟਧਾਤੁ ਪੂਰੇ ਸਤਿਗੁਰੁ ਸਬਦ ਸਵਾਰੇ ॥
ਗੁਰਮੁਖਿ ਪੰਥ ਸੁਹਾਵੜਾ ਧੰਨ ਗੁਰੂ ਧੰਨ ਗੁਰੂ ਪਿਆਰੇ ॥
ਸਾਧ ਸੰਗਤਿ ਪਰਗਟੁ ਸੰਸਾਰੇ ॥[229]

## ਸਿੱਖ ਧਰਮ ਦਾ ਦੂਜੇ ਧਰਮਾਂ ਪ੍ਰਤਿ ਰਵੱਈਆ

ਇਸ ਪ੍ਰਸੰਗ ਵਿਚ ਆਖ਼ਰੀ ਤੇ ਮਹੱਤਵਪੂਰਨ ਪ੍ਰਸ਼ਨ ਇਹ ਹੈ ਕਿ ਭਾਈ ਗੁਰਦਾਸ ਜੀ ਦੀ ਵਿਆਖਿਆ ਅਨੁਸਾਰ ਗੁਰਮਤਿ ਮਾਰਗ ਜਾਂ ਸਿੱਖੀ ਮਾਰਗ ਦਾ ਦੂਜੇ ਧਰਮਾਂ ਪ੍ਰਤਿ ਕੀ ਰਵੱਈਆ ਹੈ ਅਤੇ ਦੂਜੇ ਧਰਮਾਂ ਦੇ ਆਪਸੀ ਵਿਰੋਧ, ਈਰਖਾ, ਦ੍ਵੈਤ ਆਦਿ ਦੇ ਝਗੜੇ ਕਲੇਸ਼ਾਂ ਦਾ ਗੁਰੂ ਨਾਨਕ ਦੇਵ ਜੀ ਦੇ ਚਲਾਏ ਸਿੱਖੀ ਮਾਰਗ ਵਿਚ ਕੀ ਇਲਾਜ ਕੀਤਾ ਗਿਆ ਹੈ। ਇਹ ਪ੍ਰਸ਼ਨ ਧਰਮ ਅਧਿਐਨ ਦੇ ਪ੍ਰਸੰਗ ਵਿਚ ਬਹੁਤ ਹੀ ਬੁਨਿਆਦੀ ਮਹੱਤਵ ਵਾਲਾ ਪ੍ਰਸ਼ਨ ਹੈ। ਖ਼ਾਸ ਤੌਰ ਤੇ ਆਧੁਨਿਕ ਪ੍ਰਸੰਗ ਵਿਚ ਜਦੋਂ ਕਿ ਗਿਆਨ ਵਿਗਿਆਨ, ਤਕਨੀਕੀ ਵਿਦਿਆ ਦੀ ਤਰੱਕੀ ਨੇ ਸਾਰੇ ਸੰਸਾਰ ਨੂੰ ਬਹੁਤ ਛੋਟਾ ਬਣਾ ਦਿੱਤਾ ਹੈ ਅਤੇ ਹੁਣ ਵੱਖ-ਵੱਖ ਧਰਮ ਇੱਕ ਦੂਜੇ ਤੋਂ ਵੱਖ ਇੱਕਲੇ

ਨਹੀਂ ਰਹਿ ਸਕਦੇ। ਇਸ ਪ੍ਰਸੰਗ ਵਿਚ ਧਰਮਾਂ ਦੀ ਸਹਿਹੋਂਦ ਤੇ ਵਖਰੇਵਿਆਂ ਦੇ ਅਰਥ ਆਦਿ ਦਾ ਪ੍ਰਸ਼ਨ ਬਹੁਤ ਹੀ ਮਹੱਤਵ ਵਾਲਾ ਪ੍ਰਸ਼ਨ ਹੈ ਪਰ ਗੁਰੂ ਨਾਨਕ ਦੇਵ ਜੀ ਦੇ ਸਮੇਂ ਸਥਿਤੀ ਇਸ ਤੋਂ ਕੁਝ ਭਿੰਨ ਸੀ। ਭਾਵੇਂ ਸਿੱਖ ਧਰਮ ਦੀ ਇੱਕ ਮੂਲ ਵਿਸ਼ੇਸ਼ਤਾ ਜਾਂ ਬੁਨਿਆਦੀ ਲੱਛਣ ਹੀ ਇਹ ਹੈ ਕਿ ਇਹ ਅੱਡ ਅੱਡ ਧਰਮਾਂ ਦੇ ਵਿਰੋਧ ਦੀ ਸਥਿਤੀ ਵਿਚ ਇੱਕ ਮੇਲਕਾਰੀ ਯਤਨ ਵਜੋਂ ਹੋਂਦ ਵਿਚ ਆਇਆ ਸੀ ਤਾਂ ਵੀ ਇਤਨਾਂ ਤਾਂ ਸਾਨੂੰ ਫਿਰ ਵੀ ਪ੍ਰਵਾਨ ਕਰਨਾ ਪਵੇਗਾ ਕਿ ਗੁਰੂ ਨਾਨਕ ਦੇਵ ਸਮੇਂ ਧਰਮਾਂ ਦੇ ਆਪਸੀ ਵਿਰੋਧ ਵਖੇਵੇਂ ਦੀ ਸਥਿਤੀ ਵਰਤਮਾਨ ਪ੍ਰਸੰਗ ਦੀ ਸਥਿਤੀ ਤੋਂ ਕੁਝ ਵਖਰੇ ਰੂਪ ਵਿਚ ਸੀ, ਭਾਵੇਂ ਮੂਲ ਰੂਪ ਵਿਚ ਸਮੱਸਿਆ ਸਮਾਨ ਹੀ ਸੀ। ਗੁਰੂ ਨਾਨਕ ਦੇਵ ਜੀ ਸਮੇਂ ਪ੍ਰਚਲਿਤ ਧਰਮਾਂ ਦੇ ਆਪਸੀ ਕਲੇਸ਼ ਅਤੇ ਕਲੇਸ਼ਾਂ ਆਦਿ ਦੇ ਕਾਰਨਾਂ ਦੀ ਚਰਚਾ ਅਸੀਂ ਪਿਛੇ ਕਾਫ਼ੀ ਵਿਸਥਾਰ ਵਿਚ ਕਰ ਆਏ ਹਾਂ ਅਤੇ ਨਾਲ ਇਹ ਵੀ ਦੇਖ ਆਏ ਹਾਂ ਕਿ ਗੁਰੂ ਨਾਨਕ ਦੇਵ ਜੀ ਦਾ ਸਾਧ ਸੰਗਤ ਦੀ ਸਥਾਪਨਾ ਕਰਨ ਦਾ ਮਨੋਰਥ ਇਨ੍ਹਾਂ ਉਪਰੋਕਤ ਧਰਮਾਂ ਦੇ ਝਗੜਿਆਂ ਵਿਚ ਇੱਕ ਹੋਰ ਨਵਾਂ ਧਰਮ ਚਲਾ ਕੇ ਇਨ੍ਹਾਂ ਝਗੜਿਆਂ ਵਿਚ ਇੱਕ ਹੋਰ ਨਵੀਂ ਧਿਰ ਖੜ੍ਹੀ ਕਰਨਾ ਨਹੀਂ ਸੀ। ਉਨ੍ਹਾਂ ਦਾ ਮੂਲ ਮਨੋਰਥ ਤਾਂ ਸੱਚ ਤੇ ਆਧਾਰਿਤ ਧਰਮ ਖੜ੍ਹਾ ਕਰਨ ਦੇ ਨਾਲ ਨਾਲ ਪੁਰਾਤਨ ਧਰਮਾਂ ਦੇ ਝਗੜੇ ਕਲੇਸ਼ਾਂ ਦਾ ਅੰਤ ਕਰਨਾ ਵੀ ਸੀ। ਧਰਮਾਂ ਦੇ ਇਤਿਹਾਸ ਵਿਚ ਸਿੱਖੀ ਦਾ ਇਹ ਲੱਛਣ ਇੱਕ ਬਹੁਤ ਹੀ ਮਹੱਤਵ ਪੂਰਨ ਤੇ ਵਿਸ਼ੇਸ਼ ਲੱਛਣ ਹੈ। ਇਸ ਲੱਛਣ ਕਰਕੇ ਹੁਣ ਵੀ ਸੰਸਾਰ ਦੇ ਧਰਮ ਇਸ ਪੱਖੋਂ ਸਿੱਖ ਧਰਮ ਵਲੋਂ ਅਗਵਾਈ ਦੀ ਆਸ ਰਖਦੇ ਹਨ। ਗੁਰੂ ਨਾਨਕ ਦੇਵ ਜੀ ਨੇ ਬਹੁਤ ਹੀ ਸਪਸ਼ਟ ਰੂਪ ਵਿਚ ਇਹ ਦਿਖਾਇਆ ਕਿ ਕਲੇਸ਼ਾਂ, ਝਗੜਿਆਂ, ਦ੍ਵੈਤ, ਗਿਲਾਨੀ ਦਾ ਕਿਸੇ ਵੀ ਸੱਚੇ ਧਰਮ ਨਾਲ ਕੋਈ ਵਾਸਤਾ ਨਹੀਂ ਅਤੇ ਇਹ ਮਨੁੱਖ ਦੀ ਹਉਮੈਂ, ਖੁਦੀ, ਅਗਿਆਨਤਾ ਕਰਕੇ ਹਨ। ਇਸ ਅਗਿਆਨਤਾ, ਹਉਮੈ, ਖੁਦੀ ਨੂੰ ਗੁਰੂ ਨਾਨਕ ਦੇਵ ਜੀ ਨੇ ਕਲਿਜੁਗ ਤੇ ਸ਼ੈਤਾਨੀ ਰਾਜ ਨਾਲ ਉਪਮਾ ਦੇਣ ਤੋਂ ਵੀ ਸੰਕੋਚ ਨਹੀਂ ਕੀਤਾ। ਇਹ ਤਾਂ ਅਸੀਂ ਪਹਿਲਾਂ ਹੀ ਦੇਖ ਚੁੱਕੇ ਹਾਂ ਕਿ ਗੁਰੂ ਨਾਨਕ ਦੇਵ ਜੀ ਦਾ ਇਸ ਸਥਿਤੀ ਵਿਚ ਜੋ ਜਤਨ ਸ਼ੀ ਉਹ 'ਹਉਮੈਂ' 'ਖੁਦੀ' ਨੂੰ ਮਿਟਾ ਕੇ ਮੇਲ ਮਿਲਾਪ ਸਥਾਪਤ ਕਰਨਾ ਸੀ। ਗੁਰੂ ਨਾਨਕ ਦੇਵ ਜੀ ਨੇ ਮੇਲ ਮਿਲਾਪ ਦੋਹਾਂ ਧਰਮਾਂ ਦੇ ਆਗੂਆਂ, ਗ੍ਰੰਥਾਂ ਨੂੰ ਇੱਕਠੇ ਕਰਕੇ ਉਨ੍ਹਾਂ ਦੀ ਬੁਨਿਆਦੀ ਏਕਤਾ ਦਿਖਾ ਕੇ ਨਹੀਂ ਕੀਤਾ। ਅਮਲ ਦੀ ਪੱਧਰ ਤੇ ਅਜਿਹਾ ਜਤਨ ਸੰਭਵ ਹੀ ਨਹੀਂ ਸੀ। ਇਸ ਆਸ਼ੇ ਦੀ ਪੂਰਤੀ ਲਈ ਗੁਰੂ ਨਾਨਕ ਦੇਵ ਜੀ ਹਨੇਰੇ, ਅਗਿਆਨਤਾ ਕਰਕੇ ਦ੍ਵੈਤ ਦੇ ਭਰਮ ਭੁਲੇਖਿਆਂ ਵਿਚ ਸੂਰਜ ਦੀ ਤਰ੍ਹਾਂ ਪ੍ਰਗਟ ਹੋਏ ਅਤੇ ਸਭ ਨੂੰ ਆਪਣੇ ਪ੍ਰਕਾਸ਼ ਨਾਲ ਉਨ੍ਹਾਂ ਦੀ ਅਗਿਆਨਤਾ ਹਨੇਰੇ ਦੀ ਅਸਲੀਅਤ ਤੋਂ ਜਾਣੂ ਕਰਵਾਇਆ। ਅਮਲੀ ਪੱਧਰ ਤੇ ਇਹ ਕੰਮ ਗੁਰੂ ਨਾਨਕ ਦੇਵ ਜੀ ਨੇ ਸਾਧ ਸੰਗਤ ਦੀ ਸਥਾਪਨਾ ਤੇ ਗੁਰਮਤਿ ਗਾਡੀ ਰਾਹ ਦੀ ਸਥਾਪਨਾ ਕਰਕੇ ਕੀਤਾ। ਸਾਧ ਸੰਗਤ ਆਪਣੇ ਸੁਭਾ, ਗੁਣਾਂ, ਲੱਛਣਾਂ ਅਤੇ ਆਸ਼ੇ ਕਰਕੇ ਉਪਰੋਕਤ ਬਿਆਨ ਕੀਤੇ ਧਰਮਾਂ ਦੇ ਵਖਰੇਵੇਂ, ਵਿਰੋਧਾਂ ਦੇ ਕਲੇਸ਼ਾਂ ਤੋਂ ਮੁਕਤ ਸੀ ਕਿਉਂਕਿ ਇਸ ਦਾ ਅਧਾਰ ਹਉਮੈ, ਖੁਦੀ ਭਾਵੇਂ ਉਹ ਧਾਰਮਿਕ ਭੇਖ, ਕਰਮ, ਵਰਣ ਦੀ ਜਾਂ ਧਾਰਮਿਕ ਗ੍ਰੰਥ ਦੀ ਹੋਵੇ, ਦਾ ਤਿਆਗ ਕਰਕੇ, ਧੁਰ ਇੱਕ ਦੀ ਟੇਕ, ਗੁਰੂ ਜੋ ਕਿ ਰੱਬੀ ਗਿਆਨ ਦਾ ਪ੍ਰਕਾਸ਼ ਹੈ, ਉੱਤੇ ਵਿਸ਼ਵਾਸ਼ ਅਤੇ ਆਪਸੀ ਪਿਆਰ

ਬਰਾਬਰੀ ਆਦਿ ਤੇ ਸੀ। ਇਸ ਰੂਪ ਵਿਚ ਗੁਰਸਿੱਖੀ ਦੀ ਦੂਜੇ ਮੱਤਾਂ ਤੇ ਧਰਮ ਕਰਮਾਂ ਨਾਲ ਭਾਈ ਗੁਰਦਾਸ ਜੀ ਦੀ ਤੁਲਨਾ ਵੇਖਣਯੋਗ ਹੈ :

ਮੁਸਲਮਾਣਾ ਹਿੰਦੂਆਂ ਦੁਇ ਰਾਹ ਚਲਾਏ ॥
ਮਜਹਬ ਵਰਨ ਗਣਾਇੰਦੇ ਗੁਰੁ ਪੀਰੁ ਸਦਾਏ ॥
ਸਿਖ ਮੁਰੀਦ ਪਖੰਡ ਕਰਿ ਉਪਦੇਸ ਦ੍ਰਿੜਾਏ ॥
ਰਾਮ ਰਹੀਮ ਧਿਆਇੰਦੇ ਹਉਮੈ ਗਰਬਾਏ ॥
ਮਕਾ ਗੰਗ ਬਨਾਰਸੀ ਪੂਜ ਜਾਰਤ ਆਏ ॥
ਰੋਜੇ ਵਰਤ ਨਮਾਜ ਕਰਿ ਡੰਡਉਤਿ ਕਰਾਏ ॥
ਗੁਰੁ ਸਿਖ ਰੋਮ ਨ ਪੁਜਨੀ ਜੋ ਆਪੁ ਗਵਾਏ ॥9॥

ਛਿਅ ਦਰਸਨ ਵਰਤਾਇਆ ਚਉਦਹ ਖਨਵਾਦੇ ॥
ਘਰੋ ਘੁੰਮਿ ਘਰਬਾਰੀਆ ਅਸਵਾਰ ਪਿਆਦੇ ॥
ਸੰਨਿਆਸੀ ਦਸ ਨਾਮ ਧਰਿ ਕਰਿ ਵਾਦ ਕਵਾਦੇ ॥
ਰਾਵਲ ਬਾਹਰ ਪੰਥ ਕਰਿ ਫਿਰਦੇ ਉਦਮਾਦੇ ॥
ਜੈਨੀ ਜੂਠ ਨ ਉਤਰੈ ਜੂਠੇ ਪਰਸਾਦੇ ॥
ਗੁਰੁ ਸਿਖ ਰੋਮ ਨੇ ਪੁਜਨੀ ਧੁਰਿ ਆਦਿ ਜੁਗਾਦੇ ॥10॥

ਬਹੁ ਸੁੰਨੀ ਸ਼ੀਅ ਰਾਫ਼ਜ਼ੀ ਮਜ਼ਹਬ ਮਨ ਭਾਣੇ ॥
ਮੁਲਹਿਦ ਹੋਇ ਮੁਨਾਫ਼ਕਾ ਸਭ ਭਰਮ ਭੁਲਾਣੇ ॥
ਈਸਾਈ ਮੂਸਾਈਆਂ ਹਉਮੈ ਹੈਰਾਣੇ ॥
ਹੋਇ ਫਿਰੰਗੀ ਅਰਮਨੀ ਰੂਮੀ ਗਰਬਾਣੇ ॥
ਕਾਲੀ ਪੋਸ ਕਲੰਦਰਾਂ ਦਰਵੇਸ ਦੁਗਾਣੇ ॥
ਗੁਰੁਸਿਖ ਰੋਮ ਨ ਪੁਜਨੀ ਗੁਰ ਹਟਿ ਵਿਕਾਣੇ ॥11॥

ਜਪ ਤਪ ਸੰਜਮ ਸਾਧਨਾ ਹਠ ਨਿਗ੍ਰਹ ਕਰਣੇ ॥
ਵਰਤ ਨੇਮ ਤੀਰਥ ਘਣੇ ਅਧਿਆਤਮ ਧਰਣੇ ॥
ਦੇਵੀ ਦੇਵਾ ਦੇਹੁਰੇ ਪੂਜਾ ਪਰਵਰਣੇ ॥
ਹੋਮ ਜਗ ਬਹੁ ਦਾਨ ਕਰਿ ਮੁਖ ਵੇਦ ਉਚਰਣੇ ॥
ਕਰਮ ਧਰਮ ਭੈ ਭਰਮ ਵਿਚਿ ਬਹੁ ਜੰਮਣ ਮਰਣੇ ॥
ਗੁਰਮੁਖਿ ਸੁਖ ਫਲ ਸਾਧ ਸੰਗਿ ਮਿਲਿ ਦੁਤਰੁ ਤਰਣੇ ॥12॥[230]

ਇਨ੍ਹਾਂ ਉਪਰੋਕਤ ਅਰਥਾਂ ਵਿਚ ਗੁਰੂ ਨਾਨਕ ਦੁਆਰਾ ਚਲਾਏ ਸਿੱਖੀ ਮਾਰਗ ਵਿਚ ਵੇਦ, ਕਤੇਬ, ਵਰਨ, ਮਜ਼ਹਬ, ਹਿੰਦੂ, ਮੁਸਲਮਾਨ ਇੱਕ ਪੱਖੋਂ ਤਾਂ ਨਿਕਾਰੇ ਗਏ ਹਨ। ਨਿਕਾਰੇ ਇਸ ਪੱਖੋਂ ਗਏ ਹਨ ਕਿ ਉਹ ਆਪਣੇ ਹੀ ਗ੍ਰੰਥ, ਵਰਨ, ਮੱਤ ਵਿਚ ਹੀ ਸਚਾਈ ਨੂੰ ਪ੍ਰਵਾਨ ਕਰਦੇ ਹਨ ਦੂਜੇ ਦੇ ਗ੍ਰੰਥ, ਮਜ਼ਹਬ, ਮੱਤ ਦੀ ਸਚਾਈ ਨੂੰ ਅੱਖੋਂ ਓਹਲੇ ਕਰਦੇ ਹਨ ਜਾਂ ਦੇਖਣ ਤੋਂ ਇਨਕਾਰ ਕਰਦੇ ਹਨ। ਗੁਰੂ ਨਾਨਕ ਦੇਵ ਦੁਆਰਾ ਇਹ ਧਰਮ ਦੇ

ਸੱਚ ਦਾ ਇਕਾਂਤੀ (exclusive) ਦਾਵਾ ਸਭ ਮੱਤਾਂ ਵਿਚ ਨਿਕਾਰਿਆ ਗਿਆ ਹੈ । ਉਨ੍ਹਾਂ ਦੀ ਨਜ਼ਰ ਵਿਚ ਕੋਈ ਵੀ ਇੱਕ ਧਰਮ ਜਾਂ ਪਰੰਪਰਾ ਹੀ ਸਮੁੱਚੇ ਸੱਚ ਦੀ ਭੰਡਾਰੀ ਨਹੀਂ ਹੋ ਸਕਦੀ । ਇਸ ਪ੍ਰਕਾਰ ਦੇ ਇਕਾਂਤੀ ਦਾਵੇ ਹੀ ਉਸ ਸਮੇਂ ਧਰਮਾਂ ਤੇ ਧਰਮ ਰੂਪਾਂ ਦੇ ਆਪਸੀ ਵੈਰ ਵਿਰੋਧ ਝਗੜਿਆਂ ਦਾ ਕਾਰਨ ਬਣੇ ਹੋਏ ਸਨ । ਇੱਕ ਰੱਬ ਵਿਚ ਵੰਡੀਆਂ ਪਾ ਲੈਣ ਵਾਲੀ ਹਾਲਤ ਬਣੀ ਹੋਈ ਸੀ :

ਦੁਹੁ ਮਿਲਿ ਜੰਮੇ ਦੁਇ ਜਣੇ ਦੁਹੁ ਜਣਿਆਂ ਦੁਇ ਰਾਹ ਚਲਾਏ ॥
ਹਿੰਦੂ ਆਖਨਿ ਰਾਮ ਰਾਮ ਮੁਸਲਮਾਣਾਂ ਨਾਉ ਖੁਦਾਏ ॥
ਹਿੰਦੂ ਪੂਰਬਿ ਸਉਹਿਆਂ ਪਛਮਿ ਮੁਸਲਮਾਣ ਨਿਵਾਏ ॥
ਗੰਗ ਬਨਾਰਸਿ ਹਿੰਦੂਆਂ ਮਕਾ ਮੁਸਲਮਾਣੁ ਮਨਾਏ ॥
ਵੇਦ ਕਤੇਬਾਂ ਚਾਰਿ ਚਾਰਿ ਚਾਰ ਵਰਨ ਚਾਰਿ ਮਜ਼ਹਬ ਚਲਾਏ ॥
ਪੰਜ ਤਤ ਦੋਵੈ ਜਣੇ ਪਉਣੁ ਪਾਣੀ ਬੈਸੰਤਰੁ ਛਾਏ ॥
ਇਕ ਥਾਉਂ ਦੁਇ ਨਾਉਂ ਧਰਾਏ ॥[231]
ਵੇਦ ਕ਼ਤੇਬਾਂ ਵਾਚਦੇ ਇਕੁ ਸਾਹਿਬੁ ਦੁਇ ਰਾਹ ਚਲਾਇਆ ॥[232]
ਵੇਦ ਕਤੇਬ ਅਜਾਬ ਵਿਚਿ ਕਰਿ ਕਰਿ ਖੁਦੀ ਬਹਸ ਬਹਸਾਏ ॥[233]
ਰਾਮ ਰਹੀਮ ਕਹਾਈਦੇ ਇਕੁ ਨਾਮੁ ਦੁਇ ਰਾਹ ਭੁਲਾਣੇ ॥
ਬੇਦ ਕਤੇਬ ਭੁਲਾਇਕੈ ਮੋਹੇ ਲਾਲਚ ਦੁਨੀ ਸੈਤਾਣੇ ॥
ਸਚੁ ਕਿਨਾਰੇ ਰਹਿ ਗਿਆ ਖਹਿ ਮਰਦੇ ਬਾਮ੍ਹਣਿ ਮਉਲਾਣੇ ॥
ਸਿਰੋਂ ਨ ਮਿਟੇ ਆਵਣਿ ਜਾਣੇ ॥[234]
ਕਰਨਿ ਬਖੀਲੀ ਆਪਿ ਵਿਚਿ ਰਾਮ ਰਹੀਮ ਕੁਥਾਇ ਖਲੋਈ ॥
ਰਾਹਿ ਸੈਤਾਨੀ ਦੁਨੀਆ ਗੋਈ ॥[235]
ਵੇਦ ਕਤੇਬ ਵਖਾਣਦੇ ਸੂਫ਼ੀ ਹਿੰਦੂ ਮੁਸਲਮਾਣਾ ॥
ਮੁਸਲਮਾਣ ਖੁਦਾਇ ਦੇ ਹਿੰਦੂ ਹਰਿ ਪਰਮੇਸੁਰੁ ਭਾਣਾ ॥
ਕਲਮਾਂ ਸੁੰਨਤ ਸਿਦਕ ਧਰਿ ਪਾਇ ਜਨੇਊ ਤਿਲਕੁ ਸੁਖਾਣਾ ॥
ਮਕਾ ਮੁਸਲਮਾਨ ਦਾ ਗੰਗ ਬਨਾਰਸ ਦਾ ਹਿਦੂਵਾਣਾ ॥
ਰੋਜ਼ੇ ਰਖਿ ਨਿਮਾਜ਼ ਕਰਿ ਪੂਜਾ ਵਰਤ ਅੰਦਰਿ ਹੈਰਾਣਾ ॥
ਚਾਰਿ ਚਾਰਿ ਮਜਹਬ ਵਰਨ ਛਿਅ ਘਰਿ ਗੁਰੂ ਉਪਦੇਸੁ ਵਖਾਣਾ ॥
ਮੁਸਲਮਾਨ ਮੁਰੀਦ ਪੀਰ ਗੁਰੂ ਸਿਖੀ ਹਿੰਦੂ ਲੋਭਾਣਾ ॥
ਹਿੰਦੂ ਦਸ ਅਵਤਾਰ ਕਰਿ ਮੁਸਲਮਾਣ ਇਕੋ ਰਹਿਮਾਣਾ ॥
ਖਿੰਜੋਤਾਣੁ ਕਰੇਨਿ ਧਿਙਾਣਾ ॥[236]
ਪੀਰ ਪੈਕੰਬਰ ਔਲੀਏ ਗੌਸ ਕੁਤਬ ਉਲਮਾਉ ਘਨੇਰੇ ॥
ਸੇਖ ਮਸਾਇਕ ਸਾਦਕਾ ਸੁਹਦੇ ਔਰ ਸਹੀਦ ਬਹੁਤੇਰੇ ॥
ਕਾਜੀ ਮੁਲਾਂ ਮਉਲਵੀ ਮੁਫਤੀ ਦਾਨਸਵੰਦ ਬੰਦੇਰੇ ॥
ਰਿਖੀ ਮੁਨੀ ਦਿਗੰਬਰਾਂ ਕਾਲਖ ਕਰਾਮਾਤ ਅਗਲੇਰੇ ॥

ਸਾਧਿਕ ਸਿਧਿ ਅਗਣਤ ਹੈਨਿ ਆਪ ਜਣਾਇਨਿ ਵਡੇ ਵਡੇਰੇ ॥
ਬਿਨੁ ਗੁਰ ਕੋਇ ਨ ਸਿਝਈ ਹਉਮੈਂ ਵਧਦੀ ਜਾਇ ਵਧੇਰੇ ॥
ਸਾਧ ਸੰਗਤਿ ਬਿਨੁ ਹਉਮੈ ਹੇਰੇ ॥[237]

ਅਸਲ ਵਿਚ ਰੱਬੀ ਸੱਚ ਇਨ੍ਹਾਂ ਵੱਖ ਵੱਖ ਵਰਨਾਂ, ਮਜ਼ਹਬਾਂ, ਫ਼ਿਰਕਿਆਂ ਆਦਿ ਤੋਂ ਬਹੁਤ ਵੱਡਾ ਤੇ ਉੱਚਾ ਹੈ। ਇਹ ਸਭ ਉਸ ਦਾ ਪਰਗਟਾਵਾ ਹਨ ਅਤੇ ਇਨ੍ਹਾਂ ਦਾ ਇਕਾਂਤੀ ਦਾਵਾ ਸੱਚ ਨਹੀਂ, ਇਹ ਹਉਮੈਂ ਤੋਂ ਪ੍ਰੇਰਤ ਅਗਿਆਨਤਾ ਹੈ :

ਚਾਰਿ ਵਰਨਿ ਚਾਰਿ ਮਜ਼ਹਬਾਂ ਛਿਅ ਦਰਸਨ ਵਰਤਨਿ ਵਰਤਾਰੇ ॥
ਦਸ ਅਵਤਾਰ ਹਜਾਰ ਨਾਵ ਥਾਨ ਮੁਕਾਮ ਸਭੇ ਵਣਜਾਰੇ ॥
ਇਕਤੁ ਹਟਹੁੰ ਵਣਜ ਲੈ ਦੇਸ ਦਿਸੰਤਰਿ ਕਰਨਿ ਪਸਾਰੇ ॥
ਸਤਿਗੁਰੁ ਪੂਰਾ ਸਾਹੁ ਹੈ ਬੇਪਰਵਾਹੁ ਅਥਾਹੁ ਭੰਡਾਰੇ ॥
ਲੈ ਲੈ ਮੁਕਰਿ ਪਾਨਿ ਸਭ ਸਤਿਗੁਰੁ ਦੇਇ ਨ ਦੇਂਦਾ ਹਾਰੇ।
ਇਕੁ ਕਵਾਉ ਪਸਾਉ ਪਸਾਉ ਕਰਿ ਓਅੰਕਾਰਿ ਅਕਾਰ ਸਵਾਰੇ ॥
ਪਾਰਬ੍ਰਹਮ ਸਤਿਗੁਰ ਬਲਿਹਾਰੇ ॥[238]

ਸਤਿਗੁਰੂ ਅੱਡ ਅੱਡ ਧਰਮ ਗ੍ਰੰਥਾਂ, ਮਜ਼ਹਬਾਂ, ਵਰਨਾਂ ਦੇ ਇਕਾਂਤੀ ਦਾਵੇ ਨੂੰ ਪ੍ਰਵਾਨ ਨਹੀਂ ਕਰਦੇ। ਬਲਕਿ ਉਹ ਰੱਬੀ ਸੱਚ ਨੂੰ ਇਨ੍ਹਾਂ ਸਭ ਤੋਂ ਬਹੁਤ ਵੱਡਾ ਪ੍ਰਵਾਨ ਕਰਦੇ ਹਨ ਅਤੇ ਇਨ੍ਹਾਂ ਸਭ ਨੂੰ ਹੀ ਉਸ ਦੇ ਗਿਆਨ ਅਤੇ ਮੇਲ ਦਾ ਸਾਧਨ ਪ੍ਰਵਾਨ ਕਰ ਲੈਂਦੇ ਹਨ। ਇਸੇ ਕਰਕੇ ਗੁਰੂ ਨਾਨਕ ਦੇਵ ਜੀ ਲਈ ਇਨ੍ਹਾਂ ਸਭ ਨੂੰ ਇਸ ਰੂਪ ਵਿਚ ਪ੍ਰਵਾਨ ਕਰਨਾ ਵੀ ਸੰਭਵ ਹੋ ਗਿਆ ਹੈ। ਇਥੇ ਵਖਰੇਵੇਂ, ਦ੍ਵੈਤ ਆਪੇ ਹੀ ਮੁੱਕ ਜਾਂਦੇ ਹਨ। ਝਗੜੇ ਦਾ ਕਾਰਨ ਹੀ ਨਹੀਂ ਰਹਿੰਦਾ। ਕਿਸੇ ਇੱਕ ਦਾ ਇਕਾਂਤੀ ਦਾਅਵਾ ਪ੍ਰਵਾਨ ਨਹੀਂ, ਪਰ ਰੱਬੀ ਗਿਆਨ, ਮੇਲ ਦੇ ਸਾਧਨ ਰੂਪ ਵਿਚ, ਇਹ ਸਾਰੇ ਯਤਨ ਹੀ ਪ੍ਰਵਾਨ ਹਨ :

ਉਸਤਤਿ ਨਿੰਦਾ ਸਾਧਿ ਕੈ ਹਿੰਦੂ ਮੁਸਲਮਾਣ ਸਬਾਏ ॥
ਪੈਰੀ ਪੈ ਪਾਖਾਕ ਸਦਾਏ ॥[239]
ਚਾਰਿ ਵਰਨਿ ਇਕ ਵਰਨ ਕਰਿ ਵਰਨ ਅਵਰਨ ਤਮੋਲ ਗੁਲਾਲੇ ॥
ਅਸਟ ਧਾਤੁ ਇਕੁ ਧਾਤੁ ਕਰਿ ਵੇਦ ਕਤੇਬ ਨ ਭੇਦੁ ਵਿਚਾਲੇ ॥[240]
ਛਿਅ ਰੁਤੀ ਛਿਅ ਦਰਸਨਾਂ ਇਕੁ ਸੂਰਜੁ ਗੁਰ ਗਿਆਨੁ ਸਮੇਤੈ।
ਮਜਹਬ ਵਰਨ ਸਪਰਸੁ ਕਰਿ ਅਸਟਧਾਤ ਇਕੁ ਧਾਤੁ ਸੁਖੇਤੈ ॥[241]
ਬ੍ਰਹਮਾ ਬਿਸਨੁ ਮਹੇਸੁ ਮਿਲਿ ਦਸ ਅਵਤਾਰ ਵੀਚਾਰ ਨ ਹੋਈ ॥
ਭੇਦ ਨ ਬੇਦ ਕਤੇਬ ਨੋ ਹਿੰਦੂ ਮੁਸਲਮਾਣ ਨ ਜਣੋਈ ॥
ਉਤਮ ਜਨਮੁ ਸਕਾਰਥਾ ਚਰਣਿ ਸਰਣਿ ਸਤਿਗੁਰੁ ਵਿਰਲੋਈ ॥[242]

ਗੁਰੂ ਨਾਨਕ ਦੇਵ ਜੀ ਨੇ ਸਭ ਦੂਈ, ਦ੍ਵੈਤ ਦੇ ਭੇਦਾਂ ਤੋਂ ਉੱਚੇ ਉਠ ਕੇ ਇਕ ਮਨਿ ਇੱਕ ਦੀ ਅਰਾਧਨਾ ਸਥਾਪਿਤ ਕੀਤੀ :

ਗੁਰੁ ਪਰਮੇਸਰੁ ਇਕੁ ਜਾਨਿ ਗੁਰਮੁਖਿ ਦੂਜਾ ਭਾਉ ਮਿਟਾਇਆ ॥
ਹਉਮੈ ਪਾਲਿ ਢਹਾਇਕੈ ਤਾਲ ਨਦੀ ਦਾ ਨੀਰੁ ਮਿਲਾਇਆ ॥
ਨਦੀ ਕਿਨਾਰੈ ਦੁਹ ਵਲੀ ਇਕਦੂ ਪਾਰਾਵਾਰੁ ਨ ਪਾਇਆ ॥
ਰੁਖਹੁ ਫਲੁ ਤੇ ਫਲਹੁ ਰੁਖੁ ਇਕੁ ਨਾਉ ਫਲੁ ਰੁਖੁ ਸਦਾਇਆ ॥
ਛਿਅ ਰੁਤੀ ਇਕੁ ਸੁਝ ਹੈ ਸੁਝੈ ਸੁਝੁ ਨ ਹੋਰੁ ਦਿਖਾਇਆ ॥
ਰਾਤੀਂ ਤਾਰੇ ਚਮਕਦੇ ਦਿਹ ਚੜ੍ਹਿਐ ਕਿਨਿ ਆਖੁ ਲੁਕਾਇਆ ॥
ਸਾਧ ਸੰਗਤਿ ਇਕ ਮਨਿ ਇਕੁ ਧਿਆਇਆ ॥[243]

ਧਰਮਾਂ ਦੇ ਬਾਹਰੀ ਵਖੇਵਿਆਂ, ਝਗੜਿਆਂ, ਕਲੇਸ਼ਾਂ ਸੰਬੰਧੀ ਗੁਰੂ ਨਾਨਕ ਦੇਵ ਜੀ ਦਾ ਉਪਰੋਕਤ ਦ੍ਰਿਸ਼ਟੀਕੋਣ ਹੋਣ ਕਰਕੇ ਹੀ ਉਹ ਦੋਹਾਂ ਵਿਚੋਂ ਕਿਸੇ ਇੱਕ ਦਾ ਅੰਗ ਨਾ ਹੁੰਦੇ ਹੋਏ ਵੀ ਦੋਹਾਂ ਵਲੋਂ ਹੀ ਪ੍ਰਵਾਨ ਕੀਤੇ ਗਏ :

ਘਰਿ ਘਰਿ ਬਾਬਾ ਪੂਜੀਐ ਹਿੰਦੂ ਮੁਸਲਮਾਨ ਗੁਆਈ ॥[244]
ਉਸਤਤਿ ਨਿੰਦਾ ਸਾਧਿ ਕੈ ਹਿੰਦੂ ਮੁਸਲਮਾਣ ਸਬਾਏ ॥
ਪੈਰੀ ਪੈ ਪਾਖਾਕ ਸਦਾਇ ॥[245]
ਜਗਤੁ ਗੁਰੂ ਗੁਰੁ ਨਾਨਕ ਦੇਉ ॥[246]
ਜਾਹਰ ਪੀਰ ਜਗਤੁ ਗੁਰੁ ਬਾਬਾ ॥[247]

ਗੁਰੂ ਨਾਨਕ ਦੇਵ ਜੀ ਦਾ ਮੁਖ ਯਤਨ ਧਰਮਾਂ ਦੀ ਬਾਹਰੀ ਅਨੇਕਤਾ ਨੂੰ ਖ਼ਤਮ ਕਰਨ ਜਾਂ ਨਿਕਾਰਨ ਵੱਲ ਨਹੀਂ ਸੀ ਬਲਕਿ ਉਨ੍ਹਾਂ ਪਿੱਛੇ ਵਰਤਮਾਨ ਬੁਨਿਆਦੀ ਏਕੇ ਨੂੰ ਦ੍ਰਿੜ੍ਹ ਕਰਵਾਣ ਵੱਲ ਸੀ। ਜੇਕਰ ਭੇਖ ਅਤੇ ਅਨੇਕਤਾ ਦੀ ਅਲੋਚਨਾ ਹੈ ਤਾਂ ਸਿਰਫ ਇਸ ਕਰਕੇ ਕਿ ਇਹ ਬੁਨਿਆਦੀ ਸੱਚ ਦੀ ਪਛਾਣ ਦੇ ਰਾਹ ਵਿਚ ਮਦਦ ਦੀ ਥਾਂ ਰੋਕ ਬਣ ਰਹੇ ਸਨ।

## ਅੰਤਰ-ਧਰਮ ਸੰਬੰਧਾਂ ਦੇ ਪ੍ਰਸੰਗ ਵਿਚ ਸਿੱਖ ਧਰਮ ਦੀ ਦੇਣ

ਗੁਰੂ ਨਾਨਕ ਦੇਵ ਜੀ ਦੁਆਰਾ ਸਥਾਪਿਤ ਸਿੱਖੀ ਮਾਰਗ ਵਿਚ ਇਸ ਗੱਲ ਤੇ ਇਤਨਾ ਬਲ ਨਹੀਂ ਦਿੱਤਾ ਗਿਆ ਕਿ ਦੂਜੇ ਧਰਮ ਮਾਰਗ ਉਨ੍ਹਾਂ ਦੀ ਸਾਧ ਸੰਗਤ ਵਿਚ ਆ ਕੇ ਹੀ ਰੱਬ ਨੂੰ ਪ੍ਰਵਾਨ ਹੋ ਸਕਦੇ ਹਨ, ਸਗੋਂ ਉਨ੍ਹਾਂ ਦਾ ਸਾਰਾ ਜਤਨ ਇਹ ਸੀ ਕਿ ਦੂਜੇ ਧਰਮ, ਅਗਿਆਨਤਾ, ਹਉਮੈਂ, ਦ੍ਵੈਤ, ਗਿਲਾਨੀ, ਆਪਸੀ ਵੈਰ ਵਿਰੋਧ ਭੁੱਲ ਕੇ ਇੱਕ ਪਰਮਾਤਮਾ ਦੀ ਪ੍ਰਾਪਤੀ ਦੇ ਸੱਚੇ ਮਾਰਗ ਬਣ ਜਾਣ। ਇਹ ਪ੍ਰਵਾਨ ਹੋ ਜਾਂਦਾ ਹੈ ਤਾਂ ਗੁਰੂ ਨਾਨਕ ਤੇ ਸਿੱਖੀ ਮਾਰਗ ਲਈ ਸਭ ਧਰਮ ਤੇ ਧਰਮ ਗ੍ਰੰਥ ਉਨ੍ਹਾਂ ਦੇ ਬਾਹਰੀ ਵਖਰੇਵਿਆਂ ਆਦਿ ਦੇ ਹੁੰਦੇ ਹੋਏ ਵੀ ਪ੍ਰਵਾਨ ਹਨ। ਜੋ ਸਭ ਧਰਮਾਂ ਨੂੰ ਇੱਕੋ ਰੱਬ ਦੇ ਰਾਹ ਮੰਨਕੇ ਆਪਣੇ ਰਾਹ ਵਿਚ ਰੱਬੀ ਮਾਰਗ ਤੇ ਚਲਦਾ ਹੈ ਗੁਰੂ ਨਾਨਕ ਤੇ ਸਿੱਖੀ ਮਾਰਗ ਦਾ ਉਸ ਨਾਲ ਕੋਈ ਵਿਰੋਧ ਨਹੀਂ। ਵਿਰੋਧ ਉਦੋਂ ਹੀ ਹੈ ਜਦੋਂ ਉਹ ਅਸਲੀ ਆਸ਼ੇ ਤੋਂ ਖੁੰਝ ਕੇ ਭੇਖਾਂ, ਵਰਨਾਂ, ਮਜ਼ਹਬਾਂ ਨੂੰ ਹੀ ਸਾਧਨ ਦੀ ਥਾਂ ਸਾਧਯ ਮੰਨ ਕੇ ਹਉਮੈਂ ਦਾ ਸ਼ਿਕਾਰ ਹੋ ਕੇ ਆਪਸੀ ਵਿਰੋਧਾਂ, ਵਿਵਾਦਾਂ ਵਿਚ ਲਗ ਜਾਂਦੇ ਹਨ। ਇਹ ਇਕਾਂਤੀ ਦਾਵਾ

ਗੁਰੂ ਨਾਨਕ ਦੇਵ ਜੀ ਕਿਸੇ ਵੀ ਧਰਮ, ਫਿਰਕੇ ਦਾ ਪ੍ਰਵਾਨ ਨਹੀਂ ਕਰਦੇ ਅਤੇ ਇਸ ਤੇ ਆਧਾਰਿਤ ਹਉਮੈ ਨੂੰ 'ਅਧਰਮ', 'ਸ਼ੈਤਾਨੀ ਰਾਹ' ਕਹਿਣ ਤੋਂ ਵੀ ਸੰਕੋਚ ਨਹੀਂ ਕਰਦੇ। ਗੁਰੂ ਨਾਨਕ ਦੇਵ ਦਾ ਉਦੇਸ਼ ਧਰਮਾਂ ਦੀ ਵਿਵਧਤਾ, ਅਨੇਕਤਾ ਨੂੰ ਖ਼ਤਮ ਕਰਨਾ ਨਹੀਂ ਸੀ, ਅਨੇਕਤਾ ਦੇ ਨਾਮ ਤੇ ਵਿਆਪਕ ਝਗੜਿਆਂ ਵਿਚ ਸੱਚੇ ਗਿਆਨ ਦਾ ਪ੍ਰਕਾਸ਼ ਕਰਨਾ ਸੀ। ਭਾਈ ਗੁਰਦਾਸ ਜੀ ਨੇ ਇਹ ਗੱਲ ਕਾਫ਼ੀ ਬਲ ਪੂਰਬਕ ਬਿਆਨ ਕੀਤੀ ਹੈ, ਕਿ ਸਭ ਨੂੰ ਆਪਣੇ ਆਪਣੇ ਧਰਮ ਪਿਆਰੇ ਹਨ। ਧਰਮਾਂ ਦੀ ਆਪਸੀ ਵਿਰੋਧ ਵਾਲੀ ਸਥਿਤੀ ਵਿਚ ਜਿੱਥੇ ਇੱਕ ਦੂਜੇ ਦੇ ਧਰਮ ਨੂੰ ਕੂੜ ਕੁਫ਼ਰ ਦਰਸਾਣ ਦੀ ਜੰਗ ਛਿੜੀ ਸੀ, ਉਥੇ ਸਭ ਧਰਮਾਂ ਨੂੰ ਪ੍ਰਵਾਨ ਕਰਕੇ ਇਹ ਗੱਲ ਦ੍ਰਿੜ੍ਹਾਉਣੀ ਕਿ ਸਭ ਨੂੰ ਆਪਣੇ ਧਰਮ ਪਿਆਰੇ ਹਨ, ਇਹ ਇੱਕ ਬਹੁਤ ਹੀ ਮਹੱਤਵ ਪੂਰਨ ਤੇ ਦੂਰ ਅੰਦੇਸ਼ੀ ਵਾਲਾ ਕਦਮ ਸੀ। ਅਖੌਤੀ ਸਭਿਆ ਜਗਤ ਵਿਚ ਇਸਾਈਆਂ ਨੇ ਇਹ ਗੱਲ 1965 ਈ. ਵਿਚ ਆ ਕੇ ਵੀ ਵੈਟੀਕਨ ਦੂਜੀ (Vatican-II) ਵਿਚ ਦੱਬੀ ਜ਼ਬਾਨ ਪ੍ਰਵਾਨ ਕੀਤੀ ਹੈ। ਪਰ ਭਾਈ ਗੁਰਦਾਸ ਜੀ ਨੇ ਸਿੱਖੀ ਦੀ ਵਿਆਖਿਆ ਕਰਦਿਆਂ ਇਹ ਗੱਲ ਸੋਹਲਵੀਂ ਸਦੀ ਦੇ ਆਰੰਭ ਵਿਚ ਹੀ ਕਹਿ ਦਿੱਤੀ ਸੀ :

ਅਪਣੇ ਅਪਣੇ ਵਰਨ ਵਿਚਿ ਚਾਰਿ ਵਰਨ ਕੁਲ ਧਰਮ ਧਰੰਦੇ ॥
ਛਿਅ ਦਰਸਨ ਛਿਅ ਸਾਸਤ੍ਰਾ ਗੁਰ ਗੁਰਮਤਿ ਖਟ ਕਰਮ ਕਰੰਦੇ ॥
ਅਪਣੇ ਅਪਣੇ ਸਾਹਿਬੈ ਚਾਕਰ ਜਾਇ ਜੁਹਾਰ ਜੁੜੰਦੇ ॥
ਅਪਣੇ ਅਪਣੇ ਵਣਜ ਵਿਚਿ ਵਾਪਾਰੀ ਵਪਾਰ ਮਚੰਦੇ ॥
ਅਪਣੇ ਅਪਣੇ ਖੇਤ ਵਿਚ ਬੀਉ ਸਭੈ ਕਿਰਸਾਣਿ ਬੀਜੰਦੇ ॥
ਕਾਰੀਗਰਿ ਕਾਰੀਗਰਾ ਕਾਰਿਖਾਨੇ ਵਿਚਿ ਜਾਇ ਮਿਲਦੇ ॥
ਸਾਧ ਸੰਗਤਿ ਗੁਰ ਸਿਖ ਪੁਜੰਦੇ ॥[248]
ਆਪਨੇ ਸੁਅੰਨ ਜੈਸੇ ਲਾਗਤ ਪਿਆਰੋ ਜੀਅ,
ਜਾਨੀਐ ਵੈਸੋ ਹੀ ਪਯਾਰੋ ਸਕਲ ਸੰਸਾਰ ਕੋ ॥
ਆਪਨੋ ਦਰਬੁ ਜੈਸੇ ਰਾਖੀਐ ਜਤਨ ਕਰ,
ਵੈਸੇ ਹੀ ਸਮਝ ਸਭ ਕਾਹੂ ਕੇ ਬਿਉਹਾਰ ਕੋ ॥
ਅਸਤਤਿ ਨਿੰਦਾ ਸੁਨ ਬਯਾਪਤ ਹਰਖ ਸੋਗ
ਵੈਸੋ ਹੀ ਲਗਤ ਜਗ ਅਨਿਕ ਪ੍ਰਕਾਰ ਕੋ ॥
ਜੈਸੇ ਕੁਲ ਧਰਮ ਕਰਮ ਜੈਸੋ ਜੈਸੋ ਕਾਕੋ,
ਉਤਮ ਕੈ ਮਾਨ ਜਾਨ ਬ੍ਰਹਮ ਬਿਥਾਰ ਕੋ ॥[249]
ਉੱਤਮ ਮੱਧਿਮ ਅਰ ਅਧਮ ਤ੍ਰਿਬਿਧਿ ਜਗ,
ਆਪਨੋ ਸੁਅੰਨ ਕਾਹੂ ਬੁਰੋ ਤੌ ਨਾ ਤਾਗ ਹੈ ॥
ਸਭ ਕੋਊ ਬਨਜ ਕਰਤ ਲਾਭ ਲਭਦ ਕੌ,
ਆਪਨੇ ਬਯੋਹਾਰ ਭਲੋ ਜਾਨ ਅਨੁਰਾਗ ਹੈ ॥
ਤੈਸੇ ਆਪਨੇ ਆਪਨੇ ਇਸਟ ਚਾਹਤ ਸਬੈ,

ਆਪਨੇ ਪਹਿਰੇ ਸਭ ਜਗਤ ਸੁਜਾਗ ਹੈ ॥
ਸ੍ਰਨ ਸਮਰਥ ਭਏ ਬਨਜ ਬਿਕਾਨੋ ਜਾਨੈ,
ਇਸ਼ਟ ਪਰਤਾਪ ਅੰਤਕਾਲ ਅੱਗ੍ਰਭਾਗ ਹੈ ॥[250]

ਆਪਨੋਂ ਸੁਅੰਨ ਸਭ ਕਾਹੂਐ ਸੁੰਦਰ ਲਾਗੈ,
ਸਫਲ ਸੁੰਦਰਤਾ ਸੰਸਾਰ ਮੈ ਸਰਾਹੀਐ ॥
ਆਪਨੋ ਬਨਜੁ ਬੁਰੋ ਲਾਗਤ ਨ ਕਾਹੂ ਰਿਦੇ,
ਜਾਹਿ ਜਗ ਭਲੋ ਕਹੈ ਸੋਈ ਤੌ ਬਿਸਾਈਐ ॥
ਅਪਨੋ ਕਰਮ ਕੁਲਾ ਧਰਮ ਕਰਤ ਸਭੈ,
ਉਤਮ ਕਰਮ ਲੋਗ ਬੇਦ ਅਵਗਾਹੀਐ ॥
ਗੁਰ ਬਿਨ ਮੁਕਤਿ ਨ ਹੋਇ ਸਭ ਕੋਊ ਕਹੈ,
ਮਾਯਾ ਮੈ ਉਦਾਸ ਰਾਖੈ ਸੋਈ ਗੁਰ ਚਾਹੀਐ ॥[251]

ਇਹੀ ਗੱਲ ਪਿੱਛੋਂ ਸਿਖ ਰਹਿਤ ਮਰਯਾਦਾ ਵਿਚ ਵੀ ਦ੍ਰਿੜ ਕਰਵਾਈ ਗਈ ਹੈ :

ਗੁਰ ਕਾ ਸਿਖ ਆਪਨੇ ਗੁਰ ਕੀ ਉਸਤਤ ਕਰੇ ॥
ਔਰ ਕਿਸੇ ਦੀ ਨਿੰਦਾ ਨ ਕਰੇ ਨ ਕਰਾਏ ॥
ਨਾ ਬੁਰਾ ਆਖੇ ਨ ਅਖਾਏ ॥[252]

ਜਗਤ ਮਾਹਿ ਹੈ ਪੰਥ ਸੋ ਜੇਤੇ ॥
ਕਰੇ ਨਿੰਦ ਨਹਿ ਕਬਹੂੰ ਤੇਤੇ ॥[253]

ਆਪਣੇ ਇਸ਼ਟ, ਧਰਮ ਕਰਮ ਸਭ ਨੂੰ ਪਿਆਰੇ ਹਨ, ਇਸ ਗੱਲ ਨੂੰ ਇੱਕ ਉਦਾਹਰਣ ਰੂਪ ਵਿਚ ਹੀ ਪ੍ਰਵਾਨ ਕਰਨਾ ਅਤੇ ਪ੍ਰਚਾਰਨਾ ਸੱਚੀ ਮੁੱਚੀ ਧਰਮਾਂ ਦੇ ਇਤਿਹਾਸ ਵਿਚ ਇੱਕ ਬਹੁਤ ਹੀ ਅਗਾਂਹਵਧੂ ਕਦਮ ਤੇ ਬਲੰਦੀ ਵਾਲੀ ਆਵਾਜ਼ ਸੀ, ਜਿਹੜੀ ਗੁਰੂ ਨਾਨਕ ਦੇਵ ਜੀ ਦੇ ਚਲਾਏ ਸਿੱਖੀ ਮਾਰਗ ਵਿਚ ਉਠੀ। ਹੁਣ ਦਾ ਧਰਮ-ਸੰਸਾਰ ਇਸ ਦੀ ਅਸਲੀਅਤ ਨੂੰ ਤਾਂ ਜਾਣ ਚੁੱਕਾ ਹੈ ਪਰ ਉੱਚੀ ਕਹਿਣ ਤੋਂ ਅਜੇ ਵੀ ਝਿਜਕਦਾ ਹੈ। ਧਰਮਾਂ ਦੀ ਅਨੇਕਤਾ, ਵਖਰੇਵਿਆਂ ਨੂੰ ਪ੍ਰਵਾਨ ਕਰਨਾ ਅਤੇ ਉਨ੍ਹਾਂ ਨੂੰ ਉਨ੍ਹਾਂ ਵਖਰੇਵਿਆਂ ਸਹਿਤ ਇੱਕੋ ਰੱਬ ਦੇ ਮਾਰਗ ਪ੍ਰਵਾਨ ਕਰਨਾ, ਇਸ ਗੱਲ ਨੂੰ ਉੱਚੀ ਕਹਿਣ ਦਾ ਮਾਣ ਗੁਰੂ ਨਾਨਕ ਦੁਆਰਾ ਸਥਾਪਿਤ ਸਾਧ ਸੰਗਤ ਨੂੰ ਹੀ ਹੈ।

## ਹਵਾਲੇ ਅਤੇ ਟਿੱਪਣੀਆਂ

1. Joachim Wach, *The Comparative Study of Religions* (ed. by Joseph M. Kitagawa) (New York : Columbia University Press, 1958), pp. 30-36.
2. William M. M., *A Sanskrit English Dictionary* (Delhi : Motilal Banarasidass, 1964), p. 1101.
3. Johnston E. H. (Trans.), *The Buddhacarita or Acts of the Buddha* (Part II) (New Delhi : Oriental Reprint, 1972) (First edition 1936), Chapter XIV, pp. 85-87; 213.
4. *The Holy Bible* (Revised Standard Version) (New York : Collins Clear Type Press, 1952), Exodus 24 : 12-18, p. 112
5. Ibid., Matthew, 5, p. 28.
6. *The Bhagavadgita* (Trans.) S. Radhakrishnan (New Delhi : Blackie & Son (India), Ltd., 1976), (First ed. 1948) IV, 7-8, pp. 154-155.
7. *The Meaning of the Glorious Koran* (English Translation by Mohammad Marmaduke Pickthall) (New York : A Mentor Book From New American Library), Sura XCVI, 1-5, p. 445.
8. ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸਿਰੀ ਰਾਗ, ਮ. 3, 22/3, ਪੰਨਾ 35 (ਬਾਣੀ ਵਜੀ ਚਹੁ ਜੁਗੀ, ਸਚੋ ਸਚ ਸੁਣਾਇ) (ਅੰਮ੍ਰਿਤਸਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ).
9. *The Holy Bible* (Revised Standard Version), Matthew 5 : 17-20, p. 28.
10. *The Bhagavadgita* (Trans.) S. Radhakrishnan, P. 152.
11. Ibid., IV, 1-3, pp. 151-52.
12. ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਗਉੜੀ ਮ. 5 (ਬਾਵਨ ਅਖਰੀ), ਪਉੜੀ 54 ਪੰਨਾ 261.
13. ਉਹੀ, ਗਉੜੀ, ਕਬੀਰ ਜੀ (ਬਾਵਨ ਅਖਰੀ), 2, ਪੰਨਾ 340.
14. ਉਹੀ, ਗਉੜੀ, ਕਬੀਰ ਜੀ (ਬਾਵਨ ਅਖਰੀ) 1, ਪੰਨਾ 340.
15. ਉਹੀ, ਆਸਾ, ਮ. 1 (ਪੱਟੀ), 2, ਪੰਨਾ 432.
16. Donald Joseph Selby, *Toward the Understanding of St. Paul* (Englewood Cliffs Printice-Hall Inc. 1962), p. 20.
17. *The Cultural Heritage of India* (ed. by Suniti Kumar Chatterji and others) (Calcutta : The Ramakrishna Mission, 1958) Vol. I, p. 312. (Vedic Exegesis by Srimat Amrvan).

18. ਧੱਮਪੱਦ (ਲਿਪੀਅੰਤਰ ਤੇ ਪੰਜਾਬੀ ਅਨੁਵਾਦ ਐਲ.ਐਮ. ਜੋਸ਼ੀ ਤੇ ਸ਼ਾਰਧਾ ਗਾਂਧੀ ਦੁਆਰਾ) (ਪਟਿਆਲਾ : ਪੰਜਾਬੀ ਯੂਨੀਵਰਸਿਟੀ, 1969), ਪੰਨੇ 40-42 (ਭੂਮਿਕਾ).
19. "ਸਤਿਗੁਰ ਨਾਨਕ ਦੇਵ ਅਤੇ ਉਨ੍ਹਾਂ ਦੇ ਜਾਂਨਸ਼ੀਨ ਸਤਿਗੁਰਾਂ ਦੇ ਮੁਖ ਤੋਂ ਅਕਾਲ ਦੀ ਪ੍ਰੇਰਣਾ ਨਾਲ ਪ੍ਰਗਟ ਹੋਈ ਬਾਣੀ ਦੀ 'ਗੁਰਬਾਣੀ' ਸੰਗਯਾ ਹੈ।" ਭਾਈ ਕਾਨ੍ਹ ਸਿੰਘ ਨਾਭਾ, ਗੁਰਮਤ ਮਾਰਤੰਡ (ਭਾਗ ਪਹਿਲਾ), (ਅੰਮ੍ਰਿਤਸਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, 1978), ਪੰਨਾ 384.
20. ਕਿਰਪਾਲ ਸਿੰਘ (ਸੰਪਾ.), ਜਨਮਸਾਖੀ ਪਰੰਪਰਾ (ਪਟਿਆਲਾ : ਪੰਜਾਬੀ ਯੂਨੀਵਰਸਿਟੀ, 1969), ਅੰਤਿਕਾ ਪੰਨੇ 8-9 (ਵਲਾਇਤ ਵਾਲੀ ਜਨਮਸਾਖੀ), ਪੰਨੇ 84-88 (ਮਿਹਰਵਾਨ ਵਾਲੀ ਜਨਮਸਾਖੀ), ਪੰਨੇ 240-41 (ਬਾਲੇ ਵਾਲੀ ਜਨਮਸਾਖੀ), ਪੰਨ 340-41 (ਭਾਈ ਮਨੀ ਸਿੰਘ ਵਾਲੀ ਜਨਮਸਾਖੀ); ਪਿਆਰ ਸਿੰਘ (ਸੰਪਾ.), ਸੰਭੂ ਨਾਥ ਵਾਲੀ ਜਨਮਪਤ੍ਰੀ ਬਾਬੇ ਨਾਨਕ ਜੀ ਕੀ : ਆਦਿ ਸਾਖੀਆਂ (ਲੁਧਿਆਣਾ : ਲਾਹੌਰ ਬੁੱਕ ਸ਼ਾਪ, 1969), ਪੰਨੇ 1-3, 16-17.
21. ਸ੍ਰੀ ਗੁਰੂ ਗ੍ਰੰਥ ਸਾਹਿਬ, ਮਾਝ, ਵਾਰ, ਮ. 1, ਪਉੜੀ, 27, ਪੰਨਾ 150.
22. ਉਹੀ, ਸਿਰੀ ਰਾਗ, ਵਾਰ, ਮ. 4, ਪਉੜੀ 21, ਪੰਨਾ 91.
23. ਉਹੀ, ਮਾਰੂ, ਵਾਰ, ਮ. 5, ਪਉੜੀ 9, ਪੰਨਾ 1097.
24. ਉਹੀ, ਤਿਲੰਗ, ਮ. 1, ਪਦਾ 5, ਪੰਨਾ 722.
25. ਉਹੀ, ਸਿਰੀ ਰਾਗ, ਮ. 3, ਪਦ 22, ਪੰਨਾ 67.
26. ਉਹੀ, ਸੋਰਠਿ ਮ. 5, ਪਦ 77, ਪੰਨਾ 628.
27. ਉਹੀ, ਸਾਰੰਗ, ਵਾਰ, ਮ. 2, ਸ਼ਲੋਕ ਪਉੜੀ 16, ਪੰਨਾ 1243.
28. ਉਹੀ, ਮਾਰੂ, ਮ. 3, ਸੋਹਲਾ 22, ਪੰਨਾ 1066.
29. ਉਹੀ, ਗਉੜੀ, ਵਾਰ, ਮ. 5, ਪਦਾ 14, ਪੰਨਾ 308.
30. ਉਹੀ, ਸ਼ਲੋਕ, ਮ. 4, ਪਦ 25, ਪੰਨਾ 1423.
31. ਉਹੀ, ਰਾਮਕਲੀ, ਮ. 1, ਸਿਧ ਗੋਸਟਿ 65, ਪੰਨਾ 945.
32. ਵਾਰਾਂ ਗਿਆਨ ਰਤਨਾਵਲੀ, ਭਾਈ ਗੁਰਦਾਸ ਜੀ (ਅੰਮ੍ਰਿਤਸਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, 1981), ਪੰਨਾ 12.
33. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸੋਰਠਿ, ਵਾਰ, ਮ. 3, ਪਉੜੀ 10, ਪੰਨਾ 646.
34. ਉਹੀ, ਰਾਮਕਲੀ ਮ. 1, ਪਦ 9, ਪੰਨਾ 908.
35. ਉਹੀ, ਪ੍ਰਭਾਤੀ, ਮ. 1, ਪਦ 1, ਪੰਨਾ 1342.
36. ਉਹੀ, ਸੋਰਠਿ, ਵਾਰ ਮ. 4, ਪਦ 4, ਪੰਨਾ 644.
37. ਉਹੀ, ਬਿਲਾਵਲੁ, ਮ. 5, ਪਦ 1, ਪੰਨਾ 821.
38. ਮੈਕਾਲਫ਼ ਦਾ ਅਕਾਲ ਬੁੰਗੇ ਅੰਮ੍ਰਿਤਸਰ ਭਾਸ਼ਣ, ਦੇਖੋ : ਭਾਈ ਵੀਰ ਸਿੰਘ, ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ (ਸੰਪਾ. ਬਲਬੀਰ ਸਿੰਘ), ਭੂਮਿਕਾ, ਪੰਨਾ ਗ.
39. ਭਾਈ ਜੋਧ ਸਿੰਘ, ਗੁਰਮਤਿ ਨਿਰਣਯ (ਲੁਧਿਆਣਾ : ਭਾਈ ਜੋਧ ਸਿੰਘ), ਮੁਖਬੰਦ, ਪੰਨੇ ਹ-ਜ.

40. ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ (ਸੰਪਾ. ਰਤਨ ਸਿੰਘ ਜੱਗੀ) ਪਰਖ, (ਚੰਡੀਗੜ੍ਹ : ਪੰਜਾਬ ਯੂਨੀਵਰਸਿਟੀ, 1972), ਪੰਨੇ 50-51.

41. ਤਾਰਨ ਸਿੰਘ, ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ (ਪਟਿਆਲਾ : ਪੰਜਾਬੀ ਯੂਨੀਵਰਸਿਟੀ, 1980), ਪੰਨੇ 23-35, ਭਾਵੇਂ ਡਾ. ਤਾਰਨ ਸਿੰਘ ਜੀ ਸਪਸ਼ਟ ਕਰਦੇ ਹਨ ਕਿ ਸਾਰੀ ਬਾਣੀ ਰੱਬੀ ਗਿਆਨ ਅਤੇ ਧੁਰ ਕੀ ਬਾਣੀ ਹੈ ਪਰ ਉਨ੍ਹਾਂ ਦੇ ਵਿਸ਼ਲੇਸ਼ਣ ਤੋਂ ਅਜਿਹਾ ਭੁਲੇਖਾ ਪੈ ਜਾਂਦਾ ਹੈ। ਭੁਲੇਖਾ ਹੀ ਨਹੀਂ ਪੈਂਦਾ ਪਿਛੇ ਜਿਹੇ ਇੱਕ ਧਰਮ ਅਧਿਐਨ ਦੇ ਵਿਦਿਆਰਥੀ ਨੇ 'ਗੁਰੂ ਅੰਗਦ ਚਿੰਤਕ ਤੇ ਵਿਆਖਿਆਕਾਰ' ਨਾਮ ਦੇ ਵਿਸ਼ੇ ਤ ਸ਼ੋਧ ਨਿਬੰਧ ਵੀ ਲਿਖਿਆ ਹੈ। ਇਸੇ ਤਰ੍ਹਾਂ ਸਿੱਖ ਧਰਮ ਦੇ ਹੀ ਇੱਕ ਹੋਰ ਵਿਦਵਾਨ ਸਿੱਖ ਧਰਮ ਦਰਸ਼ਨ ਸੰਬੰਧੀ ਪੁਸਤਕਾਂ ਦੇ ਸੰਖੇਪ ਸਰਵੇਖਣ ਤੋਂ ਬਾਅਦ ਆਪਣਾ ਨੋਟ ਦਿੰਦੇ ਹਨ, "ਪਰ ਉਪਰੋਕਤ ਸਾਰੀਆਂ ਰਚਨਾਵਾਂ ਗੁਰੂ ਨਾਨਕ ਦੀ ਵਿਚਾਰਧਾਰਾ ਨੂੰ ਨਿਰੋਲ ਤੇ ਵਿਵਸਥਿਤ ਰੂਪ ਵਿਚ ਪ੍ਰਸਤੁਤ ਨਹੀਂ ਕਰਦੀਆਂ, ਕੇਵਲ ਕਿਤੇ ਕਿਤੇ ਹੀ ਕੋਈ ਸਿੱਧਾਂਤ ਗੁਰੂ ਨਾਨਕ ਦੇ ਵਿਚਾਰਾਂ ਤੇ ਆਧਾਰਤ ਹੁੰਦਾ ਹੈ।"

42. ਗਿਆਨੀ ਇੰਦਰ ਸਿੰਘ ਗਿੱਲ (ਸੰਪਾ.) ਸ੍ਰੀ ਗੁਰਬਿਲਾਸ ਪਾਤਸ਼ਾਹੀ ਛੇਵੀਂ (ਅੰਮ੍ਰਿਤਸਰ : ਜੀਵਨ ਮੰਦਰ ਪੁਸਤਕਾਲਿਆ, 1968), ਅਧਿਆਇ 4, ਪੰਨਾ 86.

43. ਉਹੀ, ਪੰਨਾ 83.

44. ਸ਼ਹੀਦ ਭਾਈ ਮਨੀ ਸਿੰਘ ਜੀ, ਸਿਖਾਂ ਦੀ ਭਗਤਮਾਲਾ : ਭਾਈ ਗੁਰਦਾਸ ਜੀ ਦੀ 11ਵੀਂ ਵਾਰ ਦਾ ਟੀਕਾ (ਅੰਮ੍ਰਿਤਸਰ : ਖਾਲਸਾ ਸਮਾਚਾਰ, 1966), (ਪਹਿਲੀ ਵਾਰ 1912), ਪੰਨਾ 134.

45. ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼ (ਦੂਜਾ ਭਾਗ) (ਸੰਪਾਦਕ ਗੋਬਿੰਦ ਸਿੰਘ ਲਾਂਬਾ, ਖ਼ਜ਼ਾਨ ਸਿੰਘ) (ਪਟਿਆਲਾ : ਭਾਸ਼ਾ ਵਿਭਾਗ, ਪੰਜਾਬ, 1971), ਪੰਨਾ 352.

46. ਕਵਿ ਚੂੜਾਮਣਿ ਭਾਈ ਸੰਤੋਖ ਸਿੰਘ ਜੀ, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ (ਸੰਪਾ. ਭਾਈ ਵੀਰ ਸਿੰਘ) (ਅੰਮ੍ਰਿਤਸਰ : ਖ਼ਾਲਸਾ ਸਮਾਚਾਰ, 1954) ਰਾਸਿ 3, ਅੰਸੂ 47, ਪੰਨਾ 2121.

47. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖ਼ਾਲਸਾ, (ਹਿੱਸਾ ਪਹਿਲਾ) (ਪਟਿਆਲਾ : ਭਾਸ਼ਾ ਵਿਭਾਗ, ਪੰਜਾਬ, 1970), (ਦੂਜੀ ਵਾਰ), ਪੰਨਾ 493, ਗਿਆਨੀ ਜੀ ਨੇ ਵਾਰਾਂ ਕਬਿੱਤ ਸਵੱਈਆਂ ਦੀ ਜੋ ਗਿਣਤੀ ਦਿੱਤੀ ਹੈ ਉਹ ਠੀਕ ਨਹੀਂ।

48. ਭਾਈ ਕਾਨ੍ਹ ਸਿੰਘ ਨਾਭਾ, ਗੁਰਮਤ ਸੁਧਾਕਰ (ਪਟਿਆਲਾ : ਭਾਸ਼ਾ ਵਿਭਾਗ, ਪੰਜਾਬ, 1970), (ਚੌਥਾ ਸੰਸਕਰਣ), ਪੰਨਾ 86 (ਫੁਟਨੋਟ).

49, ਉਹੀ, ਭੂਮਿਕਾ, ਪੰਨਾ ੲੇ (ਫੁਟਨੋਟ).

50. ਭਾਈ ਵੀਰ ਸਿੰਘ (ਸੰਪਾ. ਤੇ ਟੀਕਾਕਾਰ), ਕਬਿੱਤ ਭਾਈ ਗੁਰਦਾਸ (ਦੂਸਰਾ ਪਰੇਧ) (ਅੰਮ੍ਰਿਤਸਰ : ਖ਼ਾਲਸਾ ਸਮਾਚਾਰ, 1980) (ਚੌਥੀ ਵਾਰ), ਪੰਨਾ 42.

51. Ganda Singh, "Life of Bhai Gurdas", *The Khalsa* Lahore, May 25, 1930.
52. Mohan Singh Diwana, *A History of Punjabi Literature* (Jullundur : Bharat Prakashan, 1971), (Third Edi). p. 79.
53. Puran Singh, *Spirit of the Sikh* (Part II, vol. II) (Patiala : Punjabi University, 1981). p, 93.
54. ਇੰਦਰ ਸਿੰਘ ਗਿੱਲ (ਸੰਪਾਦਕ), ਗੁਰਬਿਲਾਸ ਪਾਤਸ਼ਾਹੀ 6, ਅਧਿਆਇ 1, ਪੰਨੇ 18-19.
55. ਮਨੀ ਸਿੰਘ ਸ਼ਹੀਦ, ਸਿਖਾਂ ਦੀ ਭਗਤਮਾਲਾ, ਪੰਨਾ 9.
56. ਭਾਈ ਮਨੀ ਸਿੰਘ ਜੀ ਜਨਮ ਸਾਖੀ (ਲਾਹੌਰ : ਮੁਫ਼ੀਦਆਮ ਪ੍ਰੈਸ, ਨਾਨਕਸ਼ਾਹੀ 439) (1908 ਈ.) ਪੰਨਾ 1-2.
57. ਕਵਿ ਚੂੜਾਮਣਿ ਭਾਈ ਸੰਤੋਖ ਸਿੰਘ, ਸ੍ਰੀ ਗੁਰੂ ਨਾਨਕ ਪ੍ਰਕਾਸ਼ (ਪੂਰਬਾਰਧ ਦੀ ਦੂਜੀ ਪੋਥੀ), ਜਿਲਦ 3 (ਸੰਪਾਦਕ ਭਾਈ ਵੀਰ ਸਿੰਘ) (ਅੰਮ੍ਰਿਤਸਰ : ਖ਼ਾਲਸਾ ਸਮਾਚਾਰ, ਪਹਿਲੀ ਵਾਰ 1927), (ਚੌਥੀ ਵਾਰ 1961) ਅਧਿਆਇ 37, ਪੰਨੇ 343-44.
58. ਭਾਈ ਸੰਤੋਖ ਸਿੰਘ, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ (ਪ੍ਰਥਮ ਖੰਡ), ਰਾਸਿ 1, 2 (ਹਿੰਦੀ ਰੂਪਕਾਰ ਜਯ ਭਗਵਾਨ ਗੋਇਲ) (ਪਟਿਆਲਾ : ਭਾਸ਼ਾ ਵਿਭਾਗ, ਪੰਜਾਬ, 1973) ਪੰਨਾ 10 (ਭੂਮਿਕਾ)।
59. ਨਰੈਣ ਸਿੰਘ, ਸ੍ਰੀ ਗੁਰੂ ਗ੍ਰੰਥ ਸਟੀਕ (ਪੋਥੀ ਪਹਿਲੀ), ਭੂਮਿਕਾ.
60. ਗੁਰ ਬਿਲਾਸ ਪਾਤਸ਼ਾਹੀ 6, ਅਧਿਆਇ 9, ਪੰਨਾ 254.
61. ਉਹੀ, ਅਧਿਆਇ 17, ਪੰਨਾ 360.
62. ਉਹੀ, ਪੰਨਾ 362.
63. ਗੁਰਮਤਿ ਨਿਰਣਯ, ਭੂਮਿਕਾ, ਪੰਨੇ ਟ-ਨ.
64. *The Cultural Heritage of India*, Vol. I, p. 311.
65. ਭਾਈ ਵੀਰ ਸਿੰਘ (ਸੰਪਾ.) ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ (ਪ੍ਰਸਤਾਵਨਾ), (1954 ਤੀਜੀ ਵਾਰ) (ਪਹਿਲੀ ਵਾਰ 1934), ਪੰਨਾ 22 (ਭੂਮਿਕਾ).
66. *New Catholic Encyclopeadia* Vol. II (New York : McGraw Hill Book Company, 1967), p. 507b.
67. *Ibid.*, Vol. V, p. 707b.
68. Paul Tillich, *Systematic Theology*, Vol. I (Chicago : The University of Chicago Press , 1951), p. 16.
69. Thiessen, Henry Clarence, *Introductory Lectures in Systematic Theology* (Michigan : WMB eerdmans Publishing Co. 1973), p. 46.
70. Paul Tillich, *Systematic Theology*, Vol. I, p. 3.

71. ਰਤਨ ਸਿੰਘ ਜੱਗੀ (ਸੰਪਾ.), ਗੁਰਬਾਣੀ ਟੀਕੇ : ਅਨੰਦਘਨ (ਪਟਿਆਲਾ : ਭਾਸ਼ਾ ਵਿਭਾਗ, ਪੰਜਾਬ, 1970), ਪੰਨਾ 1 (ਭੂਮਿਕਾ).
72. Srimat Anirvan, "Vedic Exegesis", in *The Cultural Heritage of India*. Vol, I, p. 316.
73. *New Catholic Encyclopaedia*, Vol. V, p. 707b.
74. ਗੁਰਬਾਣੀ ਟੀਕੇ : ਅਨੰਦਘਨ, (ਦੋ ਸ਼ਬਦ).
75. ਗਿਆਨੀ ਹਜ਼ਾਰਾ ਸਿੰਘ, ਵਾਰਾਂ ਭਾਈ ਗੁਰਦਾਸ ਭਾਵ ਪ੍ਰਕਾਸ਼ਨੀ ਟੀਕਾ ਸਮੇਤ (ਸੰਪਾ. ਭਾਈ ਵੀਰ ਸਿੰਘ) (ਅੰਮ੍ਰਿਤਸਰ : ਖ਼ਾਲਸਾ ਸਮਾਚਾਰ, 1977), (ਪਹਿਲੀ ਵਾਰ 1911), ਪੰਨਾ 2.
76. ਤਾਰਨ ਸਿੰਘ, ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ, ਪੰਨਾ 48.
77. ਵਾਰਾਂ ਗਿਆਨ ਰਤਨਾਵਲੀ ਭਾਈ ਗੁਰਦਾਸ, (ਅੰਮ੍ਰਿਤਸਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਪੰਨੇ 208-212.
78. ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨੇ 941-42.
79. Puran Singh, *Spirit of the Sikh*, Vol. II, Part II, p. 93.
80. "It goes without saying that humanly speaking, he could not break clear out of the Brahminical idiom and language, and like even the Gurus, he uses the same phraseology by way of illustration..." Puran Singh, *Spirit of the Sikh*, Vol. II, Part II, p. 93.
81. ਗਿਆਨੀ ਹਜ਼ਾਰਾ ਸਿੰਘ, ਪੰਡਿਤ, ਵਾਰਾਂ ਭਾਈ ਗੁਰਦਾਸ, ਪੰਨੇ 210-18.
82. ਉਹੀ, ਪੰਨੇ 640-41.
83. ਉਹੀ, ਵਾਰ 16, ਪਉੜੀ 20, ਪੰਨਾ 283.
84. ਉਹੀ, ਵਾਰ 23, ਪਉੜੀ 9, ਪੰਨਾ 378,
85. ਉਹੀ, ਵਾਰ 38, ਪਉੜੀ 11, ਪੰਨਾ 620-21.
86. Gopal Singh, *A History of Sikh People (1469-1978)* (New Delhi : Word Sikh University Press, 1979)p. 209.
87. ਗਿਆਨੀ ਹਜ਼ਾਰਾ ਸਿੰਘ, ਪੰਡਿਤ, ਵਾਰਾਂ ਭਾਈ ਗੁਰਦਾਸ, ਪੰਨਾ 162.
88. ਗਿਆਨੀ ਬਿਸ਼ਨ ਸਿੰਘ (ਟੀਕਾਕਾਰ) ਕਬਿੱਤ ਸਵੱਯੇ ਸਟੀਕ ਭਾਈ ਗੁਰਦਾਸ ਜੀ (ਅੰਮ੍ਰਿਤਸਰ : ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ.), ਪੰਨਾ 177.
89. "An ideogram like myth is an illustrative and symbolic substitute for concepts," Darshan Singh, "Rudolf Otto's Analysis of Numinous and Sikhism", in *Journal of Sikh Studies*, Department of Guru Nanak studies (Amritsar : Guru Nanak Dev University), Vol. IX, No. II, August 1982, p. 109 (foot note).

90. ਭਗਵਤ ਗੀਤਾ, ਅਧਿਆਇ 2, ਸ਼ਲੋਕ 67.
91. ਉਹੀ, ਸ਼ਲੋਕ 70.
92. ਧੱਮਪੱਦ, (ਲਿਪੀਅੰਤਰ ਤੇ ਪੰਜਾਬੀ ਅਨੁਵਾਦ ਐਲ.ਐਮ. ਜੋਸ਼ੀ ਤੇ ਸ਼ਾਰਦਾ ਗਾਂਧੀ ਦੁਆਰਾ), ਪੰਨਾ 70.
93. ਇੰਜ਼ੀਲ, (ਲਾਹੌਰ : ਪਾਕਿਸਤਾਨ ਬਾਈਬਲ ਸੋਸਾਇਟੀ) ਮੱਤੀ ਦੀ ਇੰਜ਼ੀਲ 6 : 25, ਪੰਨਾ 8.
94. ਉਹੀ, 6 : 26-30.
95. ਵਾਰਾਂ, ਵਾਰ 34, ਪਉੜੀ 4.
96. ਉਹੀ, ਵਾਰ 32, ਪਉੜੀ 6.
97. ਉਹੀ, ਵਾਰ 36, ਪਉੜੀ 2.
98. ਉਹੀ, ਵਾਰ 31, ਪਉੜੀ 20.
99. ਉਹੀ, ਵਾਰ 20, ਪਉੜੀ 16.
100. ਉਹੀ, ਵਾਰ 29, ਪਉੜੀ 15.
101. ਗੁਰੂ ਗ੍ਰੰਥ ਸਾਹਿਬ, ਸਾਰੰਗ, ਮ. 4, ਵਾਰ, ਪਉੜੀ 14, ਸ਼ਲੋਕ 1-2, ਪੰਨੇ 1242-43,
102. ਵਾਰਾਂ, ਵਾਰ 1, ਪਉੜੀ 30.
103. ਗੁਰੂ ਗ੍ਰੰਥ ਸਾਹਿਬ, ਆਸਾ, ਰਵਿਦਾਸ ਜੀ, ਪੰਨਾ 486.
104. ਵਾਰਾਂ, ਵਾਰ 5, ਪਉੜੀ 20.
105. ਗੁਰੂ ਗ੍ਰੰਥ ਸਾਹਿਬ, ਭੈਰਉ, ਰਵਿਦਾਸ ਜੀ 3/1, ਪੰਨਾ 1167.
106. ਕਬਿੱਤ ਸਵੱਯੇ ਸਟੀਕ ਭਾਇਆ ਗੁਰਦਾਸ ਜੀ (ਟੀਕਾਕਾਰ ਗਿਆਨੀ ਬਿਸ਼ਨ ਸਿੰਘ) ਪੰਨੇ 246-47; ਨਾਲ ਹੀ ਦੇਖੋ ਕਬਿੱਤ ਭਾਈ ਗੁਰਦਾਸ, ਦੂਸਰਾ ਸਕੰਧ ਸਟੀਕ (ਟੀਕਾਕਾਰ ਭਾਈ ਵੀਰ ਸਿੰਘ) (1940), ਪੰਨੇ 136-37, ਕਬਿੱਤ ਨੰ: 604.
107. ਗੁਰੂ ਗ੍ਰੰਥ ਸਾਹਿਬ, ਸਿਰੀ ਰਾਗ, ਮ. 1, ਅਸ. 5/14, ਪੰਨਾ 62.
108. ਵਾਰਾਂ, ਵਾਰ 18, ਪਉੜੀ 19.
109. ਉਹੀ, ਵਾਰ 3, ਪਉੜੀ 15.
110. ਉਹੀ, ਵਾਰ 39, ਪਉੜੀ 1.
111. ਉਹੀ, ਵਾਰ 2, ਪਉੜੀ 19.
112. ਉਹੀ, ਵਾਰ 6, ਪਉੜੀ 5.
113. ਉਹੀ, ਵਾਰ 1, ਪਉੜੀ 1.
114. ਉਹੀ, ਵਾਰ 12, ਪਉੜੀ 4.

115. W.H. McLeod, *Early Sikh Tradition :A Study of the Janam-sakhis* (Oxford : Clarendon Press, 1980), p. 8.
116. ਗੁਰਚਰਨ ਸਿੰਘ, ਬਾਣੀ ਕੇਂਦਰ ਤੇ ਵਿਕੇਂਦਰ (ਨਵੀਂ ਦਿੱਲੀ : ਵਿਵੀਅਨ-ਏਕਤਾ ਪ੍ਰਕਾਸ਼ਨ, 1979), ਪੰਨਾ 100.
117. ਸ੍ਰੀ ਮਿਹਰਬਾਨ ਜੀ ਸੋਢੀ, ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕੀ (ਸੰਪਾ. ਡਾ. ਕਿਰਪਾਲ ਸਿੰਘ) (ਅੰਮ੍ਰਿਤਸਰ : ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ, ਖ਼ਾਲਸਾ ਕਾਲਜ, 1962), ਪੰਨੇ 30-31.
118. ਵਾਰਾਂ, ਵਾਰ 31, ਪਉੜੀ 2.
119. ਕਬਿੱਤ ਸਵੱਯੇ, ਕਬਿੱਤ 186, ਪੰਨਾ 126-27.
120. ਉਹੀ, ਕਬਿੱਤ 5°5, ਪੰਨਾ 117.
121. ਉਹੀ, ਕਬਿੱਤ 588, ਪੰਨਾ 120.
122. ਵਾਰਾਂ, ਵਾਰ 1, ਪਉੜੀ 1.
123. ਉਹੀ, ਵਾਰ 1, ਪਉੜੀ 23.
124. ਉਹੀ, ਵਾਰ 1, ਪਉੜੀ 27.
125. ਉਹੀ, ਵਾਰ 1, ਪਉੜੀ 31.
126. ਉਹੀ, ਵਾਰ 1, ਪਉੜੀ 45.
127. ਉਹੀ, ਵਾਰ 24, ਪਉੜੀ 2.
128. ਉਹੀ, ਵਾਰ 26, ਪਉੜੀ 8.
129. ਕਬਿੱਤ ਸਵੱਯੇ, 485.
130. ਵਾਰਾਂ, ਵਾਰ 1, ਪਉੜੀ 1.
131. ਕਬਿੱਤ ਸਵੱਯੇ, ਸੋਰਠਾ 1, ਪੰਨਾ 1.
132. ਵਾਰਾਂ, ਵਾਰ 1, ਪਉੜੀ 16.
133. श्री मभ्दगवद्गीता (गोरखपुर: गीता प्रेस, १६७५) ਪ੍ਰਿਸ਼ਠ ७७.
134. ਵਾਰਾਂ, ਵਾਰ 1, ਪਉੜੀ 23.
135. ਉਹੀ, ਵਾਰ 1, ਪਉੜੀ 24.
136. ਉਹੀ, ਵਾਰ 1, ਪਉੜੀ 23.
137. ਉਹੀ, ਵਾਰ 1, ਪਉੜੀ 24.
138. ਉਹੀ, ਵਾਰ 1, ਪਉੜੀ 29.
139. ਉਹੀ, ਵਾਰ 1, ਪਉੜੀ 37.
140. ਉਹੀ, ਵਾਰ 1, ਪਉੜੀ 44,
141. ਉਹੀ, ਵਾਰ 1, ਪਉੜੀ 35.
142. ਉਹੀ, ਵਾਰ 16, ਪਉੜੀ 18.
143. ਉਹੀ, ਵਾਰ 18, ਪਉੜੀ 14.
144. ਉਹੀ. ਵਾਰ 24, ਪਉੜੀ 1.

145. ਉਹੀ, ਵਾਰ 26, ਪਉੜੀ 5.
146. ਕਬਿੱਤ 462, ਪੰਨਾ 278.
147. ਵਾਰਾਂ, ਵਾਰ 26, ਪਉੜੀ 6.
148. ਕਬਿੱਤ, 430, ਪੰਨਾ 260.
149. ਉਹੀ 534, ਪੰਨਾ 317.
150. ਵਾਰਾਂ, ਵਾਰ 24, ਪਉੜੀ 2.
151. ਉਹੀ, ਵਾਰ 24, ਪਉੜੀ 3.
152. ਉਹੀ, ਵਾਰ 23, ਪਉੜੀ 18.
153. ਉਹੀ, ਵਾਰ 26, ਪਉੜੀ 16.
154. ਉਹੀ, ਵਾਰ 1, ਪਉੜੀ 23.
155. ਉਹੀ, ਵਾਰ 1, ਪਉੜੀ 27.
156. ਉਹੀ, ਵਾਰ 1, ਪਉੜੀ 29.
157. ਉਹੀ, ਵਾਰ 1, ਪਉੜੀ 31.
158. ਉਹੀ, ਵਾਰ 1, ਪਉੜੀ 37.
159. ਉਹੀ, ਵਾਰ 1, ਪਉੜੀ 44.
160. ਉਹੀ, ਵਾਰ 23, ਪਉੜੀ 18.
161. **P. V. Kane,** *History of Dharamasastra* **(Poona : Bhandarkar Oriental Research Institute, 1973),** ਕਲਜੁਗ ਵਿਚ ਧਰਮ ਦੀ ਦਸ਼ਾ, ਜਿਲਦ 3, ਭਾਗ ਪਹਿਲਾ, ਪੰਨਾ 891-95; ਅੱਡ ਅੱਡ ਯੁਗਾਂ ਦੇ ਅੱਡ ਅੱਡ ਮਨੋਰਥ ਜਿਲਦ 5, ਭਾਗ ਦੂਜਾ, ਪੰਨਾ 696; ਕਈ ਗੱਲਾਂ ਕਰਕੇ ਕਲਜੁਗ ਦੀ ਦੂਜੇ ਜੁਗਾਂ ਤੋਂ ਉਤੱਮਤਾ ਜਿਲਦ 5, ਭਾਗ ਦੂਜਾ ਪੰਨਾ 928, ਅੱਡ ਅੱਡ ਜੁਗਾਂ ਦਾ ਅਰਥ ਤੇ ਅੱਡ ਅੱਡ ਜੁਗਾਂ ਦੇ ਧਰਮ ਜਿਲਦ 5, ਭਾਗ ਪਹਿਲਾ, ਪੰਨੇ 695-96.
162. ਵਾਰਾਂ, ਵਾਰ 1, ਪਉੜੀ 5.
163. ਉਹੀ, ਵਾਰ 1, ਪਉੜੀ 7.
164. ਨਰੈਣ ਸਿੰਘ ਜੀ ਦੇ ਵਾਰਾਂ ਦੇ ਟੀਕੇ ਵਿਚ ਇਥੇ ਪਾਠ 'ਪ੍ਰਭ' ਦੀ ਥਾਂ 'ਗੁਰ' ਹੈ। ਵੇਖੋ ਨਰੈਣ ਸਿੰਘ (ਪੰਡਿਤ), ਗਿਆਨੀ, ਵਾਰਾਂ ਭਾਈ ਗੁਰਦਾਸ ਜੀ ਸਟੀਕ (ਅੰਮ੍ਰਿਤਸਰ : ਭਾਈ ਬੂਟਾ ਸਿੰਘ ਪ੍ਰਤਾਪ ਸਿੰਘ, 1960), ਤੀਜੀ ਵਾਰ, ਪੰਨਾ 19. ਪਰ ਪਉੜੀ ਦੇ ਮੁਤਾਬਕ ਦੋਵੇਂ ਪਾਠ ਹੀ ਠੀਕ ਹੋ ਸਕਦੇ ਹਨ। ਇਸ ਤੋਂ ਅਗਲੀ ਤੁੱਕ ਵਿਚ ਹੀ ਫਿਰ ਸਪਸ਼ਟ ਰੂਪ ਵਿਚ ਬਿਆਨ ਮਿਲਦਾ ਹੈ 'ਗੁਰ ਪਰਮੇਸਰੁ ਇਕੁ ਹੈ ਸਚਾ ਸਾਹੁ ਜਗਤੁ ਬਣਜਾਰਾ'॥ ਪ੍ਰੰਤੂ ਇਥੇ ਗੁਰੂ ਦਾ ਅਰਥ ਅਵਤਾਰ ਦੀ ਤਰ੍ਹਾਂ ਨਹੀਂ ਲੈਣਾ ਚਾਹੀਦਾ। ਇਸ ਦਾ ਵਰਨਣ ਅਸੀਂ ਪਿਛੇ ਕਰ ਆਏ ਹਾਂ।

165. ਵਾਰਾਂ, ਵਾਰ 1, ਪਉੜੀ 17.
166. ਉਹੀ, ਵਾਰ 1, ਪਉੜੀ 16.
167. ਉਹੀ, ਵਾਰ 23, ਪਉੜੀ 17; ਹੋਰ ਦੇਖੋ ਵਾਰ 26, ਪਉੜੀਆਂ 7-8.
168. ਉਹੀ, ਵਾਰ 1, ਪਉੜੀਆਂ 18-21.
169. ਉਹੀ, ਵਾਰ 1, ਪਉੜੀ 33.
170. ਉਹੀ, ਵਾਰ 1, ਪਉੜੀ 21.
171. ਉਹੀ, ਵਾਰ 1, ਪਉੜੀ 23.
172. ਉਹੀ, ਵਾਰ 23, ਪਉੜੀ 18.
173. ਉਹੀ, ਵਾਰ 26, ਪਉੜੀ 8.
174. ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਮਾਝ, ਵਾਰ, ਪਉੜੀ 16, ਸ਼ਲੋਕ 1, ਮਹਲਾ 1, ਪੰਨਾ 145.
175. ਉਹੀ, ਸੂਹੀ, ਮਹਲਾ 5, ਪੰਨੇ 747-48.
176. ਵਾਰਾਂ, ਵਾਰ 1, ਪਉੜੀ 29; ਗਿਆਨੀ ਹਜ਼ਾਰਾ ਸਿੰਘ ਦੇ ਟੀਕੇ ਵਿਚ ਸਤਵੀਂ ਤੁਕ ਵਿਚ ਪਾਠ 'ਲਗਾਏ' ਦੀ ਥਾਂ 'ਲਗਾਇਨਿ' ਹੈ। ਦੇਖੋ ਵਾਰਾਂ ਭਾਈ ਗੁਰਦਾਸ, ਪੰਨਾ 29.
177. ਉਹੀ, ਪਉੜੀ 30.
178. ਉਹੀ, ਵਾਰ 1, ਪਉੜੀ 26.
179. ਉਹੀ, ਵਾਰ 1, ਪਉੜੀ 33.
180. ਉਹੀ, ਵਾਰ 21, ਪਉੜੀ 4, ਤੁਕਾਂ 1-4; ਗਿਆਨੀ ਹਜ਼ਾਰਾ ਸਿੰਘ ਦੇ ਟੀਕੇ ਵਿਚ ਅਖਰ ਦੀ ਥਾਂ ਆਖਰ ਪਾਠ ਹੈ, ਜਿਸ ਦਾ ਅਰਥ ਉਨ੍ਹਾਂ ਓੜਕ ਕੀਤਾ ਹੈ, ਪੰਨਾ 345.
181. ਉਹੀ, ਵਾਰ 23, ਪਉੜੀ 16.
182. ਉਹੀ, ਵਾਰ 28, ਪਉੜੀ 19; ਹੋਰ ਦੇਖੋ ਵਾਰ 39, ਪਉੜੀ 10.
183. ਉਹੀ, ਵਾਰ 33, ਪਉੜੀ 2.
184. ਉਹੀ, ਵਾਰ 8, ਪਉੜੀ 25.
185. ਉਹੀ, ਵਾਰ 1, ਪਉੜੀ 25.
186. ਉਹੀ, ਵਾਰ 1, ਪਉੜੀ 27.
187. ਉਹੀ, ਵਾਰ 1, ਪਉੜੀ 17.
188. ਉਹੀ, ਵਾਰ 1, ਪਉੜੀ 34.
189. ਉਹੀ, ਵਾਰ 2, ਪਉੜੀ 14.
190. ਉਹੀ, ਵਾਰ 16, ਪਉੜੀ 7.
191. ਉਹੀ, ਵਾਰ 28, ਪਉੜੀ 21.

192. ਉਹੀ, ਵਾਰ 30, ਪਉੜੀ 11.
193. ਉਹੀ, ਵਾਰ 31, ਪਉੜੀ 2.
194. ਉਹੀ, ਵਾਰ 40, ਪਉੜੀ 2.
195. ਕਬਿੱਤ ਸਵੱਯੇ, ਕਬਿੱਤ 486.
196. ਉਹੀ, ਕਬਿੱਤ 489, ਤੁਕ 2.
197. ਵਾਰਾਂ, ਵਾਰ 1, ਪਉੜੀ 24.
198. ਉਹੀ, ਵਾਰ 1, ਪਉੜੀ 28.
199. ਉਹੀ, ਵਾਰ 1, ਪਉੜੀ 43.
200. ਉਹੀ, ਵਾਰ 1, ਪਉੜੀ 35.
201. ਉਹੀ, ਵਾਰ 1, ਪਉੜੀ 23.
202. ਉਹੀ, ਵਾਰ 1, ਪਉੜੀ 42.
203. ਉਹੀ, ਵਾਰ 20, ਪਉੜੀ 1.
204. ਉਹੀ, ਵਾਰ 24, ਪਉੜੀਆਂ 1-2.
205. ਉਹੀ, ਵਾਰ 1, ਪਉੜੀ 23.
206. ਉਹੀ, ਵਾਰ 19, ਪਉੜੀ 2.
207. ਉਹੀ, ਵਾਰ 21, ਪਉੜੀ 4.
208. ਕਬਿੱਤ ਸਵੱਯੇ 136, ਪੰਨਾ 97.
209. ਵਾਰਾਂ, ਵਾਰ 29, ਪਉੜੀ 14.
210. ਉਹੀ, ਵਾਰ 29, ਪਉੜੀ 13.
211. ਉਹੀ, ਵਾਰ 33, ਪਉੜੀ 4.
212. ਉਹੀ, ਵਾਰ 39, ਪਉੜੀ 10.
213. ਉਹੀ, ਵਾਰ 39, ਪਉੜੀ 11.
214. ਉਹੀ, ਵਾਰ 23,ਪਉੜੀ 19.
215. ਉਹੀ, ਵਾਰ 6, ਪਉੜੀ 8.
216. ਉਹੀ, ਵਾਰ 16, ਪਉੜੀ 18.
217. ਉਹੀ, ਵਾਰ 11, ਪਉੜੀ 7.
218. ਉਹੀ, ਵਾਰ 39, ਪਉੜੀ 5.
219. ਉਹੀ, ਵਾਰ 1, ਪਉੜੀ 37.
220. ਉਹੀ, ਵਾਰ 1, ਪਉੜੀ 38,
221. ਉਹੀ, ਵਾਰ 1, ਪਉੜੀ 41.
222. ਉਹੀ, ਵਾਰ 1, ਪਉੜੀ 2.
223. ਉਹੀ, ਵਾਰ 24, ਪਉੜੀ 2.
224. ਉਹੀ, ਵਾਰ 24, ਪਉੜੀ 3.
225. ਉਹੀ, ਵਾਰ 5, ਪਉੜੀ 21.
226. ਉਹੀ, ਵਾਰ 1, ਪਉੜੀ 34.

227. ਉਹੀ, ਵਾਰ 24, ਪਉੜੀ 4.
228. ਉਹੀ, ਵਾਰ 1, ਪਉੜੀ 27.
229. ਉਹੀ, ਵਾਰ 40, ਪਉੜੀ 6.
230. ਉਹੀ, ਵਾਰ 38, ਪਉੜੀਆਂ 9-12.
231. ਉਹੀ, ਵਾਰ 33, ਪਉੜੀ 2.
232. ਉਹੀ, ਵਾਰ 8, ਪਉੜੀ 6.
233. ਉਹੀ, ਵਾਰ 39, ਪਉੜੀ 8.
234. ਉਹੀ, ਵਾਰ 1, ਪਉੜੀ 21.
235. ਉਹੀ, ਵਾਰ 1, ਪਉੜੀ 33.
236. ਉਹੀ, ਵਾਰ 39, ਪਉੜੀ 10.
237. ਉਹੀ, ਵਾਰ 40, ਪਉੜੀ 8.
238. ਉਹੀ, ਵਾਰ 40, ਪਉੜੀ 7.
239. ਉਹੀ, ਵਾਰ 7, ਪਉੜੀ 2,
240. ਉਹੀ, ਵਾਰ 11, ਪਉੜੀ 7.
241. ਉਹੀ, ਵਾਰ 39, ਪਉੜੀ 5.
242. ਉਹੀ, ਵਾਰ 40, ਪਉੜੀ 12.
243. ਉਹੀ, ਵਾਰ 29, ਪਉੜੀ 14.
244. ਉਹੀ, ਵਾਰ 1, ਪਉੜੀ 34.
245. ਉਹੀ, ਵਾਰ 7, ਪਉੜੀ 2.
246. ਉਹੀ, ਵਾਰ 24, ਪਉੜੀ 2।
247. ਉਹੀ, ਵਾਰ 24, ਪਉੜੀ 3.
248. ਉਹੀ, ਵਾਰ 5, ਪਉੜੀ 3.
249. ਕਬਿੱਤ ਸਵੱਯੇ, ਕਬਿੱਤ 398, ਪੰਨਾ 243.
250. ਉਹੀ, ਸਵੱਯਾ 552, ਪੰਨਾ 327.
251. ਉਹੀ, ਸਵੱਯਾ 553, ਪੰਨਾ 328.
252. 'ਰਹਿਤਨਾਮਾ ਭਾਈ ਚੌਪਾ ਸਿੰਘ' ਰਹਿਤਨਾਮੇ (ਸੰਪਾਦਕ ਪਿਆਰਾ ਸਿੰਘ ਪਦਮ) (ਪਟਿਆਲਾ : ਕਲਮ ਮੰਦਿਰ, 1974), ਪੰਨੇ 68-121
253. ਰਹਿਤਨਾਮਾ ਭਾਈ ਦੇਸਾ ਸਿੰਘ, ਉਹੀ, ਪੰਨੇ 134-145.

ਅਧਿਆਇ ਤੀਜਾ

# ਗੁਰਸਿੱਖੀ ਵਿਆਖਿਆ

## ਮੁੱਢਲੀ ਵਿਚਾਰ

ਇਸ ਅਧਿਐਨ ਦੇ ਪਿਛਲੇ ਅਧਿਆਇ ਵਿਚ ਅਸੀਂ ਭਾਈ ਗੁਰਦਾਸ ਜੀ ਦੇ ਗੁਰਸਿੱਖੀ ਦੀ ਵਿਆਖਿਆ ਨਾਲ ਸੰਬੰਧਿਤ ਕੁਝ ਮਹੱਤਵਪੂਰਨ ਪੱਖਾਂ ਦੀ ਵਿਚਾਰ ਕੀਤੀ ਹੈ। ਵਰਤਮਾਨ ਅਧਿਆਇ ਵੀ ਉਪਰੋਕਤ ਵਿਚਾਰ ਚਰਚਾ ਦੀ ਹੀ ਨਿਰੰਤਰਤਾ ਹੈ। ਪਿਛਲੇ ਅਧਿਆਇ ਵਿਚ ਅਸੀਂ ਭਾਈ ਗੁਰਦਾਸ ਜੀ ਦੀ ਵਿਆਖਿਆਕਾਰੀ ਨਾਲ ਸੰਬੰਧਿਤ ਸਮਾਨ ਭਾਂਤ ਦੀ ਵਿਚਾਰ ਕੀਤੀ ਹੈ, ਇਸ ਅਧਿਆਇ ਵਿਚ, ਗੁਰਸਿੱਖੀ ਦੀ ਵਿਆਖਿਆ ਦੇ ਪ੍ਰਸੰਗ ਵਿਚ, ਉਹੀ ਚਰਚਾ ਵਿਸ਼ੇਸ਼ ਰੂਪ ਵਿਚ ਕਰਨ ਦਾ ਯਤਨ ਕਰਾਂਗੇ, ਅਰਥਾਤ ਇਥੇ ਅਸੀਂ ਭਾਈ ਗੁਰਦਾਸ ਜੀ ਦੁਆਰਾ ਪ੍ਰਸਤੁਤ ਗੁਰਸਿੱਖੀ ਦੀ ਵਿਆਖਿਆ ਸਮਝਣ ਦਾ ਯਤਨ ਕਰਾਂਗੇ।

ਇਸ ਵਿਚਾਰ ਚਰਚਾ ਵਿਚ ਰੁਚਿਤ ਹੋਣ ਤੋਂ ਪਹਿਲਾ ਕੁਝ ਤੱਥਾਂ ਬਾਰੇ ਇਥੇ ਹੀ ਸਪਸ਼ਟੀਕਰਣ ਕਰ ਦੇਣਾ ਜ਼ਰੂਰੀ ਜਾਪਦਾ ਹੈ। ਇਨ੍ਹਾਂ ਤੱਥਾਂ ਵਿਚੋਂ ਪਹਿਲਾ ਤੱਥ ਭਾਈ ਗੁਰਦਾਸ ਜੀ ਦੀ ਸਿੱਖੀ ਵਿਆਖਿਆ ਦੀ ਸੀਮਾ ਅਤੇ ਸੰਭਾਵਨਾ ਨਾਲ ਸੰਬੰਧਿਤ ਹੈ। ਇਸ ਸਮੱਸਿਆ ਸੰਬੰਧੀ ਸ਼ੇਰ ਸਿੰਘ ਜੀ ਲਿਖਦੇ ਹਨ, ''ਭਾਵੇਂ ਭਾਈ ਗੁਰਦਾਸ ਜੀ ਦੀ ਲਿਖਤ ਦੀ ਜਿੰਨੀ ਉਪਮਾ ਕੀਤੀ ਜਾਵੇ ਥੋਹੜੀ ਹੈ, ਪਰ ਇਹ ਕਹਿਣੋਂ ਸੰਕੋਚ ਨਹੀਂ ਹੋ ਸਕਦਾ ਕਿ ਗੁਰਮਤਿ ਸੰਬੰਧੀ ਜੋ ਕੁਝ ਉਨ੍ਹਾ ਲਿਖਿਆ ਹੈ, ਉਹ ਇੱਕ ਸ਼ਰਧਾ ਭਾਵਨਾ ਵਾਲੇ ਕੱਟੜ ਸਿੱਖ ਦੇ ਨਿਸ਼ਚੇ ਨਾਲ ਲਿਖਿਆ ਹੈ। ਅਜਿਹੇ ਲਿਖਾਰੀ ਅਸੀਂ ਹਰ ਇੱਕ ਧਰਮ ਵਿਚ ਵੇਖਾਗੇ। ਉਹ ਆਪਣੇ ਧਰਮ ਨੂੰ ਬਾਕੀ ਸਭ ਨਾਲੋਂ ਉੱਤਮ ਦਸਦੇ ਹਨ।''[1] ਸ਼ੇਰ ਸਿੰਘ ਜੀ ਇਸ ਸਮੱਸਿਆ ਸੰਬੰਧੀ ਆਪਣੇ ਵਿਚਾਰ ਇਸ ਤਰ੍ਹਾਂ ਦਸਦੇ ਹਨ, ''ਅਸਲ ਗੱਲ ਇਹ ਹੁੰਦੀ ਹੈ ਕਿ ਅਜਿਹੇ ਸ਼ਰਧਾਲੂ ਲਿਖਾਰੀ ਆਪਣੇ ਇਸ਼ਟ ਦੇਵ ਦੀ ਛੂਹ ਜਾਂ ਸਿੱਖਿਆ ਕਰਕੇ ਆਪ ਤਾਂ ਅਡੋਲ, ਸਵੱਛ ਤੇ ਪੂਰਣ ਸੰਤ ਬਣ ਜਾਂਦੇ ਹਨ। ਫੇਰ ਆਪਣੀ ਅੰਦਰਲੀ ਸਵੱਛਤਾ ਤੇ ਸੰਤਤਾਈ ਨੂੰ ਜਗਤ ਵਿਚ ਸਾਰੇ ਹੀ ਵਾਪਰਿਆ ਵੇਖਦੇ ਹਨ। ਹੈ ਭੀ ਠੀਕ। ਦੁਨੀਆਂ ਚੋਰ ਨੂੰ ਚੋਰ ਭਾਸਦੀ ਹੈ ਤੇ ਸਾਧ ਨੂੰ ਸਾਧ। ਕੁਝ ਵੀ ਹੋਵੇ ਭਾਈ ਗੁਰਦਾਸ ਜੀ ਦਾ ਉੱਦਮ ਮਹਾਨ ਉੱਦਮ ਸੀ। ਉਨ੍ਹਾਂ ਦੀ ਰਚਨਾ ਵਿਚ ਗੁਰਮਤਿ ਦੇ ਅਸੂਲ ਸੂਰਜ ਵਤ ਚਮਕਦੇ ਹਨ। ਉਨ੍ਹਾ ਦੀ ਰਚਨਾ ਦੀ ਚਮਕ ਦਮਕ ਹੋਰ ਵੀ ਵੱਡ-ਮੁੱਲੀ ਜਾਪਦੀ ਹੈ, ਜਦ ਅਸੀਂ ਇਸ ਗੱਲ ਦਾ ਖ਼ਿਆਲ ਕਰਦੇ ਹਾਂ ਕਿ ਸਿੱਖੀ ਸਟੇਜ ਉੱਤੇ ਅਜੇ ਪੰਜ ਹੋਰ ਗੁਰੂਆਂ ਦੇ ਦਰਸ਼ਨ ਹੋਣੇ ਸਨ, ਤੇ ਗੁਰੂ ਗੋਬਿੰਦ ਸਿੰਘ ਜੀ ਜਿਹੀ ਮਹਾਨ ਹਸਤੀ ਦੇ ਹੱਥੀਂ ਸਿੱਖੀ ਮੰਦਿਰ ਦੀ ਅਜੇ ਪੂਰੀ ਤਕਮੀਲ ਹੋਣੀ ਬਾਕੀ ਸੀ।''[2] ਭਾਈ ਗੁਰਦਾਸ ਜੀ ਸੰਬੰਧੀ ਇਸੇ ਹੀ ਤੱਥ ਨੂੰ ਰਤਨ ਸਿੰਘ ਜੱਗੀ ਥੋੜੇ ਫਰਕ ਨਾਲ ਇਸ ਤਰ੍ਹਾਂ

ਪ੍ਰਸਤੁਤ ਕਰਦੇ ਹਨ, "ਭਾਈ ਗੁਰਦਾਸ ਨੇ ਜੋ ਬਾਣੀ ਵੀ ਲਿਖੀ ਉਸ ਦਾ ਮੁਖ ਮਨੋਰਥ ਸਿੱਖ ਧਰਮ ਦਾ ਪ੍ਰਚਾਰ ਕਰਨਾ ਸੀ। ਉਨ੍ਹਾਂ ਨੇ ਆਪਣੀ ਕਰਨੀ ਰਾਹੀਂ ਜੋ ਕੁਝ ਕੀਤਾ, ਉਸ ਨੂੰ ਹੀ ਸਾਹਿੱਤਕ ਜਾਮਾ ਪਵਾਇਆ। ਅਸਲ ਵਿਚ, ਉਨ੍ਹਾਂ ਦੇ ਜੀਵਨ ਦੀ ਸਾਰੀ ਗਤਿ-ਵਿਧੀ ਹੀ ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਨਾਲ ਸੰਬੰਧਿਤ ਹੈ। ਉਹ ਸਿੱਖ ਧਰਮ ਦੇ ਦਾਰਸ਼ਨਿਕ ਵਿਸ਼ਲੇਸ਼ਣ ਵਿਚ ਨਹੀਂ ਪਏ, ਸਗੋਂ ਉਨ੍ਹਾਂ ਨੇ ਸਿੱਖ ਧਰਮ ਦੀ ਸਾਧਨਾ ਪ੍ਰਣਾਲੀ ਬਾਰੇ ਆਪਣੇ ਅਨੁਭਵ ਆਧਾਰਿਤ ਵਿਚਾਰਾਂ ਨੂੰ ਪੇਸ਼ ਕੀਤਾ ਹੈ। ਉਨ੍ਹਾਂ ਦਾ ਸਾਰਾ ਕਾਵਿ ਸਿੱਖ ਧਰਮ ਦੀ ਸਾਧਨਾ ਦੇ ਕਿਸੇ ਨਾ ਕਿਸੇ ਪੱਖ ਨੂੰ ਚਿਤਰਦਾ ਹੈ। ਭਾਵੇਂ ਇਨ੍ਹਾਂ ਧਾਰਮਿਕ ਵਿਚਾਰਾਂ ਦੇ ਮੂਲ ਸੰਕੇਤ ਗੁਰਬਾਣੀ ਵਿਚ ਮਿਲ ਜਾਂਦੇ ਹਨ, ਪਰ ਭਾਈ ਗੁਰਦਾਸ ਨੇ ਇਨ੍ਹਾਂ ਨੂੰ ਅਧਿਕ ਵਿਸਥਾਰ ਅਤੇ ਸ਼ਪਸ਼ਟਤਾ ਨਾਲ ਇਤਨੇ ਸੁਚੱਜੇ ਰੂਪ ਵਿਚ ਪੇਸ਼ ਕੀਤਾ ਹੈ ਕਿ ਉਹ ਆਪਣੇ ਆਪ ਵਿਚ ਮੌਲਿਕ ਬਣ ਗਏ ਹਨ। ਪਰ ਇਸ ਦਾ ਇਹ ਮਤਲਬ ਨਹੀਂ ਕਿ ਉਹ ਗੁਰਮਤਿ ਦੇ ਸਿਧਾਂਤ ਪੱਖ ਨੂੰ ਕਿਤੇ ਲੈਂਦੇ ਹੀ ਨਹੀਂ। ਉਨ੍ਹਾਂ ਦੀ ਬਾਣੀ ਵਿਚ ਅਧਿਆਤਮਿਕ ਵਿਚਾਰਾਂ ਬਾਰੇ ਕਈ ਸੰਕੇਤ ਮਿਲ ਜਾਂਦੇ ਹਨ ਪਰ ਉਨ੍ਹਾਂ ਸੰਬੰਧੀ ਭਾਈ ਗੁਰਦਾਸ ਦੀ ਕੋਈ ਮੌਲਿਕ ਦੇਣ ਨਹੀਂ। ਉਨ੍ਹਾਂ ਦੀ ਵਾਸਤਵਿਕ ਦੇਣ ਸਿੱਖ ਧਰਮ ਦੀ ਵਿਧੀ, ਸਰੂਪ ਅਤੇ ਮਹੱਤਵ ਦੇ ਚਿਤ੍ਰਣ ਵਿਚ ਹੈ।"[3]

ਸਿੱਖ ਧਰਮ ਦੇ ਉਪਰੋਕਤ ਦੋਹਾਂ ਗੁਣਵਾਨ ਵਿਦਵਾਨਾਂ ਨੂੰ ਇਸ ਗੱਲ ਸੰਬੰਧੀ ਸਹਿਮ ਹੈ ਕਿ ਭਾਈ ਗੁਰਦਾਸ ਜੀ ਨੇ ਸ਼ਰਧਾਭਾਵਨਾ ਨਾਲ ਕੱਟੜ ਸਿੱਖ ਦੇ ਰਵੱਈਏ ਤੋਂ ਲਿਖਦਿਆਂ ਆਪਣੇ ਧਰਮ ਨੂੰ ਦੂਜਿਆਂ ਤੋਂ ਸਲਾਹਿਆ ਹੈ ਅਤੇ ਉਨ੍ਹਾਂ ਨੇ ਸਿੱਖ ਧਰਮ ਦਾ ਦਾਰਸ਼ਨਿਕ ਵਿਸ਼ਲੇਸ਼ਣ ਨਹੀਂ ਕੀਤਾ ਅਤੇ ਨਾਲ ਹੀ ਉਨ੍ਹਾਂ ਭਾਈ ਗੁਰਦਾਸ ਜੀ ਦੇ ਉੱਦਮ ਨੂੰ ਇਸ ਕਰਕੇ ਸਲਾਹਿਆ ਵੀ ਹੈ ਕਿ ਉਨ੍ਹਾਂ ਦੀ ਰਚਨਾ ਵਿਚ ਗੁਰਮਤਿ ਦੇ ਅਸੂਲ ਸੂਰਜ ਵੱਤ ਚਮਕਦੇ ਹਨ, ਅਤੇ ਉਨ੍ਹਾਂ ਦੀ ਦੇਣ ਸਿੱਖ ਧਰਮ ਦੀ ਵਿਧੀ, ਸਰੂਪ ਅਤੇ ਮਹੱਤਵ ਦੇ ਚਿਤ੍ਰਣ ਵਿਚ ਹੈ। ਭਾਈ ਗੁਰਦਾਸ ਸੰਬੰਧੀ ਉਪਰੋਕਤ ਦੋਹਾਂ ਪੱਖਾਂ ਨੂੰ ਨਿਸਚੇ-ਆਤਮਿਕ ਰੂਪ ਵਿਚ ਗ੍ਰਹਿਣ ਕੀਤਾ ਜਾ ਸਕਦਾ ਹੈ ਜੇਕਰ ਅਸੀਂ ਭਾਈ ਗੁਰਦਾਸ ਦੇ ਉੱਦਮ ਨੂੰ ਈਸਾਈ ਮੱਤ ਵਿਚ ਵਰਣਿਤ ਧਰਮ-ਸ਼ਾਸਤ੍ਰ ਅਤੇ ਧਰਮ-ਸ਼ਾਸਤ੍ਰੀ ਦੇ ਕਾਰਜ ਰੂਪ ਵਿਚ ਪ੍ਰਵਾਨ ਕਰ ਲਈਏ। ਪਾਲ ਤਿਲਕ ਨੇ ਇਨ੍ਹਾਂ ਨੂੰ ਇਸ ਪ੍ਰਕਾਰ ਬਿਆਨ ਕੀਤਾ ਹੈ :

> Theology, as a function of the Christian Church, must serve the needs of the Church. A theological system is supposed to satisfy two basic needs : the statement of the truth of the Christian message and the interpretation of the truth for every new generation.[4]

> [ਧਰਮ ਸ਼ਾਸ਼ਤ੍ਰ ਨੂੰ ਈਸਾਈ ਸੰਗਤ ਦਾ ਕਾਰਜ ਹੋਣ ਦੇ ਨਾਤੇ, ਈਸਾਈ ਸੰਗਤ ਦੀਆਂ ਲੋੜਾਂ ਪੂਰੀਆਂ ਕਰਨੀਆਂ ਚਾਹੀਦੀਆਂ ਹਨ। ਇੱਕ ਧਰਮ-ਸ਼ਾਸਤ੍ਰੀ ਪ੍ਰਬੰਧ ਦੋ ਬੁਨੀਆਦੀ ਲੋੜਾਂ ਪੂਰੀਆਂ ਕਰਨ ਲਈ ਹੁੰਦਾ ਹੈ—ਈਸਾਈ ਸੰਦੇਸ਼ ਦੇ ਸੱਤ ਦਾ ਬਿਆਨ ਅਤੇ ਇਸ ਸੱਤ ਦੀ ਹਰ ਨਵੀਂ ਪੀੜ੍ਹੀ ਲਈ ਵਿਆਖਿਆ।]

ਜੇਕਰ ਅਸੀਂ ਇਨ੍ਹਾਂ ਅਰਥਾਂ ਵਿਚ ਭਾਈ ਗੁਰਦਾਸ ਜੀ ਦੇ ਉੱਦਮ ਅਤੇ ਕਾਰਜ ਨੂੰ

ਗ੍ਰਹਿਣ ਕਰ ਲਈਏ ਤਾਂ ਸਾਨੂੰ ਉਨ੍ਹਾਂ ਪ੍ਰਤਿ ਨਾ ਤਾਂ ਇਹ ਸ਼ਿਕਾਇਤ ਰਹੇਗੀ ਕਿ ਉਹ ਸ਼ਰਧਾ ਭਾਵਨਾ ਨਾਲ ਕੱਟੜ ਰਵੱਈਏ ਤੋਂ ਸਿੱਖੀ ਬਾਰੇ ਲਿਖਦੇ ਹਨ, ਨਾ ਇਹ ਕਿ ਉਹ ਦਾਰਸ਼ਨਿਕ ਵਿਸ਼ਲੇਸ਼ਣ ਨਹੀਂ ਕਰਦੇ ਅਤੇ ਨਾ ਹੀ ਇਹ ਕਿ ਉਨ੍ਹਾ ਵਿਚ ਮੌਲਿਕਤਾ ਦਾ ਅਭਾਵ ਹੈ। ਬਲਕਿ ਇਹ ਸਭ ਅਖੌਤੀ ਸੀਮਾਵਾਂ ਉਨ੍ਹਾਂ ਦੇ ਕਾਰਜ ਦੀਆਂ ਪ੍ਰਮੁੱਖ ਲੋੜਾਂ ਦੇ ਰੂਪ ਵਿਚ ਜਾਪਣਗੀਆਂ। ਕੁਝ ਅਜਿਹੇ ਹੀ ਅਰਥਾਂ ਵਿਚ ਪਿਛੇ ਅਸੀਂ ਭਾਈ ਗੁਰਦਾਸ ਨੂੰ ਸਿੱਖ ਪੰਥ ਦਾ ਧਰਮ-ਸ਼ਾਸਤ੍ਰੀ, ਵਿਆਖਿਆਕਾਰ ਆਖ ਆਏ ਹਾਂ। ਪਰ ਇਥੇ ਇਸ ਗੱਲ ਨੂੰ ਹਮੇਸ਼ਾਂ ਧਿਆਨ ਵਿਚ ਰਖਿਆ ਜਾਣਾ ਚਾਹੀਦਾ ਹੈ ਕਿ ਭਾਈ ਗੁਰਦਾਸ ਜੀ ਗੁਰਸਿੱਖੀ ਦੀ ਵਿਆਖਿਆ ਅਤੇ ਪ੍ਰਸਾਰ ਕਰਨ ਦੇ ਨਾਲ ਨਾਲ ਇੱਕ ਆਦਰਸ਼ਕ ਸਿੱਖ ਵਜੋਂ ਸਿੱਖੀ ਦੇ ਅਮਲ ਵਿਚ ਵਿਆਖਿਆ ਦੇ ਆਹਰ ਨਾਲੋਂ ਵੀ ਵਧੇਰੇ ਰੁਝੇ ਹੋਏ ਹਨ। ਜਾਂ ਅਸੀਂ ਇਹ ਆਖ ਸਕਦੇ ਹਾਂ ਕਿ ਸਿੱਖੀ ਦੀ ਵਿਆਖਿਆ ਭਾਈ ਗੁਰਦਾਸ ਜੀ ਦੇ ਅਮਲੀ ਜੀਵਨ ਅਤੇ ਕਾਰਜ ਦਾ ਹੀ ਇੱਕ ਮਹੱਤਵਪੂਰਨ ਪੱਖ ਸੀ। ਇਸ ਪੱਖੋਂ ਜੇਕਰ ਉਨ੍ਹਾਂ ਦੀ ਸਾਰੀ ਰਚਨਾ ਨਿਰੋਲ ਵਿਆਖਿਆ ਦੀ ਕਸੌਟੀ ਤੇ ਪੂਰੀ ਨਹੀਂ ਉੱਤਰਦੀ ਤਾਂ ਇਹ ਉਸ ਦੀ ਕਿਸੇ ਪ੍ਰਕਾਰ ਸੀਮਾ ਨਹੀਂ ਮੰਨ ਲਈ ਜਾਣੀ ਚਾਹੀਦੀ।ਅਸਲ ਗੱਲ ਤਾਂ ਇਹ ਹੈ ਕਿ ਭਾਈ ਗੁਰਦਾਸ ਜੀ ਦੀ ਬਹੁਤੀ ਰਚਨਾ ਉਨ੍ਹਾਂ ਦੇ ਆਪਣੇ ਪੂਰਣ ਸਿੱਖੀ ਜੀਵਨ ਅਤੇ ਅਮਲ ਦਾ ਬਿਆਨ ਹੈ। ਉਸ ਸਿੱਖੀ ਜੀਵਨ ਅਤੇ ਅਮਲ ਦਾ, ਜਿਨ੍ਹਾਂ ਦੇ ਜ਼ਿੰਮੇ ਸਿੱਖੀ ਦੇ ਪ੍ਰਚਾਰ ਅਤੇ ਪ੍ਰਸਾਰ ਦੀ ਜ਼ਿੰਮੇਵਾਰੀ ਗੁਰੂ ਸਾਹਿਬਾਨ ਨੂੰ ਛੱਡ ਕੇ ਸਭ ਤੋਂ ਵਧਕੇ ਸੀ। ਇਸ ਤਰ੍ਹਾਂ ਇਥੇ ਅਸੀਂ ਈਸਾਈ ਸੰਗਤ ਦੇ ਧਰਮ-ਸ਼ਾਸਤ੍ਰ ਦੀ ਤਰ੍ਹਾਂ ਨਿਰੋਲ ਵਿਆਖਿਆ ਤੋਂ ਵੱਧ ਵੀ ਕਈ ਕੁਝ ਦੇਖਾਂਗੇ।

ਤੀਜੇ ਭਾਈ ਗੁਰਦਾਸ ਜੀ ਦਾ ਉੱਦਮ ਉਸ ਸਮੇਂ ਦਾ ਉੱਦਮ ਹੈ ਜਦੋਂ ਕਿ ਗੁਰੂ ਸਾਹਿਬਾਨ ਅਜੇ ਸਰੀਰ ਰੂਪ ਵਿਚ ਸਿੱਖ ਪੰਥ ਦੀ ਸਥਾਪਨਾ ਅਤੇ ਪ੍ਰਸਾਰ ਦੇ ਕਾਰਜ ਵਿਚ ਆਪ ਅਗਵਾਈ ਕਰ ਰਹੇ ਸਨ। ਇਸ ਕਾਰਜ ਦੇ ਰਾਹ ਵਿਚ ਵਿਸ਼ੇਸ਼ ਭਾਂਤ ਦੀਆਂ ਸਮੱਸਿਆਵਾਂ ਸਨ ਅਤੇ ਉਸ ਸਮੇਂ ਦੀ ਧਰਮ ਸਾਧਨਾ ਲਈ ਉਸ ਸਮੇਂ ਦੀਆਂ ਵਿਸ਼ੇਸ਼ ਇਤਿਹਾਸਕ ਪ੍ਰਸਥਿਤੀਆਂ ਦੇ ਵਿਸ਼ੇਸ਼ ਪ੍ਰਸ਼ਨ ਸਨ। ਇਨ੍ਹਾਂ ਇਤਿਹਾਸਕ ਅਨੁਭਵਾਂ ਦਾ ਬਿਆਨ ਵੀ ਭਾਈ ਗੁਰਦਾਸ ਜੀ ਦੀ ਰਚਨਾ ਵਿਚ ਆਮ ਦੇਖਿਆ ਜਾ ਸਕਦਾ ਹੈ ਭਾਵੇਂ ਧਰਮ-ਸਾਧਨਾ ਦੇ ਪੱਖ ਤੋਂ ਵਰਤਮਾਨ ਸਮੇਂ ਲਈ ਉਨ੍ਹਾਂ ਇਤਿਹਾਸਕ ਅਨੁਭਵਾਂ ਦੀ ਧਰਮ-ਸ਼ਾਸਤ੍ਰ ਨਾਲੋਂ ਇਤਿਹਾਸਕ ਕੀਮਤ ਹੀ ਜ਼ਿਆਦਾ ਹੈ। ਭਾਈ ਗੁਰਦਾਸ ਜੀ ਦੀ ਵਿਆਖਿਆ ਦੇ ਅਧਿਐਨ ਵਿਚ ਇਸ ਵਿਆਖਿਆ ਨਾਲ ਜੁੜੇ ਇਤਿਹਾਸਕ ਪ੍ਰਸੰਗ ਦੀ ਚੇਤਨਾ ਵੀ ਸਾਨੂੰ ਉਨ੍ਹਾਂ ਦੀ ਦੇਣ ਨੂੰ ਹੋਰ ਸਪਸ਼ਟ ਰੂਪ ਵਿਚ ਗ੍ਰਹਿਣ ਕਰਨ ਵਿਚ ਮਦਦ ਕਰੇਗੀ। ਪਰ ਸਾਡਾ ਮੁਖ ਯਤਨ ਇਨ੍ਹਾਂ ਇਤਿਹਾਸਕ ਪ੍ਰਸ਼ਨਾਂ ਅਤੇ ਸਮੱਸਿਆਵਾਂ ਨੂੰ ਜਾਣਨ ਦੀ ਥਾਂ, ਉਨ੍ਹਾਂ ਪੱਖਾਂ ਨੂੰ ਜਾਨਣ ਵੱਲ ਹੋਵੇਗਾ ਜਿਨ੍ਹਾਂ ਦੀ ਸਾਰਥਕਤਾ ਧਰਮ-ਸ਼ਾਸਤ੍ਰ ਦੇ ਪ੍ਰਸੰਗ ਵਿਚ ਵਧੇਰੇ ਹੈ। ਇਸ ਤਰ੍ਹਾਂ ਇਹ ਇੱਕ ਸੀਮਤ ਯਤਨ ਹੋਵੇਗਾ। ਅਸਲ ਵਿਚ ਜਦੋਂ ਅਸੀਂ ਭਾਈ ਗੁਰਦਾਸ ਜੀ ਦੀ ਰਚਨਾ ਦੇ ਪ੍ਰਸੰਗ ਵੱਲ ਧਿਆਨ ਕਰਦੇ ਹਾਂ ਤਾਂ ਸਾਨੂੰ ਇਹ ਗੱਲ ਭਲੀ ਭਾਂਤ ਪ੍ਰਗਟ ਹੋ ਜਾਂਦੀ ਹੈ ਕਿ ਜਿਸ ਗਿਆਨ ਨੂੰ ਵਰਤਮਾਨ ਸਮੇਂ ਵਿਚ ਅਸੀਂ ਬਹੁਤ ਸਾਰੀਆਂ ਸ਼ਾਖਾਵਾਂ ਵਿਚ ਅੱਡ ਅੱਡ ਕਰਕੇ ਵਰਨਣ ਅਤੇ ਵਿਚਾਰ ਕਰਦੇ ਹਾਂ ਉਹ ਸਭ ਯਤਨ ਉਥੇ ਸੰਯੁਕਤ ਰੂਪ ਵਿਚ ਹੀ ਹੋਏ ਹਨ। ਉਨ੍ਹਾਂ ਦੀ ਰਚਨਾ ਵਿਚ ਇਤਿਹਾਸ

ਅਤੇ ਸਮਾਜ-ਸ਼ਾਸਤ੍ਰ, ਦਰਸ਼ਨ ਅਤੇ ਵਿਗਿਆਨ, ਧਰਮ-ਸ਼ਾਸ਼ਤ੍ਰ ਅਤੇ ਤੁਲਨਾਤਮਿਕ ਧਰਮ, ਸਦਾਚਾਰ ਅਤੇ ਰਾਜਨੀਤੀ ਆਦਿ, ਸਭ ਦੇ ਤੱਤ ਮਿਲ ਜਾਂਦੇ ਹਨ। ਪਰ ਇਨ੍ਹਾਂ ਸਭ ਤੱਤਾਂ ਨੂੰ ਉਹ ਇੱਕ ਵਿਸ਼ੇਸ਼ ਜੀਵਨ-ਦ੍ਰਿਸ਼ਟੀ ਅਤੇ ਮਨੋਰਥ ਤੋਂ ਬਿਆਨ ਕਰ ਰਹੇ ਸਨ, ਕਲਜੁਗ ਦੀ ਗਿਰਾਵਟ ਵਾਲੀ ਦਸ਼ਾ ਤੋਂ ਮੁਕਤ ਕਰਵਾ ਕੇ ਮਨੁੱਖੀ ਜੀਵਨ ਨੂੰ ਇਸ ਦੀ ਪੂਰਨਤਾ ਤੇ ਪਹੁੰਚਾਣਾ, ਬੰਧਨ ਵਿਚ ਪਏ ਮਨੁੱਖ ਨੂੰ ਮੋਖ ਪ੍ਰਾਪਤੀ ਵੱਲ ਲੈ ਜਾਣਾ। ਭਾਈ ਗੁਰਦਾਸ ਜੀ ਨੇ ਆਪਣੇ ਇਸ ਉੱਦਮ ਵਿਚ ਕੁਝ ਭਾਂਤ ਦੇ ਗਿਆਨ ਦੀ ਨਿਰਾਰਥਕਤਾ ਜਾਣ ਕੇ ਅਲੋਚਨਾ ਵੀ ਕੀਤੀ ਹੈ। ਅਲੋਚਨਾ ਜੀਵਨ ਦੇ ਅਮਲ ਨਾਲੋਂ ਟੁੱਟੇ ਬੌਧਿਕ ਵਿਸ਼ਲੇਸ਼ਣ ਦੀ ਕੀਤੀ ਹੈ ਜਿਹੜਾ ਕਿ ਭਾਈ ਗੁਰਦਾਸ ਜੀ ਤੋਂ ਪਹਿਲੇ ਸਮੇਂ ਦੇ ਧਾਰਮਿਕ ਸਾਹਿੱਤ ਦਾ ਵਿਸ਼ੇਸ਼ ਲੱਛਣ ਬਣ ਗਿਆ ਸੀ। ਅਨੁਭਵ ਨਾਲੋਂ ਆਖ ਆਖ ਸੁਣੇ ਗਿਆਨ ਅਤੇ ਚੁੰਜ-ਚਰਚਾ ਦਾ ਬੋਲਬਾਲਾ ਵਧ ਗਿਆ ਸੀ।

ਇਸ ਅਧਿਆਇ ਵਿਚ ਵਿਚਾਰ ਲਈ ਅਸੀਂ ਰੀਤੀ-ਸ਼ਾਸਤ੍ਰ ਦੇ ਖੇਤਰ ਵਿਚ ਆਉਂਦੀ ਪ੍ਰਕਾਰ ਵੰਡ ਵੀ ਪੂਰਬ ਪ੍ਰਚਲਿਤ ਦਰਸ਼ਨ-ਸ਼ਾਸਤ੍ਰ ਜਾਂ ਭਾਰਤੀ ਦਰਸ਼ਨ ਅਤੇ ਪੱਛਮ ਵਿਚ ਧਰਮ-ਸ਼ਾਸਤ੍ਰ ਜਾਂ ਤੁਲਨਾਤਮਿਕ ਧਰਮ ਦੇ ਵਿਸ਼ਲੇਸ਼ਣ ਲਈ ਵਰਤੀ ਜਾਂਦੀ ਪ੍ਰਕਾਰ-ਵੰਡ ਤੋਂ ਬਹੁਤਾ ਦੂਰ ਨਾ ਜਾਂਦੇ ਹੋਏ, ਵੀ ਉਹੀ ਰਖੀ ਹੈ, ਜਿਹੜੀ ਭਾਈ ਗੁਰਦਾਸ ਦੀ ਆਪਣੀ ਰਚਨਾ ਅਤੇ ਰਚਨਾ ਮਨੋਰਥ ਦੇ ਨੇੜੇ ਤੋਂ ਨੇੜੇ ਹੋਵੇ। ਇਸੇ ਭਾਵਨਾ ਨਾਲ ਅਸੀਂ ਭਾਈ ਗੁਰਦਾਸ ਜੀ ਦੀ ਗੁਰਸਿੱਖੀ ਦੀ ਵਿਆਖਿਆ ਨੂੰ ਇਸ ਤਰਤੀਬ ਅਤੇ ਪ੍ਰਕਾਰ-ਵੰਡ ਅਨੁਸਾਰ ਵਿਚਾਰਾਂਗੇ :

(ੳ) ਗੁਰਸਿੱਖੀ ਦਾ ਸਰੂਪ
(ਅ) ਗੁਰਸਿੱਖੀ ਸਾਧਨਾ
(ੲ) ਗੁਰਸਿੱਖੀ ਦਾ ਆਸ਼ਾ ਅਤੇ ਆਦਰਸ਼

## ਗੁਰਸਿੱਖੀ

ਗੁਰਸਿੱਖੀ ਨੂੰ ਕਿਸੇ ਇੱਕ ਸ਼ਾਬਦਿਕ ਪਰਿਭਾਸ਼ਾ ਵਿਚ ਬੰਨ੍ਹ ਸਕਣਾ ਲਗ ਭਗ ਅਸੰਭਵ ਹੈ। ਉਂਜ ਅਸੀਂ ਮੋਟੇ ਤੌਰ ਤੇ ਆਖ ਸਕਦੇ ਹਾਂ ਕਿ ਸਤਿਗੁਰ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਉਤਰਾਧਿਕਾਰੀ ਸਤਿਗੁਰਾਂ ਦੁਆਰਾ ਦਰਸਾਏ ਜੀਵਨ-ਦਰਸ਼ਨ ਅਤੇ ਚਲਾਏ ਜੀਵਨ-ਮਾਰਗ ਦੀ ਸੰਗਿਆ ਗੁਰਸਿੱਖੀ ਹੈ। ਭਾਈ ਗੁਰਦਾਸ ਜੀ ਦੀ ਸਮੁੱਚੀ ਰਚਨਾ ਅਤੇ ਸਮੁੱਚੇ ਜੀਵਨ-ਅਮਲ ਦਾ ਮੁੱਖ ਪ੍ਰਯੋਜਨ ਗੁਰਸਿੱਖੀ ਦੀ ਵਿਆਖਿਆ ਕਰਨਾ ਹੀ ਸੀ। ਫਿਰ ਵੀ ਉਨ੍ਹਾਂ ਦੀ ਸਾਰੀ ਰਚਨਾ ਵਿਚੋਂ ਕਿਧਰੇ ਵੀ ਕੋਈ ਅਜਿਹੀ ਇੱਕ ਪੰਗਤੀ ਜਾਂ ਪਰਿਭਾਸ਼ਾ ਲੱਭਣੀ ਔਖੀ ਹੈ ਜੋ ਸਿੱਖੀ ਦੇ ਸਾਰੇ ਪੱਖਾਂ ਨੂੰ ਉਨ੍ਹਾਂ ਦੀ ਸਮੁੱਚਤਾ ਸਹਿਤ ਪ੍ਰਗਟ ਕਰਨ ਦੇ ਸਮਰਥ ਹੋਵੇ। ਭਾਵੇਂ ਕੁਝ ਪੰਗਤੀਆਂ ਤੋਂ ਅਜਿਹੇ ਯਤਨ ਦਾ ਝਉਲਾ ਜ਼ਰੂਰ ਪੈਂਦਾ ਹੈ, ਪਰ ਉਹ ਗੁਰਸਿੱਖੀ ਦੇ ਕਿਸੇ ਇੱਕ ਜਾਂ ਦੋ ਪੱਖਾਂ ਦੀ ਸੰਖੇਪ ਪਰਿਭਾਸ਼ਾ ਤੋਂ ਵੱਧ ਨਹੀਂ ਕਹੇ ਜਾ ਸਕਦੇ। ਦੂਜੇ ਸ਼ਬਦਾਂ ਵਿਚ ਅਸੀਂ ਆਖ ਸਕਦੇ ਹਾਂ ਕਿ ਇਹ ਗੁਰਸਿੱਖੀ ਦੀਆਂ ਅੰਸ਼ਿਕ ਪਰਿਭਾਸ਼ਾਵਾਂ ਹਨ। ਭਾਈ ਗੁਰਦਾਸ ਜੀ ਦੀ ਸਾਰੀ ਰਚਨਾ ਇਨ੍ਹਾਂ ਪਰਿਭਾਸ਼ਾਵਾਂ ਨਾਲ ਭਰਪੂਰ ਹੈ। ਜਿਤਨੇ ਪੱਖਾਂ ਅਤੇ ਪਸਾਰਾਂ ਤੋਂ ਉਨ੍ਹਾਂ ਨੇ ਗੁਰਸਿੱਖੀ ਦੀ ਵਿਆਖਿਆ ਵਰਨਣ ਕਰਨ ਦਾ ਯਤਨ ਕੀਤਾ ਹੈ, ਉਨ੍ਹਾਂ

ਤੋਂ ਪਿੱਛੋਂ ਸ਼ਾਇਦ ਹੀ ਕੋਈ ਹੋਰ ਸਿੱਖ ਵਿਦਵਾਨ ਅਜਿਹਾ ਕਰ ਸਕਿਆ ਹੋਵੇ। ਗੁਰਸਿੱਖੀ ਨੂੰ ਸਿਖਣ, ਲਿਖਣ, ਸਿਮਰਨ, ਵਰਤਨ, ਬੁਝਣ, ਬੋਲਣ, ਚਲਣ, ਰਾਹ, ਤੋਲਣ, ਦੇਖਣ, ਚਖਣ, ਸਮਝਣ, ਸੁਣਨ, ਪਰਸਨ, ਸੁੰਘਣ, ਰਹਿਰਾਸ. ਨਾਵਣ, ਪੂਜਣ, ਮੰਨਣ, ਜੀਵਣ, ਗਾਵਣ, ਧੀਰਜ, ਸੰਜਮ, ਕਰਮ, ਖਾਵਣ, ਆਦਿ ਆਦਿ ਅਨੇਕ ਪੱਖਾਂ ਦ੍ਰਿਸ਼ਟੀਕੋਣਾਂ ਤੋਂ ਵੱਖਰੇ ਵੱਖਰੇ ਰੂਪ ਵਿਚ ਸ਼ਾਇਦ ਭਾਈ ਗੁਰਦਾਸ ਨੇ ਹੀ ਬਿਆਨ ਕੀਤਾ ਹੈ। ਇਥੇ ਹੀ ਬੱਸ ਨਹੀਂ ਭਾਈ ਗੁਰਦਾਸ ਜੀ ਨੇ ਪਹਿਲੇ ਪ੍ਰਚਲਿਤ ਦਰਸ਼ਨਾਂ, ਮਾਰਗਾਂ ਤੋਂ ਨਖੇੜ ਕੇ ਸਿੱਖੀ ਦੀ ਮੂਲ ਪਛਾਣ ਬਿਆਨ ਕਰਨ ਦਾ ਵੀ ਅਦੁੱਤੀ ਯਤਨ ਕੀਤਾ ਹੈ। ਇਸ ਤੋਂ ਪਹਿਲਾਂ ਕਿ ਅਸੀਂ ਭਾਈ ਗੁਰਦਾਸ ਜੀ ਦੀ ਗੁਰਸਿੱਖੀ ਵਿਆਖਿਆ ਨੂੰ ਵਿਸਥਾਰ ਵਿਚ ਕਿਸੇ ਨਿਯਮਬੱਧ ਵਿਧੀ ਨਾਲ ਦੇਖਣ ਦਾ ਯਤਨ ਕਰੀਏ, ਉਪਰੋਕਤ ਤੱਥਾਂ ਦੀ ਪੁਸ਼ਟੀ ਲਈ ਭਾਈ ਗੁਰਦਾਸ ਜੀ ਦੀ ਰਚਨਾ ਚੋਂ ਨਿਮਨਲਿਖਤ ਉਦਾਹਰਣਾਂ ਦੇਖਣ ਯੋਗ ਹਨ ਜਿਨ੍ਹਾਂ ਤੋਂ ਗੁਰਸਿੱਖੀ ਦੇ ਆਰੰਭ, ਗੁਰਸਿੱਖੀ ਦੇ ਸਰੂਪ, ਬਣਤਰ, ਅਮਲ ਅਤੇ ਗੁਰਸਿੱਖੀ ਦੇ ਆਸ਼ੇ, ਉਦੇਸ਼ ਸੰਬੰਧੀ ਪਤਾ ਚਲਦਾ ਹੈ :

ਸਤਿਗੁਰ ਸਚਾ ਪਾਤਿਸਾਹੁ ਗੁਰਮੁਖਿ ਗਾਡੀ ਰਾਹੁ ਚਲਾਇਆ ॥
ਪੰਚਿ ਦੂਤ ਕਰਿ ਭੂਤ ਵਸਿ ਦੁਰਮਤਿ ਦੂਜਾ ਭਾਉ ਮਿਟਾਇਆ ॥
ਸਬਦ ਸੁਰਤਿ ਲਿਵ ਚਲਣਾ ਜਮੁ ਜਾਗਾਤੀ ਨੇੜਿ ਨ ਆਇਆ ॥
ਬੇਮੁਖਿ ਬਾਰਹ ਵਾਟ ਕਰਿ, ਸਾਧ ਸੰਗਤਿ ਸਚੁ ਖੰਡੁ ਵਸਾਇਆ ॥
ਭਾਉ ਭਗਤਿ ਭਉ ਮੰਤ੍ਰ ਦੇ, ਨਾਮੁ ਦਾਨੁ ਇਸਨਾਨੁ ਦ੍ਰਿੜਾਇਆ ॥
ਜਿਉ ਜਲ ਅੰਦਰਿ ਕਮਲ ਹੈ, ਮਾਇਆ ਵਿਚਿ ਉਦਾਸੁ ਰਹਾਇਆ ॥
ਆਪੁ ਗਵਾਇ ਨ ਆਪੁ ਗਣਾਇਆ ॥[5]

ਧੰਨੁ ਧੰਨੁ ਸਤਿਗੁਰ ਪੁਰਖੁ ਨਿਰੰਕਾਰਿ ਆਕਾਰੁ ਬਣਾਇਆ ॥
ਧੰਨੁ ਧੰਨੁ ਸਤਿਗੁਰ ਸਿਖ ਸੁਣਿ ਚਰਣਿ ਸਰਣਿ ਗੁਰਸਿਖ ਜੁਆਇਆ ॥
ਗੁਰਮੁਖਿ ਮਾਰਗ ਧੰਨ ਹੈ ਸਾਧ ਸੰਗਤਿ ਮਿਲਿ ਸੰਗ ਚਲਾਇਆ ॥
ਧੰਨੁ ਧੰਨੁ ਸਤਿਗੁਰ ਚਰਣ ਧੰਨੁ ਮਸਤਕੁ ਗੁਰ ਚਰਣੀ ਲਾਇਆ ॥
ਸਤਿਗੁਰ ਦਰਸਨ ਧੰਨੁ ਹੈ ਧੰਨੁ ਧੰਨੁ ਗੁਰਸਿਖ ਪਰਸਣਿ ਆਇਆ ॥
ਭਾਉ ਭਗਤਿ ਗੁਰਸਿਖ ਵਿਚਿ ਹੋਇ ਦਇਆਲੁ ਗੁਰੂ ਮੁਹਿ ਲਾਇਆ ॥
ਗੁਰਮਤਿ ਦੂਜਾ ਭਾਉ ਮਿਟਾਇਆ ॥[6]

ਗੁਰਮੂਰਤਿ ਪੂਰਨ ਬ੍ਰਹਮੁ ਅਬਿਗਤੁ ਅਬਿਨਾਸੀ ॥
ਪਾਰਬ੍ਰਹਮੁ ਗੁਰਸਬਦ ਹੈ ਸਤਸੰਗਿ ਨਿਵਾਸੀ ॥
ਸਾਧ ਸੰਗਤਿ ਸਚੁਖੰਡੁ ਹੈ, ਭਾਉ ਭਗਤਿ ਅਭਿਆਸੀ ॥
ਚਹੁ ਵਰਨਾ ਉਪਦੇਸੁ ਕਰਿ, 'ਗੁਰਮਤਿ' ਪਰਗਾਸੀ ॥
ਪੈਰੀ ਪੈ ਪਾ ਖਾਕ ਹੋਇ ਗੁਰਮੁਖਿ ਰਹਿਰਾਸੀ ॥
ਮਾਇਆ ਵਿਚਿ ਉਦਾਸੁ ਗਤਿ ਹੋਇ ਆਸ ਨਿਰਾਸੀ ॥[7]

ਗੁਰਸਿਖੀ ਗੁਰ ਸਿਖ ਸੁਣ ਅੰਦਰਿ ਸਿਆਣਾ ਬਾਹਰਿ ਭੋਲਾ ॥
ਸਬਦਿ ਸੁਰਤਿ ਸਾਵਧਾਨ ਹੋਇ ਵਿਣੁ ਗੁਰ ਸਬਦਿ ਨ ਸੁਣਈ ਬੋਲਾ ॥
ਸਤਿਗੁਰ ਦਰਸਨੁ ਦੇਖਣਾ ਸਾਧ ਸੰਗਤਿ ਵਿਣੁ ਅੰਨ੍ਹਾ ਖੋਲਾ ॥[8]

ਸਤਿਗੁਰੂ ਸਚਾ ਪਾਤਿਸਾਹੁ ਸਾਧ ਸੰਗਤਿ ਸਚੁ ਖੰਡੁ ਵਸਾਇਆ ॥
ਗੁਰਸਿਖ ਲੈ ਗੁਰਸਿਖ ਹੋਇ ਆਪੁ ਗਵਾਇ ਨ ਆਪੁ ਗਣਾਇਆ ॥
ਗੁਰਸਿਖ ਸਭੋ ਸਾਧਨਾ ਸਾਧਿ ਸਧਾਇ ਸਾਧੁ ਸਦਵਾਇਆ ॥[9]

ਗੁਰਮੁਖਿ ਦਰਸਨੁ ਸਾਧ ਸੰਗ ਗੁਰਮੁਖਿ ਮਾਰਗਿ ਦੁਬਿਧਾ ਖੋਈ ॥
ਇਕ ਮਨਿ ਇਕੁ ਅਰਾਧਨਿ ਓਈ ॥[10]

ਪਹਿਲੇ ਗੁਰ ਉਪਦੇਸ ਦੇ ਸਿਖ ਪੈਰੀ ਪਾਏ ॥
ਸਾਧਸੰਗਤਿ ਕਰਿ ਧਰਮਸਾਲ ਸਿਖ ਸੇਵਾ ਲਾਏ ॥
ਭਾਇ ਭਗਤਿ ਭੈ ਸੇਵਦੇ ਗੁਰਪੁਰਬ ਕਰਾਏ ॥
ਸਬਦ ਸੁਰਤਿ ਲਿਵ ਕੀਰਤਨੁ ਸਚਿ ਮੇਲਿ ਮਲਾਏ ॥
ਗੁਰਮੁਖਿ ਮਾਰਗੁ ਸਚ ਦਾ, ਸਚੁ ਪਾਰਿ ਲੰਘਾਏ ॥
ਸਚਿ ਮਿਲੈ ਸਚਿਆਰ ਨੋ ਮਿਲਿ ਆਪੁ ਗਵਾਏ ॥[11]

ਨਿਰੰਕਾਰ ਆਕਾਰ ਕਰਿ ਗੁਰਮੂਰਤਿ ਹੋਇ ਧਿਆਨ ਧਰਾਇਆ ॥
ਚਾਰਿ ਵਰਨ ਗੁਰਸਿਖ ਕਰਿ ਸਾਧ ਸੰਗਤਿ ਸਚਖੰਡੁ ਵਸਾਇਆ ॥
ਵੇਦ ਕਤੇਬਹੁ ਬਾਹਰਾ ਅਕਥ ਕਥਾ ਗੁਰ ਸਬਦੁ ਸੁਣਾਇਆ ॥
ਵੀਹਾਂ ਅੰਦਰਿ ਵਰਤਾਮਾਨੁ ਗੁਰਮੁਖਿ ਹੋਇ ਇਕੀਹ ਲਖਾਇਆ ॥
ਮਾਇਆ ਵਿਚਿ ਉਦਾਸੁ ਕਰਿ ਨਾਮੁ ਦਾਨੁ ਇਸਨਾਨੁ ਦਿੜਾਇਆ ॥
ਬਾਰਹ ਪੰਥ ਇਕਤੁ ਕਰਿ ਗੁਰਮੁਖਿ ਗਾਡੀ ਰਾਹੁ ਚਲਾਇਆ ॥
ਪਤਿ ਪਉੜੀ ਚੜਿ ਨਿਜ ਘਰਿ ਆਇਆ ॥[12]

ਸਤਿਰੂਪ ਗੁਰੁ ਦਰਸਨੋ ਪੂਰਨ ਬ੍ਰਹਮੁ ਅਚਰਜੁ ਦਿਖਾਇਆ ॥
ਸਤਿਨਾਮ ਕਰਤਾ ਪੁਰਖੁ ਪਾਰਬ੍ਰਹਮੁ ਪਰਮੇਸਰੁ ਧਿਆਇਆ ॥
ਸਤਿਗੁਰ ਸਬਦ ਗਿਆਨ ਸਚੁ ਅਨਹਦ ਧੁਨਿ ਵਿਸਮਾਦੁ ਸੁਣਾਇਆ ॥
ਗੁਰਮੁਖਿ ਪੰਥੁ ਚਲਾਇਓਨੁ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ ॥
ਗੁਰਸਿਖੁ ਦੇ ਗੁਰਸਿਖ ਕਰਿ ਸਾਧ ਸੰਗਤਿ ਸਚੁ ਖੰਡੁ ਵਸਾਇਆ ॥
ਸਚੁ ਰਾਸ ਰਹਰਾਸਿ ਦੇ ਸਤਿਗੁਰ ਗੁਰਸਿਖ ਪੈਰੀ ਪਾਇਆ ॥
ਚਰਨ ਕਵਲ ਪਰਤਾਪ ਜਣਾਇਆ ॥[13]

ਗੁਰਸਿਖੀ ਦਾ ਸਿਖਣਾ ਸਬਦਿ ਸੁਰਤਿ ਸਤਿ ਸੰਗਤਿ ਸਿਖੈ ॥
ਗੁਰਸਿਖੀ ਦਾ ਲਿਖਣਾ ਗੁਰਬਾਣੀ ਸੁਣਿ ਸਮਝੈ ਲਿਖੈ ॥
ਗੁਰਸਿਖੀ ਦਾ ਸਿਮਰਣੋ ਸਤਿਗੁਰੁ ਮੰਤੁ ਕੌਲ ਰਸੁ ਇਖੈ ॥
ਗੁਰਸਿਖੀ ਦਾ ਵਰਤਮਾਨੁ ਚੰਦਨ ਵਾਸੁ ਨਿਵਾਸੁ ਬਿਰਿਖੈ ॥

ਗੁਰਸਿਖੀ ਦਾ ਬੂਝਣਾ ਬੁਝਿ ਅਬੁਝਿ ਹੋਵੈ ਲੈ ਭਿਖੈ ॥
ਸਾਧ ਸੰਗਤਿ ਗੁਰ ਸਬਦੁ ਸੁਣਿ ਨਾਮੁ ਦਾਨੁ ਇਸਨਾਨੁ ਸਰਿਖੈ ॥
ਵਰਤਮਾਨ ਲੰਘਿ ਭੂਤ ਭਵਿਖੈ ॥[14]

ਗੁਰਸਿਖੀ ਦਾ ਬੋਲਣਾ ਹੁਇ ਮਿਠ ਬੋਲਾ ਲਿਖੈ ਨ ਲੇਖੈ ॥
ਗੁਰਸਿਖੀ ਦਾ ਚਲਣਾ ਚਲੈ ਭੈ ਵਿਚਿ ਲੀਤੇ ਭੇਖੈ ॥
ਗੁਰਸਿਖੀ ਦਾ ਰਾਹੁ ਏਹੁ ਗੁਰਮੁਖਿ ਚਾਲ ਚਲੈ ਸੋ ਦੇਖੈ ॥
ਘਾਲਿ ਖਾਇ ਸੇਵਾ ਕਰੈ ਗੁਰ ਉਪਦੇਸੁ ਅਵੇਸੁ ਵਿਸੇਖੈ ॥
ਆਪੁ ਗਣਾਇ ਨ ਅਪੜੇ ਆਪੁ ਗਵਾਏ ਰੂਪ ਨ ਰੇਖੈ ॥
ਮੁਰਦੇ ਵਾਗੁ ਮੁਰੀਦ ਹੋਇ ਗੁਰ ਗੋਰੀ ਵੜਿ ਅਲਖ ਅਲੇਖੈ ॥
ਅੰਤੁ ਨ ਮੰਤੁ ਨ ਸੇਖ ਸਰੇਖੈ ॥[15]

ਗੁਰਸਿਖੀ ਦਾ ਸਿਖਣਾ ਗੁਰੂ ਸਿਖ ਸਿਖਣ ਬਜਰੁ ਭਾਰਾ ॥
ਗੁਰਸਿਖੀ ਦਾ ਲਿਖਣਾ ਲੇਖੁ ਅਲੇਖੁ ਨ ਲਿਖਣਹਾਰਾ ॥
ਗੁਰਸਿਖੀ ਦਾ ਤੋਲਣਾ ਤੁਲਿ ਨ ਤੋਲਿ ਤੁਲੈ ਤੁਲਧਾਰਾ ॥
ਗੁਰਸਿਖੀ ਦਾ ਦੇਖਣਾ, ਗੁਰਮੁਖਿ ਸਾਧ ਸੰਗਤਿ ਗੁਰਦੁਆਰਾ ॥
ਗੁਰਸਿਖੀ ਦਾ ਚਖਣਾ ਸਾਧ ਸੰਗਤਿ ਗੁਰੁ ਸਬਦੁ ਵੀਚਾਰਾ ॥
ਗੁਰਸਿਖੀ ਦਾ ਸਮਝਣਾ ਜੋਤੀ ਜੋਤਿ ਜਗਾਵਣਹਾਰਾ ॥
ਗੁਰਮੁਖਿ ਸੁਖ ਫਲੁ ਪਿਰਮੁ ਪਿਆਰਾ ॥[16]

ਗੁਰਸਿਖੀ ਦਾ ਰੂਪ ਦੇਖਿ ਇਕਸ ਬਾਝੁ ਨ ਹੋਰਸੁ ਦੇਖੈ ॥
ਗੁਰਸਿਖੀ ਦਾ ਚਖਣਾ ਲਖ ਅੰਮ੍ਰਿਤ ਫਲ ਫਿਕੈ ਲੇਖੈ ॥
ਗੁਰਸਿਖੀ ਦਾ ਨਾਦੁ ਸੁਣਿ ਲਖ ਅਨਹਦ ਵਿਸਮਾਦ ਅਲੇਖੈ ॥
ਗੁਰਸਿਖੀ ਦਾ ਪਰਸਣਾ ਠੰਢਾ ਤਤਾ ਭੇਖ ਅਭੇਖੈ ॥
ਗੁਰਸਿਖੀ ਦੀ ਵਾਸੁ ਲੈ ਹੁਇ ਦੁਰਗੰਧ ਸੁਗੰਧ ਸਰੇਖੈ ॥
ਗੁਰਸਿਖੀ ਮਰ ਜੀਵਣਾ ਭਾਇ ਭਗਤਿ ਭੈ ਨਿਮਖ ਨਮੇਖੈ ॥
ਅਲਪਿ ਰਹੈ ਗੁਰ ਸਬਦਿ ਵਿਸੇਖੈ ॥[17]

ਗੁਰਮੁਖਿ ਸਚਾ ਪੰਥੁ ਹੈ ਸਿਖੁ ਸਹਜ ਘਰਿ ਜਾਇ ਖਲੋਵੈ ॥
ਗੁਰਮੁਖਿ ਸਚੁ ਰਹਿਰਾਸਿ ਹੈ ਪੈਰੀਂ ਪੈ ਪਾ ਖਾਕੁ ਜੁ ਹੋਵੈ ॥
ਗੁਰਸਿਖੀ ਦਾ ਨਾਵਣਾ ਗੁਰਮਤਿ ਲੈ ਦੁਰਮਤਿ ਮਲੁ ਧੋਵੈ ॥
ਗੁਰਸਿਖੀ ਦਾ ਪੂਜਣਾ ਗੁਰਸਿਖ ਪੂਜ ਪਿਰਮ ਰਸੁ ਭੋਵੈ ॥
ਗੁਰਸਿਖੀ ਦਾ ਮੰਨਣਾ ਗੁਰਬਚਨੀ ਗਲਿ ਹਾਰੁ ਪਰੋਵੈ ॥
ਗੁਰਸਿਖੀ ਦਾ ਜੀਵਣਾ ਜੀਂਵਦਿਆਂ ਮਰਿ ਹਉਮੈ ਖੋਵੈ ॥
ਸਾਧ ਸੰਗਤਿ ਗੁਰੂ ਸਬਦ ਵਿਲੋਵੈ ॥[18]

ਗੁਰਮੁਖਿ ਸੁਖ ਫਲੁ ਖਾਵਣਾ ਦੁਖੁ ਸੁਖੁ ਸਮਕਰਿ ਅਉਚਰ ਚਰਣਾ ॥

ਗੁਰਸਿਖੀ ਦਾ ਗਾਵਣਾ ਅੰਮ੍ਰਿਤ ਬਾਣੀ ਨਿਝਰੁ ਝਰਣਾ ॥
ਗੁਰਸਿਖੀ ਧੀਰਜੁ ਧਰਮੁ ਪਿਰਮ ਪਿਆਲਾ ਅਜਰੁ ਜਰਣਾ ॥
ਗੁਰਸਿਖੀ ਦਾ ਸੰਜਮੋ ਡਰਿ ਨਿਡਰੁ ਨਿਡਰ ਮੁਚ ਡਰਣਾ ॥
ਗੁਰਸਿਖੀ ਮਿਲਿ ਸਾਧ ਸੰਗਿ ਸਬਦ ਸੁਰਤਿ ਜਗੁ ਦੁਤਰੁ ਤਰਣਾ ॥
ਗੁਰਸਿਖੀ ਦਾ ਕਰਮੁ ਏਹੁ ਗੁਰ ਫੁਰਮਾਏ ਗੁਰਸਿਖ ਕਰਣਾ ॥
ਗੁਰ ਕਿਰਪਾ ਗੁਰੁ ਸਿਖੁ ਗੁਰੁ ਸਰਣਾ ॥[19]

ਚਾਰਿ ਵਰਨਿ ਇਕ ਵਰਨਿ ਕਰਿ, ਵਰਨ ਅਵਰਨ ਸਾਧ ਸੰਗੁ ਜਾਪੈ ॥
ਛਿਅ ਰੁਤੀ ਛਿਅ ਦਰਸਨਾ ਗੁਰਮੁਖਿ ਦਰਸਨੁ ਸੂਰਜੁ ਥਾਪੈ ॥
ਬਾਰਹ ਪੰਥ ਮਿਟਾਇ ਕੈ ਗੁਰਮੁਖਿ ਪੰਥ ਵਡਾ ਪਰਤਾਪੈ ॥
ਵੇਦ ਕਤੇਬਹੁ ਬਾਹਰਾ ਅਨਹਦ ਸਬਦੁ ਅਗੰਮ ਅਲਾਪੈ ॥
ਪੈਰੀ ਪੈ ਪਾ ਖਾਕ ਹੋਇ ਗੁਰ ਸਿਖਾ ਰਹਰਾਸਿ ਪਛਾਪੈ ॥
ਮਾਇਆ ਵਿਚਿ ਉਦਾਸੁ ਕਰਿ ਆਪੁ ਗਵਾਏ ਜਪੈ ਅਜਾਪੈ ॥
ਲੰਘ ਨਿਕਥੈਂ ਵਰੈ ਸਰਾਪੈ ॥[20]

ਉਪਰ ਇੱਕ ਹੀ ਥਾਂ ਇਤਨੀਆਂ ਉਦਾਹਰਣਾਂ ਇਕੱਠੀਆਂ ਹੀ ਦੇਣਾ ਅਸਾਧਾਰਣ ਪਰ ਜ਼ਰੂਰੀ ਜਾਪਦਾ ਹੈ ਜੋ ਕਿ ਇਸ ਬੁਨਿਆਦੀ ਮਜ਼ਬੂਰੀ ਦਾ ਸੰਕੇਤ ਹੈ ਕਿ ਗੁਰਸਿੱਖੀ ਦੀ ਕੋਈ ਇੱਕ ਉਦਾਹਰਣ ਲੱਭਣਾ ਔਖਾ ਹੈ। ਉਪਰੋਕਤ ਉਦਾਹਰਣਾਂ ਗੁਰਸਿੱਖੀ ਦੇ ਬੁਨਿਆਦੀ ਅੰਗਾਂ, ਅਮਲ ਤੇ ਪਛਾਣ ਬਾਰੇ ਸੋਝੀ ਕਰਵਾਉਂਦੀਆਂ ਹਨ। ਇਨ੍ਹਾਂ ਹੀ ਉਦਾਹਰਣਾਂ ਤੋਂ ਭਾਈ ਗੁਰਦਾਸ ਜੀ ਦੇ ਵਿਆਖਿਆਕਾਰੀ ਤੇ ਵਿਸ਼ਲੇਸ਼ਣੀ ਉੱਦਮ ਦਾ ਵੀ ਸਪਸ਼ਟਤਾ ਸਹਿਤ ਪਤਾ ਚਲਦਾ ਹੈ। ਇਹ ਉਦਾਹਰਣਾਂ ਭਾਈ ਗੁਰਦਾਸ ਰਚਨਾ ਦੇ ਗੁਰਬਾਣੀ ਤੋਂ ਬੁਨਿਆਦੀ ਨਖੇੜੇ ਵੱਲ ਸੰਕੇਤ ਵੀ ਕਰਦੀਆਂ ਹਨ। ਇਸ ਤਰ੍ਹਾਂ ਦਾ ਪ੍ਰਬੰਧ ਰੂਪ ਵਿਚ ਗੁਰਸਿੱਖੀ ਦੇ ਸਰੂਪ ਨੂੰ ਵੱਖ ਵੱਖ ਪੱਖਾਂ ਤੋਂ ਸਮੁੱਚਤਾ ਸਹਿਤ ਬਿਆਨ ਕਰਨ ਦਾ ਯਤਨ ਗੁਰੂ ਗ੍ਰੰਥ ਵਿਚੋਂ ਇੱਕ ਥਾਂ ਅਤੇ ਇਸ ਰੂਪ ਵਿਚ ਮਿਲਣਾ ਮੁਸ਼ਕਲ ਹੈ। ਭਾਈ ਗੁਰਦਾਸ ਜੀ ਦੁਆਰਾ ਦਰਸਾਏ ਉਪਰੋਕਤ ਗੁਰਸਿੱਖੀ ਦੇ ਪੱਖਾਂ ਦੀ ਹੀ ਕੁਝ ਵਿਸਥਾਰ ਵਿਚ ਚਰਚਾ ਕਰਨਾ ਸਾਡੇ ਇਸ ਅਧਿਆਇ ਦਾ ਮੂਲ ਮਨੋਰਥ ਹੈ। ਸਾਡੀ ਵਿਚਾਰ ਚਰਚਾ ਦੀ ਸਿਲਸਲੇਵਾਰ ਵੰਡ ਵੀ ਕਿਸੇ ਪੂਰਵ-ਨਿਰਧਾਰ ਵਿਸ਼ੇ-ਵਰਨਣ ਦੀ ਥਾਂ ਉਪਰੋਕਤ ਉਦਾਹਰਣਾਂ ਵਿਚ ਮਿਲਦੇ ਗੁਰਸਿੱਖੀ ਦੇ ਮੂਲ ਅੰਗਾਂ ਤੇ ਹੀ ਆਧਾਰਿਤ ਹੈ। ਜਿਵੇਂ ਕਿ ਉਪਰੋਕਤ ਉਦਾਹਰਣਾਂ ਤੋਂ ਸਪਸ਼ਟ ਹੈ ਸਿੱਖੀ ਜਾਂ ਗੁਰਸਿੱਖੀ ਦੇ ਤਿੰਨ ਮੂਲ ਆਧਾਰ ਉਪਰੋਕਤ ਸਭ ਉਦਾਹਰਣਾਂ ਤੋਂ ਬੜੀ ਆਸਾਨੀ ਨਾਲ ਪਛਾਣੇ ਜਾ ਸਕਦੇ ਹਨ। ਇਹ ਤਿੰਨ ਮੂਲ ਆਧਾਰ ਹਨ : ਸਤਿਗੁਰ, ਸਿੱਖ ਅਤੇ ਸੰਗਤ। ਇਨ੍ਹਾਂ ਤਿੰਨਾਂ ਪੱਖਾਂ ਦੀ ਸੰਖੇਪ ਵਿਚਾਰ ਬਿਨਾਂ ਸਿੱਖੀ ਸਾਧਨਾ ਤੇ ਆਦਰਸ਼ ਨੂੰ ਤਸੱਲੀਬਖ਼ਸ਼ ਰੂਪ ਵਿਚ ਸਮਝਿਆ ਨਹੀਂ ਜਾ ਸਕਦਾ। ਇਥੇ ਅਸੀਂ ਸਿੱਖੀ ਦੇ ਇਨ੍ਹਾਂ ਤਿੰਨ ਬੁਨਿਆਦੀ ਅੰਗਾਂ ਦੀ ਹੀ ਕੁਝ ਵਿਸਥਾਰ ਸਹਿਤ ਚਰਚਾ ਤੋਂ ਆਰੰਭ ਕਰ ਸਕਦੇ ਹਾਂ।

## ਸਤਿਗੁਰੂ

ਗੁਰਸਿੱਖੀ ਦਾ ਮੂਲ ਆਧਾਰ ਸਤਿਗੁਰੂ ਹੀ ਹਨ। ਇਸ ਨੂੰ ਭਾਵੇਂ ਜੀਵਨ-ਦਰਸ਼ਨ ਦੇ ਪੱਖੋਂ ਵਿਚਾਰੀਏ, ਭਾਵੇਂ ਜੀਵਨ-ਮਾਰਗ ਦੇ ਪੱਖੋਂ ਅਤੇ ਭਾਵੇਂ ਇੱਕ ਸੰਸਥਾ ਦੇ ਪੱਖੋਂ, ਹਰ ਤਰ੍ਹਾਂ ਨਾਲ ਗੁਰੂ ਜਾਂ ਸਤਿਗੁਰੂ ਹੀ ਇਸ ਦਾ ਮੂਲ ਕੇਂਦਰ ਬਣਦੇ ਹਨ। ਗੁਰੂ ਦੇ ਸਰੂਪ ਦਾ ਵਰਨਣ ਭਾਈ ਗੁਰਦਾਸ ਜੀ ਨੇ ਬਹੁਤ ਹੀ ਵਿਸਥਾਰ ਅਤੇ ਗਹਿਨਤਾ ਸਹਿਤ ਪ੍ਰਸਤੁਤ ਕੀਤਾ ਹੈ। ਉਨ੍ਹਾਂ ਦੀ ਰਚਨਾ ਦਾ ਸ਼ਾਇਦ ਹੀ ਕੋਈ ਬੰਦ ਹੋਵੇ ਜੋ ਸਿੱਧੇ ਜਾਂ ਅਸਿੱਧੇ ਰੂਪ ਵਿਚ ਗੁਰੂ ਸਰੂਪ, ਗੁਰੂ-ਆਸ਼ਾ ਅਤੇ ਗੁਰ-ਭਗਤੀ ਦੇ ਵਰਨਣ ਤੋਂ ਸਖਣਾ ਹੋਵੇ। ਪਿਛੇ ਅਸੀਂ ਗੁਰੂ ਨਾਨਕ ਦੇਵ ਜੀ ਦਾ ਸਰੂਪ ਬਿਆਨ ਕਰਦਿਆਂ ਸਿੱਖ ਧਰਮ ਵਿਚ ਗੁਰੂ ਦੇ ਸੰਕਲਪ ਦੀ ਸੰਖੇਪ ਵਿਚਾਰ ਕਰ ਆਏ ਹਾਂ। ਗੁਰਸਿੱਖੀ ਵਿਚ ਗੁਰੂ ਦੇ ਬੁਨਿਆਦੀ ਮਹੱਤਵ ਨੂੰ ਦੇਖਦਿਆਂ ਇਥੇ ਇਸ ਨੂੰ ਕੁਝ ਹੋਰ ਵਿਸਥਾਰ ਵਿਚ ਜਾਚਣ ਦੀ ਲੋੜ ਹੈ। ਭਾਈ ਗੁਰਦਾਸ ਜੀ ਆਪਣੀ ਪਹਿਲੀ ਵਾਰ ਦੇ ਮੰਗਲਾਚਰਣ ਵਿਚ ਹੀ ਗੁਰਸਿੱਖੀ ਵਿਚ ਗੁਰੂ ਦੇ ਸਰੂਪ ਅਤੇ ਬੁਨਿਆਦੀ ਮਹੱਤਵ ਵੱਲ ਇਸ਼ਾਰਾ ਕਰ ਜਾਂਦੇ ਹਨ :

ਨਮਸਕਾਰੁ ਗੁਰਦੇਵ ਕੋ ਸਤਿਨਾਮੁ ਜਿਸੁ ਮੰਤ੍ਰ ਸੁਣਾਇਆ ॥
ਭਵਜਲ ਵਿਚੋਂ ਕਢਿ ਕੈ ਮੁਕਤਿ ਪਦਾਰਥਿ ਮਾਹਿ ਸਮਾਇਆ ॥
ਜਨਮ ਮਰਣ ਭਉ ਕਟਿਆ ਸੰਸਾ ਰੋਗੁ ਵਿਯੋਗੁ ਮਿਟਾਇਆ ॥...[21]

ਸਤਿਗੁਰੂ ਆਪਣੇ ਮੂਲ ਅਰਥਾਂ ਵਿਚ ਮੁਕਤੀ ਪਰਦਾਤਾ ਰੱਬੀ ਗਿਆਨ ਦਾ ਪ੍ਰਕਾਸ਼ ਹਨ। ਭਾਈ ਗੁਰਦਾਸ ਜੀ ਦੀ ਰਚਨਾ ਵਿਚ ਪਰਮਾਤਮਾ ਦਾ ਸਰੂਪ ਬਿਆਨ ਕਰਨ ਦਾ ਇਤਨਾ ਯਤਨ ਨਹੀਂ ਮਿਲਦਾ ਜਿਤਨਾ ਸਤਿਗੁਰੂ ਦੇ ਸਰੂਪ ਦਾ। ਸਤਿਗੁਰੂ ਸਰੂਪ ਦੇ ਵਰਨਣ ਦੁਆਰਾ ਹੀ ਭਾਈ ਗੁਰਦਾਸ ਜੀ ਰੱਬ ਦੀ ਹੀ ਇੱਕ ਉਪਾਧੀ, ਪ੍ਰਕਾਸ਼, ਮਿਹਰ ਦਾ ਵਰਨਣ ਕਰ ਲੈਂਦੇ ਹਨ। ਇਸ ਤੋਂ ਅਗਾਂਹ ਰੱਬ ਦੇ ਗਿਆਨ ਸੰਬੰਧੀ ਹੋਰ ਦਾਰਸ਼ਨਿਕ ਪ੍ਰਸ਼ਨਾਂ ਵਿਚ ਭਾਈ ਗੁਰਦਾਸ ਜੀ ਜ਼ਿਆਦਾ ਰੁਚੀ ਨਹੀਂ ਲੈਂਦੇ ਜਾਪਦੇ :

ਸਤਿਗੁਰ ਬਾਝੁ ਨ ਬੁਝੀਐ ਜਿਚਰੁ ਧਰੇ ਨ ਪ੍ਰਭੁ ਅਵਤਾਰਾ ॥
ਗੁਰ ਪਰਮੇਸਰੁ ਇਕ ਹੈ ਸਚਾ ਸਾਹੁ ਜਗਤੁ ਬਣਜਾਰਾ ॥
ਚੜੇ ਸੂਰ ਮਿਟ ਜਾਇ ਅੰਧਾਰਾ ॥[22]

ਪਾਰਬ੍ਰਹਮ ਗੁਰ ਰੂਪ ਹੋਇ ਸਾਧ ਸੰਗਤਿ ਗੁਰਸਬਦਿ ਸਮਾਇਆ ॥[23]

ਗੁਰ ਮੂਰਤਿ ਪੂਰਨ ਬ੍ਰਹਮੁ ਘਟਿ ਘਟਿ ਅੰਦਰਿ ਸੂਰਜੁ ਸੁਝੈ ॥
ਸੂਰਜ ਕਵਲੁ ਪਰੀਤਿ ਹੈ ਗੁਰਮੁਖਿ ਪ੍ਰੇਮ ਭਗਤਿ ਕਰ ਬੁਝੈ ॥
ਪਾਰਬ੍ਰਹਮ ਗੁਰ ਸਬਦੁ ਹੈ ਨਿਝਰ ਧਾਰ ਵਰੇ ਗੁਣ ਗੁਝੈ ॥[24]
ਗੁਰਮੂਰਤਿ ਪੂਰਨ ਬ੍ਰਹਮੁ ਅਬਿਗਤੁ ਅਬਿਨਾਸੀ ॥
ਪਾਰਬ੍ਰਹਮ ਗੁਰ ਸਬਦ ਹੈ ਸਤਸੰਗਿ ਨਿਵਾਸੀ ॥
ਸਾਧ ਸੰਗਤ ਸਚੁਖੰਡੁ ਹੈ ਭਾਉ ਭਗਤਿ ਅਭਿਆਸੀ ॥

ਚਹੁ ਵਰਨਾ ਉਪਦੇਸੁ ਕਰਿ ਗੁਰਮਤਿ ਪਰਗਾਸੀ ॥...[25]

ਸਤਿਗੁਰੁ ਵਡਾ ਆਖੀਐ ਵਡੇ ਦੀ ਵਡੀ ਵਡਿਆਈ ॥
ਓਅੰਕਾਰਿ ਆਕਾਰੁ ਕਰਿ ਲਖ ਦਰੀਆਉ ਨ ਕੀਮਤਿ ਪਾਈ ॥
ਇਕ ਵਰਭੰਡੁ ਅਖੰਡੁ ਹੈ ਜੀਅ ਜੰਤ ਕਰਿ ਰਿਜਕੁ ਦਿਵਾਈ ॥
ਲੂੰਅ ਲੂੰਅ ਵਿਚਿ ਰਖਿਓਨੁ ਕਰਿ ਵਰਭੰਡ ਕਰੋੜਿ ਸਮਾਈ ॥
ਕੇਵਡੁ ਵਡਾ ਆਖੀਐ ਕਵਣ ਥਾਉ ਕਿਸੁ ਪੁਛਾਂ ਜਾਈ ॥
ਅਪੜਿ ਕੋਇ ਨ ਹੰਘਈ ਸੁਣਿ ਸੁਣਿ ਆਖਣ ਆਖਿ ਸੁਣਾਈ ॥
ਸਤਿਗੁਰੁ ਮੂਰਤਿ ਪਰਗਟੀ ਆਈ ॥[26]

ਪਾਰਬ੍ਰਹਮੁ ਪੂਰਨ ਬ੍ਰਹਮੁ ਨਿਰੰਕਾਰਿ ਆਕਾਰੁ ਬਣਾਇਆ ॥
ਅਬਿਗਤਿ ਗਤਿ ਆਗਾਧਿ ਬੋਧ ਗੁਰਮੂਰਤਿ ਹੋਇ ਅਲਖੁ ਲਖਾਇਆ ॥
ਸਾਧ ਸੰਗਤਿ ਸਚਖੰਡ ਵਿਚਿ ਭਗਤ ਵਛਲ ਹੋਇ ਅਛਲ ਛਲਾਇਆ ॥
ਚਾਰਿ ਵਰਨ ਇਕ ਵਰਨ ਹੁਇ ਆਦਿ ਪੁਰਖ ਆਦੇਸੁ ਕਰਾਇਆ ॥
ਧਿਆਨੁ ਮੂਲ ਦਰਸਨੁ ਗੁਰੂ ਛਿਅ ਦਰਸਨ ਦਰਸਨ ਵਿਚਿ ਆਇਆ ॥
ਆਪੇ ਆਪਿ ਨ ਆਪੁ ਜਣਾਇਆ ॥[27]

ਨਿਰੰਕਾਰ ਆਕਾਰੁ ਕਰਿ ਗੁਰਮੂਰਤਿ ਹੋਇ ਧਿਆਨ ਧਰਾਇਆ ॥
ਚਾਰਿ ਵਰਨ ਗੁਰਸਿਖ ਕਰਿ ਸਾਧ ਸੰਗਤਿ ਸਚਖੰਡੁ ਵਸਾਇਆ ॥
ਵੇਦ ਕੇਤਬਹੁ ਬਾਹਰਾ ਅਕਥ ਕਥਾ ਗੁਰ ਸਬਦੁ ਸੁਣਾਇਆ ॥
ਵੀਹਾਂ ਅੰਦਰਿ ਵਰਤਮਾਨੁ ਗੁਰਮੁਖਿ ਹੋਇ ਇਕੀਹ ਲਖਾਇਆ ॥
ਮਾਇਆ ਵਿਚਿ ਉਦਾਸੁ ਕਰਿ ਨਾਮੁ ਦਾਨੁ ਇਸਨਾਨੁ ਦਿੜਾਇਆ ॥
ਬਾਰਹ ਪੰਥ ਇਕਤੁ ਕਰਿ ਗੁਰਮੁਖਿ ਗਾਡੀ ਰਾਹੁ ਚਲਾਇਆ ॥
ਪਤਿ ਪਉੜੀ ਚੜਿ ਨਿਜ ਘਰਿ ਆਇਆ ॥[28]

'ਗੁਰੂ' ਪਦ ਦੇ ਇਨ੍ਹਾਂ ਅਰਥਾਂ ਵਿਚ ਗੁਰੂ ਅਤੇ ਪਰਮਾਤਮਾ ਅਭੇਦ ਹੀ ਹਨ :

ਹਉ ਤਿਸ ਦੈ ਚਉਖੰਨੀਐ ਗੁਰ ਪਰਮੇਸਰੁ ਏਕੋ ਜਾਣੈ ॥[29]
ਗੁਰ ਪਰਮੇਸਰੁ ਜਾਣਿ ਸਬਦੁ ਕਮਾਇਆ ॥[30]

ਪਰਮਾਤਮਾ ਨਾਲ ਅਭੇਦ ਹੋਣ ਦੇ ਨਾਲ ਨਾਲ ਸਤਿਗੁਰੂ ਸ਼ਬਦ ਨਾਲ ਵੀ ਅਭੇਦ ਹਨ ਜਾਂ ਸ਼ਬਦ ਹੀ ਸਤਿਗੁਰੂ ਹੈ । ਰੱਬੀ ਗਿਆਨ ਸਤਿਗੁਰਾਂ ਦੁਆਰਾ ਸ਼ਬਦ ਵਿਚ ਪ੍ਰਗਟਾਇਆ ਗਿਆ ਹੈ । ਇਸ ਤਰ੍ਹਾਂ ਬਾਣੀ ਅਤੇ ਸ਼ਬਦ ਨੂੰ ਵੀ ਗੁਰੂ ਦਾ ਦਰਜਾ ਹੀ ਪ੍ਰਾਪਤ ਹੈ :

ਸਬਦੁ ਗੁਰੂ ਗੁਰੁ ਵਾਹੁ ਗੁਰਮੁਖਿ ਪਾਇਆ ॥
ਚੇਲਾ ਸੁਰਤਿ ਸਮਾਹੁ ਅਲਖੁ ਲਖਾਇਆ ॥

... ... ...

ਸਬਦੁ ਸੁਰਤਿ ਅਸਗਾਹੁ ਅਘੜ ਘੜਾਇਆ ॥[31]

ਸਬਦੁ ਗੁਰੂ ਗੁਰ ਜਾਣੀਐ ਗੁਰਮੁਖਿ ਹੋਇ ਸੁਰਤਿ ਧੁਨਿ ਚੇਲਾ ॥
ਸਾਧ ਸੰਗਤਿ ਸਚਖੰਡ ਵਿਚਿ ਪ੍ਰੇਮ ਭਗਤਿ ਪਰਚੈ ਹੋਇ ਮੇਲਾ ॥[32]

ਪਾਰਬ੍ਰਹਮੁ ਪੂਰਨ ਬ੍ਰਹਮੁ ਸਤਿਗੁਰੂ ਸਾਧ ਸੰਗਤਿ ਵਿਚਿ ਵਸੈ ॥
ਸਬਦਿ ਸੁਰਤਿ ਅਰਾਧੀਐ ਭਾਇ ਭਗਤਿ ਭੈ ਸਹਜਿ ਵਿਗਸੈ ॥
ਨਾ ਓਹ ਮਰੈ ਨ ਸੋਗੁ ਹੋਇ ਦੇਂਦਾ ਰਹੈ ਨ ਭੱਗੁ ਵਿਣਸੈ ॥
ਗੁਰੂ ਸਮਾਣਾ ਆਖੀਐ ਸਾਧ ਸੰਗਤ ਅਬਿਨਾਸੀ ਹਸੈ ॥ ...[33]

ਤੀਜੇ ਅਤੇ ਪ੍ਰਮੁਖ ਅਰਥਾਂ ਵਿਚ ਸਤਿਗੁਰੂ ਸਾਧ ਸੰਗਤ ਜਾਂ ਗੁਰਸਿੱਖੀ ਦੇ ਸੰਸਥਾਪਕ ਹਨ। ਇਸ ਪੱਖੋਂ ਭਾਈ ਗੁਰਦਾਸ ਜੀ ਸਤਿਗੁਰੂ ਸਰੂਪ ਦੇ ਇਤਿਹਾਸਕ ਕਾਰਜ ਅਤੇ ਰੱਬੀ ਗਿਆਨ ਦੇ ਸਮਾਜੀਕਰਣ ਦੇ ਉੱਦਮ ਵੱਲ ਸਾਡਾ ਧਿਆਨ ਦਿਵਾਉਂਦੇ ਹਨ :

ਨਾਰਾਇਣ ਨਿਜ ਰੂਪਿ ਧਰਿ ਨਾਥਾ ਨਾਥ ਸਨਾਥ ਕਰਾਇਆ ॥
ਨਰਪਤਿ ਨਰਹ ਨਰਿੰਦੁ ਹੈ ਨਿਰੰਕਾਰਿ ਆਕਾਰੁ ਬਣਾਇਆ ॥
ਕਰਤਾ ਪੁਰਖੁ ਵਖਾਣੀਐ ਕਾਰਣੁ ਕਰਣੁ ਬਿਰਦੁ ਬਿਰਦਾਇਆ ॥
ਦੇਵੀ ਦੇਵ ਦੇਵਾਧਿ ਦੇਵ ਅਲਖ ਅਭੇਵ ਨ ਅਲਖੁ ਲਖਾਇਆ ॥
ਸਤਿ ਰੂਪੁ ਸਤਿਨਾਮੁ ਕਰਿ ਸਤਿਗੁਰ ਨਾਨਕ ਦੇਉ ਜਪਾਇਆ ॥
ਧਰਮਸਾਲ ਕਰਤਾਰਪੁਰੁ ਸਾਧ ਸੰਗਤਿ ਸਚਖੰਡੁ ਵਸਾਇਆ ॥
ਵਾਹਿਗੁਰੂ ਗੁਰ ਸਬਦੁ ਸੁਣਾਇਆ ॥[34]

ਨਿਹਚਲ ਨੀਉ ਧਰਾਈਓਨੁ ਸਾਧ ਸੰਗਤਿ ਸਚਖੰਡ ਸਮੇਉ ॥
ਗੁਰਮੁਖਿ ਪੰਥੁ ਚਲਾਇਓਨੁ ਸੁਖ ਸਾਗਰੁ ਬੇਅੰਤੁ ਅਮੇਉ ॥
ਸਚਿ ਸਬਦਿ ਆਰਾਧੀਐ ਅਗਮ ਅਗੋਚਰੁ ਅਲਖ ਅਭੇਉ ॥
ਚਹੁ ਵਰਨਾਂ ਉਪਦੇਸਦਾ ਛਿਅ ਦਰਸਨ ਸਭਿ ਸੇਵਕ ਸੇਉ ॥
ਮਿਠਾ ਬੋਲਣੁ ਨਿਵ ਚਲਣੁ ਗੁਰਮੁਖਿ ਭਾਉ ਭਗਤਿ ਅਰਥੇਉ ॥
ਆਦਿ ਪੁਰਖੁ ਆਦੇਸੁ ਹੈ ਅਬਿਨਾਸੀ ਅਤਿ ਅਛਲ ਅਛੇਉ ॥
ਜਗਤੁ ਗੁਰੂ ਗੁਰੁ ਨਾਨਕ ਦੇਉ ॥[35]

ਸਤਿ ਰੂਪ ਗੁਰੁ ਦਰਸਨੋਂ ਪੂਰਨ ਬ੍ਰਹਮੁ ਅਚਰਜੁ ਦਿਖਾਇਆ ॥
ਸਤਿਨਾਮੁ ਕਰਤਾ ਪੁਰਖੁ ਪਾਰਬ੍ਰਹਮੁ ਪਰਮੇਸਰੁ ਧਿਆਇਆ ॥
ਸਤਿਗੁਰ ਸਬਦ ਗਿਆਨੁ ਸਚੁ ਅਨਹਦ ਧੁਨਿ ਵਿਸਮਾਦੁ ਸੁਣਾਇਆ ॥
ਗੁਰਮੁਖਿ ਪੰਥੁ ਚਲਾਇਓਨ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ ॥
ਗੁਰਸਿਖੁ ਦੇ ਗੁਰਸਿਖ ਕਰਿ ਸਾਧ ਸੰਗਤਿ ਸਚੁ ਖੰਡੁ ਵਸਾਇਆ ॥
ਸਚੁ ਰਾਸ ਰਹਰਾਸਿ ਦੇ ਸਤਿਗੁਰ ਗੁਰਸਿਖ ਪੈਰੀ ਪਾਇਆ ॥
ਚਰਨ ਕਵਲ ਪਰਤਾਪ ਜਣਾਇਆ ॥[36]

ਆਦਿ ਪੁਰਖ ਆਦੇਸੁ ਹੈ ਸਤਿਗੁਰੁ ਸਚੁ ਨਾਉ ਸਦਵਾਇਆ ॥
ਚਾਰਿ ਵਰਨ ਗੁਰਸਿਖ ਕਰਿ ਗੁਰਮੁਖਿ ਸਚਾ ਪੰਥ ਚਲਾਇਆ ॥
ਸਾਧ ਸੰਗਤਿ ਮਿਲਿ ਗਾਂਵਦੇ ਸਤਿਗੁਰੁ ਸਬਦੁ ਅਨਾਹਦੁ ਵਾਇਆ ॥
ਗੁਰ ਸਾਖੀ ਉਪਦੇਸੁ ਕਰਿ ਆਪਿ ਤਰੈ ਸੈਸਾਰੁ ਤਰਾਇਆ ॥

ਪਾਨ ਸੁਪਾਰੀ ਕਥੁ ਮਿਲਿ ਚੂਨੈ ਰੰਗ ਸੁਰੰਗ ਚੜਾਇਆ ॥
ਗਿਆਨੁ ਧਿਆਨੁ ਸਿਮਰਣਿ ਜੁਗਤਿ ਗੁਰਮਤਿ ਮਿਲਿ ਗੁਰ ਪੂਰਾ ਪਾਇਆ ॥
ਸਾਧ ਸੰਗਤਿ ਸਚਖੰਡੁ ਵਸਾਇਆ ॥[37]

ਇਨ੍ਹਾਂ ਤੀਜੇ ਅਰਥਾਂ ਵਿਚ ਗੁਰੂ ਪਦ ਵਿਸ਼ੇਸ਼ ਕਰਕੇ ਸਤਿਗੁਰੂ ਨਾਨਕ ਦੇਵ ਜੀ ਦੀ ਉਪਾਧੀ ਹੈ ਜਿਨ੍ਹਾਂ ਨੇ ਗੁਰਸਿੱਖੀ ਦਾ ਆਰੰਭ ਕੀਤਾ । ਪਰ ਇਹ ਤੀਜੇ ਅਰਥ ਗੁਰੂ ਪਦ ਦੇ ਪਹਿਲੇ ਦੋ ਅਰਥਾਂ ਤੋਂ ਵਖਰੇ ਨਹੀਂ ਹਨ । ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਾਮ ਸਿਮਰਨ ਦੀ ਘਾਲਣਾ ਦੁਆਰਾ ਪਰਮਾਤਮਾ ਨਾਲ ਅਭੇਦਤਾ ਪ੍ਰਾਪਤ ਕੀਤੀ ਅਤੇ ਪਰਮਾਤਮਾ ਨੇ ਆਪਣੇ ਨਾਮ ਅਤੇ ਗ਼ਰੀਬੀ ਦੀ ਦਾਤ ਦੇ ਕੇ ਗੁਰੂ ਨਾਨਕ ਦੇਵ ਜੀ ਨੂੰ ਕਲਿਜੁਗ ਦੇ ਉਧਾਰ ਅਤੇ ਸਾਧ ਸੰਗਤ ਦੀ ਸਥਾਪਨਾ ਲਈ, ਲੋਕਾਂ ਦੀ ਦੁਖਦਾਈ ਪੁਕਾਰ ਦੇ ਉੱਤਰ ਵਿਚ ਦਿਆਲ ਅਤੇ ਕ੍ਰਿਪਾਲ ਹੋ ਕੇ ਭੇਜਿਆ :

ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋਂਦੇ ਫਿਰਿ ਘਾਲਿ ਕਮਾਈ ॥
ਰੇਤ ਅੱਕੁ ਆਹਾਰੁ ਕਰਿ ਰੋੜਾ ਕੀ ਗੁਰ ਕੀਅ ਵਿਛਾਈ ॥
ਭਾਰੀ ਕਰੀ ਤਪਸਿਆ ਵਡੇ ਭਾਗਿ ਹਰਿ ਸਿਉ ਬਣਿ ਆਈ ॥
ਬਾਬਾ ਪੈਧਾ ਸਚਿਖੰਡਿ ਨਉਨਿਧਿ ਨਾਮੁ ਗਰੀਬੀ ਪਾਈ ॥
ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ ॥
ਬਾਝੁ ਗੁਰੂ ਗੁਬਾਰੁ ਹੈ, ਹੈ ਹੈ ਕਰਦੀ ਸੁਣੀ ਲੁਕਾਈ ॥
ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ ॥
ਚੜ੍ਹਿਆ ਸੋਧਣਿ ਧਰਤ ਲੁਕਾਈ ॥[38]

ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ ॥
ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ ॥
ਪਾਰਬ੍ਰਹਮੁ ਪੂਰਨ ਬ੍ਰਹਮੁ ਕਲਿਜੁਗਿ ਅੰਦਰਿ ਇਕੁ ਦਿਖਾਇਆ ॥
ਚਾਰੇ ਪੈਰ ਧਰਮ ਦੇ ਚਾਰਿ ਵਰਨਿ ਇਕੁ ਵਰਨੁ ਕਰਾਇਆ ॥
ਰਾਣਾ ਰੰਕੁ ਬਰਾਬਰੀ ਪੈਰੀ ਪਾਵਣਾ ਜਗਿ ਵਰਤਾਇਆ ॥
ਉਲਟਾ ਖੇਲੁ ਪਿਰੰਮ ਦਾ ਪੈਰਾ ਉਪਰਿ ਸੀਸੁ ਨਿਵਾਇਆ ॥
ਕਲਿਜੁਗੁ ਬਾਬੇ ਤਾਰਿਆ ਸਤਿਨਾਮੁ ਪੜ੍ਹਿ ਮੰਤ੍ਰ ਸੁਣਾਇਆ ॥

ਕਲਿ ਤਾਰਣਿ ਗੁਰੁ ਨਾਨਕੁ ਆਇਆ ॥[39]

ਮਾਣ ਨਿਮਾਣੈ ਜਾਣਿ ਕੈ ਬਿਨਉ ਕਰੈ ਕਰਿ ਨਦਰਿ ਨਿਹਾਲਾ ॥
ਗੁਰ ਪੂਰੈ ਪਰਗਾਸੁ ਕਰਿ ਧੀਰਜੁ ਧਰਮ ਸਚੀ ਧਰਮਸਾਲਾ ॥
ਆਪੇ ਖੇਤੁ ਆਪੇ ਰਖਵਾਲਾ ॥[40]
ਭਗਤਿ ਵਛਲੁ ਹੋਇ ਆਇਆ ਕਲੀ ਕਾਲ ਪਰਗਟ ਪਾਹਾਰਾ ॥
ਸਾਧ ਸੰਗਤਿ ਵਸਗਤਿ ਹੋਆ ਓਤਿ ਪੋਤਿ ਕਰਿ ਪਿਰਮ ਪਿਆਰਾ ॥
ਗੁਰਮੁਖਿ ਸੁਝੈ ਸਿਰਜਣਹਾਰਾ ॥[41]

ਸਤਿਗੁਰੁ ਪੁਰਖ ਦਇਆਲੁ ਹੋਇ ਵਾਹਿਗੁਰੂ ਸਚੁ ਮੰਤ੍ਰ ਸੁਣਾਇਆ ॥
ਸਚ ਰਾਸਿ ਰਹਰਾਸਿ ਦੇ ਪੈਰੀਂ ਪੈ ਜਗੁ ਪੈਰੀ ਪਾਇਆ ॥[42]

ਸਤਿਗੁਰੁ ਆਪ ਤਾਂ ਪਰਮਾਤਮਾ ਨਾਲ ਅਭੇਦ ਅਤੇ ਮੁਕਤ ਹਨ ਉਹ ਸਿਰਫ਼ ਪਰਉਪਕਾਰ ਲਈ ਹੀ ਦੁਨੀਆਂ ਵਿਚ ਆਉਂਦੇ ਹਨ :

ਜੰਮਣੁ ਮਰਣਹੁ ਬਾਹਰੇ ਪਰਉਪਕਾਰੀ ਜਗ ਵਿਚਿ ਆਏ ॥
ਭਾਉ ਭਗਤਿ ਉਪਦੇਸੁ ਕਰਿ ਸਾਧ ਸੰਗਤਿ ਸਚਖੰਡਿ ਵਸਾਏ ॥[43]
ਪਰਉਪਕਾਰੀ ਗੁਰੂ ਪਿਆਰੇ ॥[44]

ਸਤਿਗੁਰੂ ਸੁਣੇ ਸੁਣਾਏ ਗਿਆਨ ਨੂੰ ਹੀ ਬਿਆਨ ਨਹੀਂ ਕਰਦੇ। ਉਨ੍ਹਾਂ ਦਾ ਉਪਦੇਸ਼ ਸਾਖੀ ਉਪਦੇਸ਼ ਹੁੰਦਾ ਹੈ। ਅਰਥਾਤ ਜੋ ਕੁਝ ਉਨ੍ਹਾਂ ਨੇ ਆਪ ਕੀਤਾ ਹੈ, ਉਹ ਦਸਦੇ ਹਨ :

ਗੁਰਸਾਖੀ ਉਪਦੇਸੁ ਕਰਿ ਆਪਿ ਤਰੈ ਸੈਸਾਰੁ ਤਰਾਇਆ ॥[45]

ਸਾਧ ਸੰਗਤਿ ਦੀ ਸਥਾਪਨਾ ਬਾਅਦ ਗੁਰੂ ਸਿੱਖ ਧਰਮ ਵਿਚ ਇੱਕ ਸੰਸਥਾ ਦੇ ਰੂਪ ਵਿਚ ਪ੍ਰਵਾਨ ਕੀਤੇ ਗਏ। ਗੁਰੂ ਨਾਨਕ ਦੇ ਚਲਾਣੇ ਤੋਂ ਲੈ ਕੇ ਹੁਣ ਤੱਕ (ਗ੍ਰੰਥ, ਪੰਥ) ਗੁਰੂ ਸਿੱਖੀ ਦਾ ਮੂਲ ਕੇਂਦਰ ਅਤੇ ਬੁਨਿਆਦੀ ਪ੍ਰੇਰਨਾ ਰਿਹਾ ਹੈ। ਇਨ੍ਹਾਂ ਸੰਸਥਾਈ ਅਰਥਾਂ ਵਿਚ ਸਿੱਖ ਧਰਮ ਵਿਚ ਗੁਰੂ ਨਾਨਕ ਦੇਵ ਅਤੇ ਉਨ੍ਹਾਂ ਦੇ ਉਤਰਾਧਿਕਾਰੀ ਗੁਰੂ ਸਾਹਿਬਾਨ ਵਿਚ ਕਿਸੇ ਪ੍ਰਕਾਰ ਦਾ ਭਿੰਨ ਭੇਦ ਨਹੀਂ ਮੰਨਿਆ ਜਾਂਦਾ। ਸਾਰੇ ਗੁਰੂ ਸਾਹਿਬਾਨ 'ਨਾਨਕ ਜੋਤਿ' ਦਾ ਹੀ ਪ੍ਰਕਾਸ਼ ਹਨ ਅਤੇ ਇੱਕ ਦੂਜੇ ਤੋਂ ਭਿੰਨ ਹੋਣ ਦੀ ਥਾਂ ਇੱਕ ਦੂਜੇ ਨਾਲ ਅਭੇਦ ਅਤੇ ਇੱਕਮਿਕ ਹਨ। ਭਾਈ ਗੁਰਦਾਸ ਜੀ ਦੀ 24ਵੀਂ ਵਾਰ 'ਨਾਨਕ ਜੋਤਿ' ਦਾ ਹੀ ਇਤਿਹਾਸ ਹੈ। ਭਾਈ ਗੁਰਦਾਸ ਜੀ ਦੇ ਕਬਿੱਤ ਸਵੱਈਆਂ ਦੇ ਪਹਿਲੇ 24 ਸੋਰਠੇ, ਦੋਹਰੇ ਅਤੇ ਛੰਦ ਵੀ ਗੁਰੂ ਨਾਨਕ ਤੇ ਉਤਰਾਧਿਕਾਰੀ ਸਤਿਗੁਰਾਂ ਦੀ ਇਸੇ ਬਨਿਆਦੀ ਏਕਤਾ ਦਾ ਪ੍ਰੀਚੈ ਦਿੰਦੇ ਹਨ। ਇਸ ਧਾਰਨਾ ਦੀ ਪੁਸ਼ਟੀ ਲਈ ਹੋਰ ਵੀ ਉਦਾਹਰਣਾਂ ਥਾਂ-ਥਾਂ ਮਿਲ ਜਾਂਦੀਆਂ ਹਨ :

ਬਾਬਾਣੀ ਪੀੜੀ ਚਲੀ ਗੁਰ ਚੇਲੇ ਪਰਚਾ ਪਰਚਾਇਆ ॥
ਗੁਰ ਅੰਗਦ ਗੁਰੁ ਅੰਗੁ ਤੇ ਗੁਰੁ ਚੇਲਾ ਚੇਲਾ ਗੁਰੁ ਭਾਇਆ ॥
ਅਮਰਦਾਸੁ ਗੁਰ ਅੰਗਦਹੁ ਸਤਿਗੁਰੁ ਤੇ ਸਤਿਗੁਰੂ ਸਦਾਇਆ ॥
ਗੁਰ ਅਮਰਹੁ ਗੁਰੁ ਰਾਮਦਾਸੁ ਗੁਰ ਸੇਵਾ ਗੁਰ ਹੋਇ ਸਮਾਇਆ ॥
ਰਾਮਦਾਸਹੁ ਅਰਜਣੁ ਗੁਰੂ ਅੰਮ੍ਰਿਤ ਬ੍ਰਿਖਿ ਅੰਮ੍ਰਿਤ ਫਲ ਲਾਇਆ ॥
ਹਰਿਗੋਬਿੰਦੁ ਗੁਰੁ ਅਰਜਨਹੁ ਆਦਿ ਪੁਰਖ ਆਦੇਸੁ ਕਰਾਇਆ ॥
ਸੁਝੈ ਸੁਝ ਨ ਲੁਕੈ ਲੁਕਾਇਆ ॥[46]

ਇੱਕ ਤੋਂ ਦੂਜੇ ਗੁਰੂ ਵਿਚ ਜੋਤਿ ਜਗਾਣ ਦੀ ਪ੍ਰਕ੍ਰਿਆ ਕੁਝ ਇਸ ਤਰ੍ਹਾਂ ਵਾਪਰਦੀ ਹੈ :

ਜੋਤੀ ਜੋਤਿ ਜਗਾਇ ਦੀਵਾ ਬਾਲਿਆ ॥
ਚੰਦਨ ਵਾਸੁ ਨਿਵਾਸੁ ਵਣਾਸਪਤਿ ਫਾਲਿਆ ॥
ਸਲਲੈ ਸਲਲਿ ਸੰਜੋਗੁ ਤ੍ਰਿਬੇਣੀ ਚਾਲਿਆ ॥
ਪਵਣੈ ਪਵਣੁ ਸਮਾਇ ਅਨਹਦੁ ਭਾਲਿਆ ॥
ਹੀਰੈ ਹੀਰਾ ਬੇਧਿ ਪਰੋਇ ਦਿਖਾਲਿਆ ॥

ਪਥਰੁ ਪਾਰਸੁ ਹੋਇ ਪਾਰਸੁ ਪਾਲਿਆ ॥
ਅਨਲ ਪੰਖਿ ਪੁਤੁ ਹੋਇ ਪਿਤਾ ਸਮ੍ਹਾਲਿਆ ॥
ਬ੍ਰਹਮੈ ਬ੍ਰਹਮੁ ਮਿਲਾਇ ਸਹਜਿ ਸੁਖਾਲਿਆ ॥[47]

ਦੁਨਿਆਵੀ ਪਾਤਸ਼ਾਹੀ ਦੇ ਟਾਕਰੇ ਤੇ ਗੁਰਮੁਖਿ ਗਾਡੀ ਰਾਹ ਵਿਚ ਗੁਰੂ ਸੰਬੰਧੀ ਦ੍ਵੈਤ, ਦੂਈ ਲਈ ਕੋਈ ਸਥਾਨ ਨਹੀਂ :

ਦੁਨੀਆਵੀ ਪਾਤਿਸਾਹੁ ਹੋਇ ਦੇਇ ਮਰੈ ਪੁਤੈ ਪਾਤਿਸਾਹੀ ॥
ਦੋਹੀ ਫੇਰੈ ਆਪਣੀ ਹੁਕਮੀ ਬੰਦੇ ਸਭ ਸਿਪਾਹੀ ॥
ਕੁਤਬਾ ਜਾਇ ਪੜਾਇਦਾ ਕਾਜੀ ਮੁਲਾ ਕਰੈ ਉਗਾਹੀ ॥
ਟਕਸਾਲੈ ਸਿੱਕਾ ਪਵੈ ਹੁਕਮੈ ਵਿਚਿ ਸੁਪੇਦੀ ਸਿਆਹੀ ॥
ਮਾਲੁ ਮੁਲਕੁ ਅਪਣਾਇਦਾ ਤਖ਼ਤ ਬਖਤ ਚੜ੍ਹਿ ਬੇਪਰਵਾਹੀ ॥
ਬਾਬਾਣੈ ਘਰਿ ਚਾਲ ਹੈ ਗੁਰਮੁਖਿ ਗਾਡੀ ਰਾਹੁ ਨਿਬਾਹੀ ॥
ਇਕ ਦੋਹੀ ਟਕਸਾਲ ਇਕ ਕੁਤਬਾ ਤਖਤੁ ਸਚਾ ਦਰਗਾਹੀ ॥
ਗੁਰਮੁਖਿ ਸੁਖ ਫਲੁ ਦਾਦਿ ਇਲਾਹੀ ॥[48]

ਇਨ੍ਹਾਂ ਸੰਸਥਾਈ ਅਰਥਾਂ ਵਿਚ ਦਸ ਗੁਰੂ ਸਾਹਿਬਾਨ ਸਰੀਰ ਰੂਪ ਵਿਚ ਪੰਥ ਦੀ ਅਗਵਾਈ ਕਰਦੇ ਰਹੇ ਅਤੇ ਦਸਵੇਂ ਗੁਰੂ ਤੋਂ ਬਾਅਦ ਗੁਰਿਆਈ ਗ੍ਰੰਥ ਅਤੇ ਪੰਥ ਨੂੰ ਦਿੱਤੀ ਗਈ।

ਉਪਰਲੀ ਸੰਖੇਪ ਵਿਚਾਰ ਤੋਂ ਅਸੀਂ ਇਸ ਨਤੀਜੇ ਤੇ ਪੁਜਦੇ ਹਾਂ ਕਿ ਸਿੱਖੀ ਵਿਚ ਸਤਿਗੁਰੂ ਮੁਕਤੀ ਪ੍ਰਦਾਤਾ, ਰੱਬੀ ਗਿਆਨ, ਪਿਆਰ ਦਾ ਪ੍ਰਕਾਸ਼ ਹਨ ਜਿਹੜਾ ਸਤਿਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਉਤਰਾਧਿਕਾਰੀ ਗੁਰੂਆਂ ਦੁਆਰਾ ਸ਼ਬਦ ਅਤੇ ਸਾਖੀ ਦੁਆਰਾ ਪ੍ਰਗਟ ਕੀਤਾ ਗਿਆ। ਇਨ੍ਹਾਂ ਅਰਥਾਂ ਵਿਚ ਸਤਿਗੁਰੂ ਦਾ ਦਰਜਾ ਸਿੱਖ ਧਰਮ ਵਿਚ ਬਹੁਤ ਹੀ ਵਿਲੱਖਣ ਅਤੇ ਵਿਸ਼ੇਸ਼ ਮਹੱਤਵ ਦਾ ਧਾਰਨੀ ਹੈ। ਅਸੀਂ ਫਿਰ ਦੁਹਰਾ ਸਕਦੇ ਹਾਂ ਕਿ ਸਤਿਗੁਰੂ ਹੀ ਸਿੱਖੀ ਦਾ ਆਦਿ ਮੱਧ ਅਤੇ ਅੰਤ ਹਨ :

ਗੁਰ ਸਿਖੀ ਦਾ ਕਰਮੁ ਏਹੁ ਗੁਰ ਫੁਰਮਾਏ ਗੁਰਸਿਖ ਕਰਣਾ ॥
ਗੁਰ ਕਿਰਪਾ ਗੁਰੁ ਸਿਖੁ ਗੁਰੁ ਸਰਣਾ ॥[49]

ਅਤੇ ਗੁਰਸਿੱਖੀ ਵਿਚ :

ਧਿਆਨ ਮੂਲ ਗੁਰ ਦਰਸਨੋ ਪੂਰਨ ਬ੍ਰਹਮੁ ਜਾਣਿ ਜਾਣੋਈ ॥
ਪੂਜ ਮੂਲੁ ਸਤਿਗੁਰੁ ਚਰਣ ਕਰਿ ਗੁਰਦੇਵ ਸੇਵ ਸੁਖ ਹੋਈ ॥
ਮੰਤ੍ਰੁ ਮੂਲੁ ਸਤਿਗੁਰੁ ਬਚਨ ਇਕ ਮਨਿ ਹੋਇ ਅਰਾਧੈ ਕੋਈ ॥
ਮੋਖ ਮੂਲੁ ਕਿਰਪਾ ਗੁਰੂ ਜੀਵਨੁ ਮੁਕਤਿ ਸਾਧ ਸੰਗ ਸੋਈ ॥
ਆਪੁ ਗਣਾਇ ਨ ਪਾਈਐ ਆਪੁ ਗਵਾਇ ਮਿਲੈ ਵਿਰਲੋਈ ॥
ਆਪੁ ਗਵਾਏ ਆਪ ਹੈ ਸਭ ਕੋ ਆਪਿ ਆਪੇ ਸਭੁ ਕੋਈ ॥
ਗੁਰੁ ਚੇਲਾ ਚੇਲਾ ਗੁਰੁ ਹੋਈ ॥[50]

ਧਿਆਨ ਮੂਲ ਮੂਰਤਿ ਗੁਰੂ ਪੂਜਾ ਮੂਲ ਗੁਰੁ ਚਰਣ ਪੁਜਾਏ ॥

ਮੰਤ੍ਰ ਮੂਲੁ ਗੁਰੁਵਾਕ ਹੈ ਸਚੁ ਸਬਦੁ ਸਤਿਗੁਰੂ ਸੁਣਾਏ ।।
ਚਰਣੋਦਕੁ ਪਵਿਤ੍ਰ ਹੈ ਚਰਨ ਕਮਲ ਗੁਰੁ ਸਿਖ ਧੁਆਏ ।।
ਚਰਣਾਮ੍ਰਿਤ ਕਸਮਲ ਕਟੇ ਗੁਰੁ ਧੂੜੀ ਬੁਰੇ ਲੇਖ ਮਿਟਾਏ ।।
ਸਤਿਨਾਮ ਕਰਤਾ ਪੁਰਖੁ ਵਾਹਿਗੁਰੂ ਵਿਚ ਰਿਦੈ ਸਮਾਏ ।।
ਬਾਰਹ ਤਿਲਕ ਮਿਟਾਇ ਕੇ ਗੁਰਮੁਖਿ ਤਿਲਕ ਨੀਸਾਣ ਚੜਾਏ ।।
ਰਹੁਰਾਸੀ ਰਹੁਰਾਸਿ ਏਹੁ ਇਕੋ ਜਪੀਐ ਹੋਰ ਤਜਾਏ ।।
ਬਿਨੁ ਗੁਰ ਦਰਸਣੁ ਦੇਖਣਾ ਭ੍ਰਮਤਾ ਫਿਰੇ ਠਉੜਿ ਨਹੀਂ ਪਾਏ ।।
ਬਿਨੁ ਗੁਰੁ ਪੂਰੈ ਆਏ ਜਾਏ ।।[51]

ਭਾਈ ਗੁਰਦਾਸ ਜੀ ਗੁਰਸਿੱਖਾਂ ਨੂੰ ਇਸ ਗੱਲ ਤੋਂ ਵੀ ਸੁਚੇਤ ਕਰਦੇ ਹਨ ਕਿ :

ਵਿਣੁ ਗੁਰ ਹੋਰੁ ਧਿਆਨੁ ਹੈ ਸਭ ਦੂਜਾ ਭਾਉ ।।
ਵਿਣੁ ਗੁਰ ਸਬਦ ਗਿਆਨੁ ਹੈ ਫਿਕਾ ਆਲਾਉ ।।
ਵਿਣੁ ਗੁਰ ਚਰਣਾਂ ਪੂਜਣਾ ਸਭੁ ਕੂੜਾ ਸੁਆਉ ।।
ਵਿਣੁ ਗੁਰ ਬਚਨੁ ਜੁ ਮੰਨਣਾ ਊਰਾ ਪਰਥਾਉ ।।
ਸਾਧ ਸੰਗਤਿ ਵਿਣੁ ਸੰਗੁ ਹੈ ਸਭੁ ਕਚਾ ਚਾਉ ।।
ਪੀਰ ਮੁਰੀਦਾਂ ਪਿਰਹੜੀ ਜਿਣਿ ਜਾਣਨਿ ਦਾਉ ।।[52]

ਜੀਵਨ ਵਿਚ ਸਭ ਪਦਾਰਥ ਹੀ ਸਤਿਗੁਰੂ ਦੀ ਕਿਰਪਾ ਨਾਲ ਸਤਿਸੰਗ ਵਿਚੋਂ ਹੀ ਪ੍ਰਾਪਤ ਹੋ ਜਾਂਦੇ ਹਨ :

ਚਾਰ ਪਦਾਰਥ ਆਖੀਅਨਿ ਲਖ ਪਦਾਰਥ ਹੁਕਮੀ ਬੰਦੇ ।।
ਰਿਧਿ ਸਿਧਿ ਨਿਧਿ ਲਖ ਸੇਵਕੀ ਕਾਮਧੇਨ ਲਖ ਵਗ ਚਰੰਦੇ ।।
ਲਖ ਪਾਰਸ ਪਥਰੋਲੀਆ ਪਾਰਜਾਤਿ ਲਖ ਬਾਗ ਫਲੰਦੇ ।।
ਚਿਤਵਣ ਲਖ ਚਿੰਤਾਮਣੀ ਲਖ ਰਸਾਇਣ ਕਰਦੇ ਛੰਦੇ ।।
ਲਖ ਰਤਨ ਰਤਨਾਗਰਾ ਸਭ ਨਿਧਾਨ ਸਭ ਫਲ ਸਿਮਰੰਦੇ ।।
ਲਖ ਭਗਤੀ ਲਖ ਭਗਤ ਹੋਇ ਕਰਾਮਾਤ ਪਰਚੈ ਪਰਚੰਦੇ ।।
ਸਬਦ ਸੁਰਤਿ ਲਿਵ ਸਾਧ ਸੰਗੁ ਪਿਰਮ ਪਿਆਲਾ ਅਜਰੁ ਜਰੰਦੇ ।।
ਗੁਰ ਕਿਰਪਾ ਸਤਸੰਗਿ ਮਿਲੰਦੇ ।।[53]

ਭਾਈ ਗੁਰਦਾਸ ਜੀ ਨੇ 15ਵੀਂ ਵਾਰ ਵਿਚ ਸਤਿਗੁਰੂ ਦੇ ਇਨ੍ਹਾਂ ਉਪਕਾਰਾਂ ਦਾ ਅਨੇਕਾਂ ਉਪਮਾਨਾਂ, ਰੂਪਕਾਂ ਦੁਆਰਾ ਵਿਸਥਾਰ ਸਹਿਤ ਉਲੇਖ ਕੀਤਾ ਹੈ। ਸੰਖੇਪ ਵਿਚ ਆਖਿਆ ਜਾ ਸਕਦਾ ਹੈ ਕਿ ਸਤਿਗੁਰੂ ਰੱਬੀ ਗਿਆਨ, ਰੱਬੀ ਮਿਹਰ, ਰੱਬੀ ਪਿਆਰ ਦਾ ਪ੍ਰਕਾਸ਼ ਹਨ। ਅਗਿਆਨਤਾ ਪਾਪ ਦੇ ਹਨੇਰੇ ਵਿਚ ਭਟਕੀ ਮਨੁੱਖਤਾ ਦੀ ਮੁਕਤੀ ਦਾ ਰਾਹ ਹਨ। ਬਾਣੀ ਤੇ ਗੁਰਸੰਗਤ ਮਨੁੱਖਤਾ ਨੂੰ ਰੱਬੀ ਰਾਹ ਤੇ ਲਿਆਉਣ ਅਤੇ ਉਸ ਦੇ ਬਚਾਅ ਦੇ ਆਹਰ ਲਈ ਸਤਿਗੁਰੂ ਦੇ ਦੋ ਆਸਰੇ, ਓਟਾਂ ਜਾਂ ਸਾਧਨ ਹਨ।

## ਗੁਰਸਿੱਖ

ਸਿੱਖ, ਗੁਰਸਿੱਖ, ਚੇਲਾ, ਮੁਰੀਦ, ਗੁਰਮੁਖ ਉਸ ਵਿਅਕਤੀ ਦੀ ਸੰਗਿਆ ਹੈ ਜਿਸ

ਨੇ ਸਤਿਗੁਰੂ ਦੇ ਰੱਬੀ ਗਿਆਨ ਦੀ ਵਡਿਆਈ, ਮਿਹਰ ਜਾਣ ਕੇ ਉਸ ਨੂੰ ਹਿਰਦੇ ਵਿਚ ਵਸਾ ਕੇ ਆਪਣੀ ਜੀਵਨ-ਜਾਚ ਦਾ ਆਧਾਰ ਬਣਾਇਆ ਹੈ। ਪਰਮਾਤਮਾ ਦੀ ਸਾਜੀ ਸ੍ਰਿਸ਼ਟੀ ਵਿਚੋਂ ਮਨੁੱਖੀ ਜੀਵਨ ਦੁਰਲੱਭ ਪਦਾਰਥ ਹੈ। ਜੋ ਵਿਅਕਤੀ ਇਸ ਦੀ ਕਦਰ, ਮੁੱਲ ਨੂੰ ਜਾਣਕੇ ਸਤਿਗੁਰੂ ਦੇ ਸਚੇ ਗਿਆਨ ਆਸਰੇ ਨਹੀਂ ਜਿਉਂਦੇ ਉਨ੍ਹਾਂ ਲਈ ਬੰਧਨ ਤੋਂ ਛੁਟਕਾਰੇ ਦਾ ਹੋਰ ਕੋਈ ਆਸਰਾ ਨਹੀਂ :

ਚਉਰਾਸੀਹ ਲਖ ਜੋਨਿ ਵਿਚਿ ਉਤਮੁ ਜਨਮੁ ਸੁ ਮਾਣਸਿ ਦੇਹੀ ॥[54]
ਪਾਇਆ ਮਾਨਸ ਦੇਹਿ ਕਉ ਐਥੋਂ ਚੁਕਿਆ ਠੌਰ ਨ ਠਾਈ ॥[55]
ਮਾਣਸ ਜਨਮੁ ਦੁਲੰਭੁ ਹੈ ਸਫਲ ਜਨਮੁ ਗੁਰ ਸਰਣਿ ਉਧਾਰੇ ॥
ਸਾਧ ਸੰਗਤਿ ਗੁਰ ਸਬਦਿ ਲਿਵ ਭਾਇ ਭਗਤਿ ਗੁਰ ਗਿਆਨ ਵੀਚਾਰੇ ॥
ਪਰਉਪਕਾਰੀ ਗੁਰੂ ਪਿਆਰੇ ॥[56]

ਸਤਿਗੁਰ ਦੀ ਸ਼ਰਣ ਜਾਇਆਂ ਮੁਕਤੀ ਦਾ ਰਾਹ ਦਿੱਸ ਪੈਂਦਾ ਹੈ :

ਚਰਨ ਗਹੇ ਗੁਰਦੇਵ ਦੇ ਸਤਿ ਸਬਦੁ ਦੇ ਮੁਕਤਿ ਕਰਾਇਆ ॥
ਭਾਉ ਭਗਤਿ ਗੁਰਪੁਰਬਿ ਕਰਿ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ ॥[57]

ਜਿਸ ਵਿਅਕਤੀ ਨੇ ਆਪਣੇ ਮਨ ਦੀ ਮਤ ਤਿਆਗ ਕੇ ਗੁਰੂ ਦੀ ਸਿੱਖਿਆ ਗ੍ਰਹਿਣ ਕਰ ਲਈ ਹੈ, ਉਹ ਗੁਰਸਿੱਖ ਹੈ :

ਗੁਰਸਿਖ ਲੈ ਗੁਰਸਿਖ ਹੋਇ ਆਪੁ ਗਵਾਇ ਨ ਆਪੁ ਗਣਾਇਆ ॥[58]
ਗਿਆਰਹ ਗੇੜਾ ਸਿਖੁ ਸੁਣਿ ਗੁਰਸਿਖੁ ਲੈ ਗੁਰਸਿਖੁ ਸਦਾਇਆ ॥
ਸਾਧ ਸੰਗਤਿ ਗੁਰੁ ਸਬਦੁ ਵਸਾਇਆ ॥[59]

ਗੁਰਮੁਖਿ ਜਨਮੁ ਸਕਾਰਥਾ ਗੁਰਸਿਖ ਮਿਲਿ ਗੁਰਸਰਣੀ ਆਇਆ ॥
ਆਦਿ ਪੁਰਖ ਆਦੇਸੁ ਕਰਿ ਸਫ਼ਲ ਮੂਰਤਿ ਗੁਰ ਦਰਸਨੁ ਪਾਇਆ ॥
ਪਰਦਖਣਾ ਡੰਡਉਤ ਕਰਿ ਮਸਤਕੁ ਚਰਣ ਕਵਲ ਗੁਰ ਲਾਇਆ ॥
ਸਤਿਗੁਰੁ ਪੁਰਖ ਦਇਆਲੁ ਹੋਇ ਵਾਹਿਗੁਰੂ ਸਚੁ ਮੰਤ੍ਰ ਸੁਣਾਇਆ ॥
ਸਚ ਰਾਸਿ ਰਹਰਾਸਿ ਦੇ ਪੈਰੀਂ ਪੈ ਜਗੁ ਪੈਰੀ ਪਾਇਆ ॥
ਕਾਮੁ ਕਰੋਧੁ ਵਿਰੋਧੁ ਹਰਿ ਲੋਭੁ ਮੋਹੁ ਅਹੰਕਾਰੁ ਤਜਾਇਆ ॥
ਸਤੁ ਸੰਤੋਖੁ ਦਇਆ ਧਰਮੁ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ ॥
ਗੁਰਸਿਖ ਲੈ ਗੁਰਸਿਖੁ ਸਦਾਇਆ ॥[60]

ਚਰਣ ਕਵਲ ਸਰਣਾਗਤੀ ਸਾਧ ਸੰਗਤਿ ਮਿਲਿ ਗੁਰੂ ਸਿਖ ਆਏ ॥
ਅੰਮ੍ਰਿਤ ਦਿਸਟਿ ਨਿਹਾਲੁ ਕਰਿ ਦਿਬ ਦ੍ਰਿਸਟਿ ਦੇ ਪੈਰੀ ਪਾਏ ॥
ਚਰਣ ਰੇਣੁ ਮਸਤਕਿ ਤਿਲਕ ਭਰਮ ਕਰਮ ਦਾ ਲੇਖੁ ਮਿਟਾਏ ॥
ਚਰਣੋਦਕੁ ਲੈ ਆਚਮਨੁ ਹਉਮੈ ਦੁਬਿਧਾ ਰੋਗੁ ਗਵਾਏ ॥
ਪੈਰੀਂ ਪੈ ਪਾ ਖਾਕੁ ਹੋਇ ਜੀਵਨ ਮੁਕਤਿ ਸਹਜ ਘਰਿ ਆਏ ॥
ਚਰਣ ਕਵਲ ਵਿਚਿ ਭਵਰ ਹੋਇ ਸੁਖ ਸੰਪਦ ਮਕਰੰਦਿ ਲੁਭਾਏ ॥
ਪੂਜ ਮੂਲ ਸਤਿਗੁਰੂ ਚਰਣ ਦੂਤੀਆ ਨਾਸਤਿ ਲਵੈ ਨ ਲਾਏ ॥

ਗੁਰਮੁਖਿ ਸੁਖ ਫਲੁ ਗੁਰ ਸਰਣਾਇ ॥[61]

ਗੁਰਸਿਖ ਸੁਣਿ ਗੁਰਸਿਖ ਸਿਖੁ ਸਦਾਇਆ ॥
ਗੁਰਸਿਖੀ ਗੁਰਸਿਖ ਸਿਖ ਸੁਣਾਇਆ ॥
ਗੁਰਸਿਖ ਸੁਣਿ ਕਰਿ ਭਾਉ ਮੰਨਿ ਵਸਾਇਆ ॥
ਗੁਰਸਿਖਾ ਗੁਰਸਿਖ ਗੁਰਸਿਖ ਭਾਇਆ ॥
ਗੁਰਸਿਖ ਗੁਰਸਿਖ ਸੰਗੁ ਮੇਲਿ ਮਿਲਾਇਆ ॥
ਚਉਪੜਿ ਸੋਲਹ ਸਾਰ ਜੁਗ ਜਿਣਿ ਆਇਆ ॥[62]

ਗੁਰਸਿਖੀ ਦਾ ਕਰਮੁ ਏਹੁ ਗੁਰ ਫੁਰਮਾਏ ਗੁਰਸਿਖ ਕਰਣਾ ॥
ਗੁਰ ਕਿਰਪਾ ਗੁਰ ਸਿਖ ਗੁਰੁ ਸਰਣਾ ॥[63]

ਗੁਰੂ ਦੀ ਸਿਖਿਆ ਧਾਰਨ ਦਾ ਅਰਥ ਪੂਰਨ ਰੂਪ ਵਿਚ ਗੁਰੂ ਅੱਗੇ ਆਤਮ ਸਮਰਪਣ ਹੈ। ਆਪਾ ਛੱਡ ਕੇ ਗੁਰੂ ਦੀ ਸ਼ਰਣ ਜਾਣਾ ਹੈ। ਆਪਾ ਮਾਰ ਕੇ ਗੁਰੂ ਵਿਚ ਜਿਊਣਾ ਹੈ। ਇਹ ਸੌਖਾ ਨਹੀਂ ਵਿਰਲੇ ਕਰ ਸਕਦੇ ਹਨ :

ਗੁਰ ਚੇਲਾ ਚੇਲਾ ਗੁਰੁ ਗੁਰੁ ਸਿਖ ਸੁਣਿ ਗੁਰਸਿਖੁ ਸਦਾਵੈ ॥
ਇਕ ਮਨਿ ਇਕੁ ਅਰਾਧਣਾ ਬਾਹਰਿ ਜਾਂਦਾ ਵਰਜਿ ਰਹਾਵੈ ॥
ਹੁਕਮੀ ਬੰਦਾ ਹੋਇ ਕੈ ਖਸਮੈ ਦਾ ਭਾਣਾ ਤਿਸੁ ਭਾਵੈ ॥
ਮੁਰਦਾ ਹੋਇ ਮੁਰੀਦ ਸੋਇ ਕੋ ਵਿਰਲਾ ਗੁਰਿ ਗੋਰਿ ਸਮਾਵੈ॥
ਪੈਰੀ ਪੈ ਪਾ ਖਾਕੁ ਹੋਇ ਪੈਰਾਂ ਉਪਰਿ ਸੀਸੁ ਧਰਾਵੈ ॥
ਆਪੁ ਗਵਾਏ ਆਪੁ ਹੋਇ ਦੂਜਾ ਭਾਉ ਨ ਨਦਰੀ ਆਵੈ ॥
ਗੁਰਸਿਖੀ ਗੁਰੁ ਸਿਖੁ ਕਮਾਵੈ ॥[64]

ਪਹਿਲਾ ਗੁਰਮੁਖਿ ਜਨਮੁ ਲੈ ਭੈ ਵਿਚਿ ਵਰਤੈ ਹੋਇ ਇਆਣਾ ॥
ਗੁਰਸਿਖ ਲੈ ਗੁਰਸਿਖ ਹੋਇ ਭਾਇ ਭਗਤਿ ਵਿਚਿ ਖਰਾ ਸਿਆਣਾ ॥
ਗੁਰਸਿਖ ਸੁਣਿ ਮੰਨੈ ਸਮਝਿ ਮਾਣਿ ਮਹਤਿ ਵਿਚਿ ਰਹੈ ਨਿਮਾਣਾ ॥
ਗੁਰਸਿਖ ਗੁਰਸਿਖੁ ਪੂਜਦਾ ਪੈਰੀ ਪੈ ਰਹਰਾਸਿ ਲੁਭਾਣਾ ॥
ਗੁਰਸਿਖ ਮਨਹੁ ਨ ਵਿਸਰੈ ਚਲਣੁ ਜਾਣਿ ਜੁਗਤਿ ਮਿਹਮਾਣਾ ॥
ਗੁਰਸਿਖ ਮਿਠਾ ਬੋਲਣਾ ਨਿਵਿ ਚਲਣਾ ਗੁਰ ਸਿਖੁ ਪਰਵਾਣਾ ॥
ਘਾਲਿ ਖਾਇ ਗੁਰਸਿਖ ਮਿਲਿ ਖਾਣਾ ॥[65]

ਤੈਸੇ ਤਨ ਮਨ ਧਨ ਅਰਪਿ ਸਰਨਿ ਗੁਰ,
ਦੀਖਿਯਾ ਦਾਨ ਲੈ ਅਮਰ ਸਦ ਸਦ ਜੀਜੀਐ ॥[66]

ਗੁਰ ਉਪਦੇਸ ਪਰਵੇਸ ਰਿਦ ਅੰਤਰ ਹੈ,
ਸਬਦ ਸੁਰਤਿ ਸੋਈ ਸਿਖ ਜਗ ਜਾਨੀਐ ॥[67]

ਸਤਿਗੁਰੂ ਦਾ ਸਿੱਖ ਦੇ ਹਿਰਦੇ ਵਿਚ ਪ੍ਰਵੇਸ਼ ਉਸ ਦੀ ਕ੍ਰਿਪਾ ਸਦਕਾ ਹੀ ਹੈ :

ਸਤਿਗੁਰ ਸਿਖ ਰਿਦੈ ਪ੍ਰਥਮ ਕ੍ਰਿਪਾ ਕੈ ਬਸੈ ॥
ਤਾਂ ਪਾਛੈ ਕਰਤ ਆਗਯਾ ਮਯ ਕੈ ਮਨਾਵਈ॥

ਆਗਯਾ ਮਾਨ ਗਯਾਨ ਗੁਰ ਪਰਮ ਨਿਧਾਨ ਦਾਨ,
ਗੁਰਮੁਖ ਸੁਖਫਲ ਨਿਜ ਪਦ ਪਾਵਈ ॥[68]
ਸਤਿਗੁਰ ਤੁਠੈ ਪਾਈਐ ਸਾਧ ਸੰਗਤਿ ਗੁਰਮਤਿ ਗੁਰਸਿਖੀ ।[69]

ਜਦੋਂ ਗੁਰਸਿੱਖ ਸਤਿਗੁਰੂ ਦੀ ਸ਼ਰਣ ਚਲਾ ਜਾਂਦਾ ਹੈ ਤਾਂ ਸਤਿਗੁਰੂ ਉਸ ਦੀ ਪਾਲਣਾ ਮਾਂ ਦੀ ਤਰ੍ਹਾਂ ਕਰਦੇ ਹਨ, ਉਸ ਦੇ ਬਚਾਅ ਦੇ ਸਾਧਨ ਜੁਟਾਂਦੇ ਹਨ, ਸਤਿਗੁਰੂ ਦੀ ਝਿੜਕ ਵੀ ਸਿੱਖ ਲਈ ਉਪਕਾਰੀ ਹੈ ।[70] ਗੁਰਸਿੱਖ ਸੰਗਤ ਦੀ ਸ਼ਰਣ ਦਾ ਮਿਲ ਪੈਣਾ ਲੋਕ ਅਤੇ ਪਰਲੋਕ ਦੋਹਾਂ ਲਈ ਸਹਾਈ ਹੁੰਦਾ ਹੈ ਅਤੇ ਅਜਿਹੀ ਓਟ ਤ੍ਰਿਲੋਕੀ ਵਿਚ ਹੋਰ ਕਿਧਰੇ ਵੀ ਨਹੀਂ ਲੱਭਦੀ :

ਗੁਰਸਿਖ ਸੰਗਤ ਮਿਲਾਪ ਕੋ ਪ੍ਰਤਾਪ ਸਾਚੋ,
ਲੋਕ ਪ੍ਰਲੋਕ ਸੁਖਦਾਈ ਓਤਪੋਤ ਹੈ ॥[71]
ਗੁਰਸਿਖ ਸੰਗਤ ਮਿਲਾਪ ਕੋ ਪ੍ਰਤਾਪ ਜੈਸੋ,
ਤੈਸੋ ਨ ਤ੍ਰਿਲੋਕ ਵਿਖੇ ਔਰ ਠੌਰ ਆਨੀਐ ॥[72]
ਹਲਤਿ ਪਲਤਿ ਮੁਖ ਉਜਲੇ ਗੁਰਸਿਖ ਗੁਰਸਿਖਾਂ ਮਨਿ ਭਾਣੀ ॥
ਸਾਧ ਸੰਗਤਿ ਵਿਚਿ ਅਕਥ ਕਹਾਣੀ ॥[73]

ਅਖ਼ੀਰ ਤੇ ਅਸੀਂ ਆਖ ਸਕਦੇ ਹਾਂ ਕਿ ਗੁਰਸਿੱਖ ਆਪੇ ਤੋਂ ਮੂੰਹ ਮੋੜ ਕੇ ਸਤਿਗੁਰੂ ਦੀ ਸ਼ਰਣ ਲੈਂਦਾ ਹੈ । ਮਾਇਆ, ਭਰਮ ਦਾ ਮਾਰਗ ਤਿਆਗ ਕੇ ਹੁਕਮ ਵਿਚ ਆਉਣ ਦਾ ਉੱਦਮ ਕਰਦਾ ਹੈ । ਸਤਿਗੁਰੂ ਦੀ ਸਿਖਿਆ ਪਾਲਣਾ ਤੇ ਸੇਵਾ ਦੀ ਔਖੀ ਘਾਲ ਉਸ ਦੇ ਜੀਵਨ ਦਾ ਇੱਕੋ ਇੱਕ ਨੇਮ ਤੇ ਪ੍ਰੇਮ ਹੁੰਦੀ ਹੈ :

ਮੁਰਦਾ ਹੋਇ ਮੁਰੀਦੁ ਜੋ ਗੁਰ ਗੋਰਿ ਸਮਾਵੈ ॥
ਸਬਦ ਸੁਰਤਿ ਲਿਵ ਲੀਣੁ ਹੋਇ ਓਹੁ ਆਪੁ ਗਵਾਵੈ ॥
ਤਨੁ ਧਰਤੀ ਕਰਿ ਧਰਮਸਾਲ ਮਨੁ ਦਭੁ ਵਿਛਾਵੈ ॥
ਲਤਾ ਹੇਠਿ ਲਤਾੜੀਐ ਗੁਰ ਸਬਦੁ ਕਮਾਵੈ ॥
ਭਾਇ ਭਗਤਿ ਨੀਵਾਣ ਹੋਇ ਗੁਰਮਤਿ ਠਹਰਾਵੈ ॥
ਵਰਸੈ ਨਿਝਰ ਧਾਰ ਹੋਇ ਸੰਗਤਿ ਚਲ ਆਵੈ ॥[74]

ਇਸ ਤਰ੍ਹਾਂ ਸਿੱਖ ਜਾਂ ਗੁਰਸਿੱਖ, ਗੁਰਸਿੱਖੀ ਦਾ ਉਹ ਪੱਖ ਹੈ ਜਿਥੇ ਸਤਿਗੁਰੂ ਦਾ ਰੂਪਾਂਤਰਕਾਰੀ ਰੱਬੀ ਗਿਆਨ ਸ਼ਖ਼ਸੀ ਜੀਵਨ ਦੇ ਅਮਲ ਦਾ ਰੂਪ ਧਾਰਨ ਕਰਦਾ ਹੈ । ਸਤਿਗੁਰੂ ਦਾ ਮੂਲ ਮਨੋਰਥ ਮਨੁੱਖੀ ਜੀਵਨ ਵਿਚ ਸੱਚੇ ਗਿਆਨ ਦਾ ਪ੍ਰਕਾਸ਼ ਕਰਕੇ ਅਤੇ ਮਨੁੱਖੀ ਜੀਵਨ ਦੇ ਪਰਮ ਸੱਚ ਦੀ ਸੋਝੀ ਦੇ ਕੇ ਅੰਧੇਰੇ ਜੀਵਨ ਮਾਰਗ ਨੂੰ ਰੁਸ਼ਨਾਉਣਾ ਹੁੰਦਾ ਹੈ । ਮਨੁੱਖ ਕੋਲ ਸੁਤੰਤਰ ਇੱਛਾ ਹੈ ਅਤੇ ਉਸ ਦੇ ਸਾਹਮਣੇ ਧਾਰਨ ਲਈ ਮਾਇਆ-ਵੀ ਅਤੇ ਹੁਕਮ ਅਨੁਸਾਰੀ ਦੋ ਮਾਰਗ । ਜੋ ਮਨੁੱਖ ਆਪਣੀ ਚੋਣ ਕਰਕੇ ਇੱਛਾ ਸ਼ਕਤੀ ਆਸਰੇ ਸਤਿਗੁਰੂ ਦੁਆਰਾ ਦਿਤੇ ਸ਼ਬਦ ਗਿਆਨ ਦੇ ਪ੍ਰਕਾਸ਼ ਵਿਚ ਚਲਣ ਦਾ ਉੱਦਮ ਕਰਦਾ ਹੈ । ਉਹ ਸਿੱਖ ਜਾਂ ਗੁਰਸਿੱਖ ਹੈ । ਇਸ ਪ੍ਰਕਾਸ਼ਿਤ ਜੀਵਨ ਮਾਰਗ ਤੇ ਕਦਮ ਗੁਰਸਿੱਖ ਹੋ ਕੇ ਹੀ ਰੱਖੇ ਜਾ ਸਕਦੇ ਹਨ । ਇਸ ਤਰ੍ਹਾਂ ਸਤਿਗੁਰੂ ਦੇ ਰੱਬੀ ਗਿਆਨ ਦਾ

ਅਮਲ ਦੇ ਪੱਧਰ ਤੇ ਪ੍ਰਕਾਸ਼ ਤੇ ਵਰਤਾਰਾ ਗੁਰਸਿੱਖ ਜਾਂ ਸਿੱਖ ਦੇ ਸਿੱਖੀ ਜੀਵਨ, ਵਰਤਾਰੇ ਅਤੇ ਸਾਧਨਾ ਵਿਚ ਪ੍ਰਗਟ ਹੁੰਦਾ ਹੈ।

**ਸੰਗਤ, ਗੁਰਸੰਗਤ**

ਹਰੇਕ ਰੱਬੀ ਗਿਆਨ ਦਾ ਪ੍ਰਕਾਸ਼ ਵਿਅਕਤੀ ਅਤੇ ਜਾਤੀ ਅਮਲ ਦੇ ਨਾਲ ਨਾਲ ਸਮਾਜਿਕ ਜਾਂ ਸਮੂਹਿਕ ਅਮਲ ਦਾ ਵੀ ਕੋਈ ਨ ਕੋਈ ਰੂਪ ਜ਼ਰੂਰ ਧਾਰਨ ਕਰਦਾ ਹੈ। ਸਿੱਖ ਮੱਤ ਵਿਚ ਸਤਿਗੁਰੂ ਦੇ ਰੱਬੀ ਗਿਆਨ ਦੇ ਵਿਅਕਤੀਗਤ ਅਮਲ ਦਾ ਸਿੱਟਾ ਜਿਥੇ ਸਿੱਖ ਜਾਂ ਗੁਰਸਿੱਖ ਹੈ ਉਥੇ ਇਸ ਦੇ ਸਮਾਜਿਕ ਅਤੇ ਸਮੂਹਿਕ ਅਮਲ ਨੂੰ ਸੰਗਤ ਜਾਂ ਸਾਧ ਸੰਗਤ ਦੀ ਉਪਾਧੀ ਦਿੱਤੀ ਗਈ ਹੈ। ਗੁਰਸਿੱਖ ਅਤੇ ਸੰਗਤ ਦਾ ਆਪਸੀ ਰਿਸ਼ਤਾ ਉਹੀ ਹੈ, ਜਿਹੜਾ ਵਿਅਕਤੀ ਵਿਸ਼ੇਸ਼ ਦਾ ਆਪਣੇ ਸਮੂਹ ਜਾਂ ਸਮਾਜ ਨਾਲ ਹੁੰਦਾ ਹੈ। ਭਾਈ ਗੁਰਦਾਸ ਜੀ ਨੇ ਇਸ ਆਪਸੀ ਰਿਸ਼ਤੇ ਨੂੰ ਇਸ ਤਰ੍ਹਾਂ ਬਿਆਨ ਕੀਤਾ ਹੈ :

ਇਕ ਸਿਖੁ ਦੁਇ ਸਾਧ ਸੰਗੁ ਪੰਜੀਂ ਪਰਮੇਸਰੁ ॥[75]
ਦੋਇ ਸਿਖ ਸਾਧ ਸੰਗ ਪੰਚ ਪਰਮੇਸਰ ਹੈ,
ਦਸ ਬੀਸ ਤੀਸ ਮਿਲ ਅਬਿਗਤਿ ਊਪ ਹੈ ॥[76]

ਭਾਈ ਗੁਰਦਾਸ ਜੀ ਨੇ ਸਿੱਖ ਧਰਮ ਵਿਚ ਸੰਗਤ ਨੂੰ ਇਸ ਦੇ ਅੱਡ ਅੱਡ ਵਿਸ਼ੇਸ਼ ਲੱਛਣਾਂ ਕਰਕੇ ਸਾਧ ਸੰਗਤ, ਗੁਰ ਸੰਗਤ, ਸਤਿ ਸੰਗਤ, ਗੁਰਮਤਿ ਪੰਥ, ਗੁਰਮੁਖ ਪੰਥ, ਗੁਰ ਸਭਾ, ਗੁਰਪੰਥ ਆਦਿ ਨਾਵਾਂ ਨਾਲ ਬਿਆਨ ਕੀਤਾ ਹੈ। ਇਨ੍ਹਾਂ ਨਾਵਾਂ ਤੋਂ ਹੀ ਸੰਗਤ ਦੇ ਜਿਨ੍ਹਾਂ ਵਿਸ਼ੇਸ਼ ਲੱਛਣਾਂ ਦਾ ਪਤਾ ਚਲਦਾ ਹੈ, ਉਹ ਇਹ ਹੈ ਕਿ ਸਾਰੇ ਤਰ੍ਹਾਂ ਦੇ ਵਿਅਕਤੀਆਂ ਦਾ ਸਮੂਹ ਸੰਗਤ ਅਖਵਾਣ ਦਾ ਅਧਿਕਾਰੀ ਨਹੀਂ। ਸੰਗਤ ਉਹੀ ਹੈ ਜੋ ਸਾਧ ਪੁਰਖਾਂ ਦੀ ਹੋਵੇ, ਗੁਰੂ ਦੀ ਸਿੱਖਿਆ ਤੇ ਅਮਲ ਕਰਨ ਵਾਲੀ ਹੋਵੇ, ਸਤਿ ਤੇ ਆਧਾਰਿਤ ਹੋਵੇ, ਗੁਰੂ ਦੀ ਮਤਿ ਅਨੁਸਾਰ ਹੋਵੇ, ਗੁਰੂ ਪ੍ਰਾਇਣ ਲੋਕਾਂ ਦੀ ਹੋਵੇ ਗੁਰੂ ਆਸ਼ੇ ਅਨੁਸਾਰ ਹੋਵੇ ਅਤੇ ਅਜਿਹੀ ਸਭਾ ਅਤੇ ਪੰਥ ਜੋ ਗੁਰੂ ਦੁਆਲੇ ਹੀ ਕੇਂਦਰਿਤ ਹੋਵੇ।

ਉਂਜ ਤਾਂ ਸਾਰੇ ਧਰਮਾਂ ਵਿਚ ਹੀ ਉਨ੍ਹਾਂ ਦੇ ਸਮਾਜਿਕ ਅਮਲ ਅਤੇ ਸੰਗਠਨ ਦਾ ਵਿਸ਼ੇਸ਼ ਮਹੱਤਵ ਹੁੰਦਾ ਹੈ ਪਰੰਤੂ ਸਿੱਖ ਧਰਮ ਵਿਚ ਸਾਧ ਸੰਗਤ ਨੂੰ ਜੋ ਮਹੱਤਵ ਦਿੱਤਾ ਗਿਆ, ਉਹ ਬਹੁਤ ਹੀ ਵਿਸ਼ੇਸ਼ ਹੈ। ਸਿੱਖ ਧਰਮ ਵਿਚ ਸ਼ੁਰੂ ਤੋਂ ਹੀ ਸਿੱਖ ਨਾਲੋਂ ਸੰਗਤ ਦਾ ਦਰਜਾ ਉੱਚਾ ਅਤੇ ਮਹੱਤਵ ਵਾਲਾ ਪ੍ਰਵਾਨ ਕੀਤਾ ਗਿਆ ਹੈ। ਗੁਰੂ ਨਾਨਕ ਦੇਵ ਜੀ ਨੇ ਸਿੱਧਾਂ ਨੂੰ ਆਪਣੀ ਕਰਾਮਾਤ ਤੇ ਸ਼ਕਤੀ ਦੇ ਜੋ ਆਧਾਰ, ਆਸਰੇ ਦਸੇ, ਉਹ ਇਹ ਸਨ :

ਗੁਰ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀਂ ਹੈ ਰਾਈ ॥[77]

ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਲੈ ਕੇ ਹੁਣ ਤੱਕ ਬਾਣੀ (ਗ੍ਰੰਥ) ਅਤੇ ਸੰਗਤ (ਪੰਥ) ਸਿੱਖ ਧਰਮ ਦੇ ਦੋ ਬੁਨਿਆਦੀ ਆਧਾਰ ਰਹੇ ਹਨ। ਸੰਗਤ ਨੂੰ ਇਹ ਵਡਿਆਈ ਅਤੇ ਦਰਜਾ ਦੇਣਾ, ਧਰਮਾਂ ਦੇ ਇਤਿਹਾਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਵਿਸ਼ੇਸ਼ ਯੋਗਦਾਨ ਹੈ। ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਦਾ ਮੂਲ ਮਨੋਰਥ ਅਤੇ ਆਸ਼ਾ ਹੀ ਸ਼ਬਦ ਤੇ ਆਧਾਰਿਤ ਸੰਗਤ ਦੀ ਸਥਾਪਨਾ ਕਰਨਾ ਸੀ। ਸਿੱਖ ਧਰਮ ਵਿਚ ਸੰਗਤ ਦਾ ਵਿਸ਼ੇਸ਼ ਮਹੱਤਵ ਇਸ ਦੀ ਪਛਾਣ ਦਾ ਚਿੰਨ੍ਹ ਵੀ ਹੈ। ਇਹ ਸੰਗਤ ਦੇ ਮਹੱਤਵ ਕਰਕੇ ਹੀ

ਸੀ ਕਿ ਇਥੇ ਵਿਅਕਤੀਵਾਦ ਕਦੇ ਬਹੁਤੇ ਪੈਰ ਨਹੀਂ ਜਮਾ ਸਕਿਆ ਅਤੇ ਨਾ ਹੀ ਧਾਰਮਿਕ ਮਹਾਂ ਪੁਰਸ਼ਾਂ ਨੂੰ ਆਪਣੇ ਪ੍ਰਭਾਵ ਦੁਆਰਾ ਛੋਟੇ ਛੋਟੇ ਫਿਰਕੇ ਤੇ ਸੰਪ੍ਰਦਾਇ ਚਲਾ ਸਕਣ ਵਿਚ ਬਹੁਤੀ ਸਫ਼ਲਤਾ ਮਿਲ ਸਕੀ ਹੈ। ਇਹ ਵੀ ਸੰਗਤ ਦੇ ਵਿਸ਼ੇਸ਼ ਸੁਭਾਅ ਕਰਕੇ ਹੀ ਸੀ ਕਿ ਇਥੇ ਸਮੁੱਚਾ ਧਾਰਮਿਕ ਸਮਾਜ ਗ੍ਰਹਿਸਤੀ ਅਤੇ ਸੰਨਿਆਸੀ ਇਕਾਈਆਂ ਵਿਚ ਨਹੀਂ ਵੰਡਿਆ ਜਾ ਸਕਿਆ ਅਤੇ ਨਾ ਹੀ ਇਥੇ ਨਾਥ ਜੋਗੀਆਂ ਵਰਗੇ ਵਿਸ਼ੇਸ਼ ਤਿਆਗੀ ਟੋਲੇ ਨੂੰ ਪ੍ਰਭਾਵ ਜਮਾਉਣ ਦਾ ਮੌਕਾ ਮਿਲ ਸਕਿਆ। ਨਾ ਹੀ ਕੋਈ ਪੁਜਾਰੀ ਤੇ ਪ੍ਰੋਹਿਤ ਸ਼੍ਰੇਣੀ ਹੀ ਕਦੇ ਪੈਦਾ ਹੋ ਸਕੀ ਅਤੇ ਨਾ ਹੀ ਵਰਨਾਂ, ਜਾਤਾਂ, ਕੰਮਾਂ-ਧੰਧਿਆਂ ਦੇ ਆਧਾਰ ਤੇ ਸਮਾਜ ਨੂੰ ਅਨੇਕਾਂ ਵਰਗਾਂ ਵਿਚ ਵੰਡਿਆ ਜਾ ਸਕਿਆ। ਸੰਗਤ ਤੇ ਅਜਿਹੇ ਵਿਸ਼ੇਸ਼ ਬਲ ਕਰਕੇ ਹੀ ਧਰਮ ਸਹੀ ਅਰਥਾਂ ਵਿਚ ਸਮੁੱਚੇ ਜੀਵਨ ਦਾ ਸਮੁੱਚਿਤ ਵਾਸਤਾ ਬਣ ਸਕਿਆ।

ਦੂਜੀਆਂ ਧਾਰਮਿਕ ਸੰਸਥਾਵਾਂ ਦੀ ਤਰ੍ਹਾਂ ਹੀ ਸਾਧ ਸੰਗਤ ਸਮਾਜਿਕ ਹੁੰਦਿਆਂ ਹੋਇਆਂ ਵੀ ਰੱਬੀ ਗਿਆਨ (ਸ਼ਬਦ) ਤੇ ਆਧਾਰਿਤ ਹੋਣ ਕਾਰਣ ਅਤੇ ਰੱਬੀ ਕਾਰਜ ਦੀ ਪੂਰਤੀ ਹਿਤ ਸਥਾਪਿਤ ਪਵਿੱਤਰ ਤੇ ਦੈਵੀ ਸੰਸਥਾ ਹੈ ਜਿਸ ਦੀ ਸਥਾਪਨਾ ਲਈ ਸਤਿਗੁਰ ਨਾਨਕ ਦੇਵ ਜੀ ਨੇ ਅਵਤਾਰ ਧਾਰਿਆ। ਇਹੀ ਗੁਰੂ ਨਾਨਕ ਜੀ ਦਾ ਨਿਰਮਲ ਤੇ ਨਿਰਾਲਾ ਪੰਥ ਹੈ :

ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ ॥
ਚਰਨ ਧੋਇ ਰਹਰਾਸਿ ਕਰ ਚਰਣਾਮ੍ਰਿਤੁ ਸਿੱਖਾਂ ਪੀਲਾਇਆ ॥
ਪਾਰਬ੍ਰਹਮ ਪੂਰਨ ਬ੍ਰਹਮੁ ਕਲਿਜੁਗਿ ਅੰਦਰਿ ਇਕੁ ਦਿਖਾਇਆ ॥
ਚਾਰੇ ਪੈਰ ਧਰਮ ਦੇ ਚਾਰ ਵਰਨਿ ਇਕੁ ਵਰਨੁ ਕਰਾਇਆ ॥
ਰਾਣਾ ਰੰਕ ਬਰਾਬਰੀ ਪੈਰੀ ਪਾਵਣਾ ਜਗਿ ਵਰਤਾਇਆ ॥
ਉਲਟਾ ਖੇਲੁ ਪਿਰੰਮ ਦਾ ਪੈਰਾ ਉਪਰਿ ਸੀਸੁ ਨਿਵਾਇਆ ॥
ਕਲਿਜੁਗ ਬਾਬੇ ਤਾਰਿਆ ਸਤਿਨਾਮੁ ਪੜ੍ਹਿ ਮੰਤ੍ਰ ਸੁਣਾਇਆ ॥
ਕਲਿ ਤਾਰਣਿ ਗੁਰੁ ਨਾਨਕੁ ਆਇਆ ॥[78]

ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ ॥
ਸਿਧਾਸਣਿ ਸਭਿ ਜਗਤਿ ਦੇ ਨਾਨਕ ਆਦਿ ਮਤੇ ਜੇ ਕੋਆ ॥
ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ।
ਬਾਬੇ ਤਾਰੇ ਚਾਰਿ ਚਕਿ ਨਉ ਖੰਡਿ ਪ੍ਰਿਥਿਵੀ ਸਚਾ ਢੋਆ ॥
ਗੁਰਮੁਖਿ ਕਲਿ ਵਿਚਿ ਪਰਗਟੁ ਹੋਆ ॥[79]

ਸਬਦਿ ਜਿਤੀ ਸਿਧਿ ਮੰਡਲੀ ਕੀਤੋਸੁ ਅਪਣਾ ਪੰਥੁ ਨਿਰਾਲਾ ॥[80]

ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ ॥[81]

ਜੰਮਣੁ ਮਰਣਹੁ ਬਾਹਰੇ ਪਰਉਪਕਾਰੀ ਜਗ ਵਿਚਿ ਆਏ ॥
ਭਾਉ ਭਗਤਿ ਉਪਦੇਸੁ ਕਰਿ ਸਾਧ ਸੰਗਤਿ ਸਚਖੰਡਿ ਵਸਾਏ ॥
ਮਾਨ ਸਰੋਵਰਿ ਪਰਮਹੰਸ ਗੁਰਮੁਖਿ ਸਬਦ ਸੁਰਤਿ ਲਿਵ ਲਾਏ ॥
ਚੰਦਨ ਵਾਸੁ ਵਣਾਸਪਤਿ ਅਫਲ ਸਫਲ ਚੰਦਨ ਮਹਕਾਏ ॥

ਭਵਜਲ ਅੰਦਰਿ ਬੋਹਥੈ ਹੋਇ ਪਰਵਾਰ ਸਧਾਰ ਲੰਘਾਏ ॥
ਲਹਰਿ ਤਰੰਗੁ ਨ ਵਿਆਪਈ ਮਾਇਆ ਵਿਚਿ ਉਦਾਸੁ ਰਹਾਏ ॥
ਗੁਰਮੁਖਿ ਸੁਖ ਫਲੁ ਸਹਜਿ ਸਮਾਏ ॥[82]

ਨਾਰਾਇਣ ਨਿਜ ਰੂਪਿ ਧਰਿ ਨਾਥਾ ਨਾਥ ਸਨਾਥ ਕਰਾਇਆ ॥
ਨਰਪਤਿ ਨਰਹ ਨਰਿੰਦੁ ਹੈ ਨਿਰੰਕਾਰਿ ਆਕਾਰੁ ਬਣਾਇਆ ॥
ਕਰਤਾ ਪੁਰਖੁ ਵਖਾਣੀਐ ਕਾਰਣੁ ਕਰਣੁ ਬਿਰਦੁ ਬਿਰਦਾਇਆ ॥
ਦੇਵੀ ਦੇਵ ਦੇਵਾਧਿ ਦੇਵ ਅਲਖ ਅਭੇਵ ਨ ਅਲਖੁ ਲਖਾਇਆ ॥
ਸਤਿਰੂਪੁ ਸਤਿਨਾਮੁ ਕਰਿ ਸਤਿਗੁਰ ਨਾਨਕ ਦੇਉ ਜਪਾਇਆ ॥
ਧਰਮਸਾਲ ਕਰਤਾਰਪੁਰੁ ਸਾਧ ਸੰਗਤਿ ਸਚਖੰਡੁ ਵਸਾਇਆ ॥
ਵਾਹਿਗੁਰੂ ਗੁਰ ਸਬਦੁ ਸੁਣਾਇਆ ॥[83].
ਮਾਣਿ ਨਿਮਾਣੈ ਜਾਣਿ ਕੈ ਬਿਨਉ ਕਰੈ ਕਰਿ ਨਦਰਿ ਨਿਹਾਲਾ ॥
ਗੁਰ ਪੂਰੇ ਪਰਗਾਸੁ ਕਰਿ ਧੀਰਜੁ ਧਰਮ ਸਚੀ ਧਰਮਸਾਲਾ ॥
ਆਪੇ ਖੇਤੁ ਆਪੇ ਰਖਵਾਲਾ ॥[84]

ਨਿਰੰਕਾਰ ਆਕਾਰੁ ਕਰਿ ਗੁਰ ਮੂਰਤਿ ਹੋਇ ਧਿਆਨ ਧਰਾਇਆ ॥
ਚਾਰਿ ਵਰਨ ਗੁਰਸਿਖ ਕਰਿ ਸਾਧ ਸੰਗਤਿ ਸਚਖੰਡੁ ਵਸਾਇਆ ॥
ਵੇਦ ਕਤੇਬਹੁ ਬਾਹਰੋ ਅਕਥ ਕਥਾ ਗੁਰ ਸਬਦੁ ਸੁਣਾਇਆ ॥
ਵੀਹਾਂ ਅੰਦਰਿ ਵਰਤਮਾਨੁ ਗੁਰਮੁਖਿ ਹੋਇ ਇਕੀਹ ਲਖਾਇਆ ॥
ਮਾਇਆ ਵਿਚਿ ਉਦਾਸੁ ਕਰਿ ਨਾਮੁ ਦਾਨੁ ਇਸਨਾਨੁ ਦਿੜਾਇਆ ॥
ਬਾਰਹ ਪੰਥ ਇਕਤੁ ਕਰਿ ਗੁਰਮੁਖਿ ਗਾਡੀ ਰਾਹੁ ਚਲਾਇਆ ॥
ਪਤਿ ਪਉੜੀ ਚੜਿ ਨਿਜ ਘਰਿ ਆਇਆ ॥[85]

ਆਪਣੇ ਦੈਵੀ ਸੁਭਾਅ ਅਨੁਸਾਰ ਹੀ ਸੰਗਤ ਸਚ ਦੇ ਸਦੀਵੀ ਗਿਆਨ (ਸ਼ਬਦ) ਤੇ ਆਸਰਤ ਹੋਣ ਕਰਕੇ ਸਦੀਵੀ, ਅਮਰ ਤੇ ਨਿਹਚਲ ਹੈ :

ਸਾਧ ਸੰਗਤਿ ਸਚਖੰਡੁ ਅਮਰ ਨ ਮਰਸਣਾ ॥[86]

ਨਿਹਚਲ ਨੀਉ ਧਰਾਈਓਨੁ ਸਾਧ ਸੰਗਤਿ ਸਚਖੰਡ ਸਮੇਉ ॥[1]
ਗੁਰਮੁਖਿ ਪੰਥੁ ਚਲਾਇਓਨੁ ਸੁਖ ਸਾਗਰੁ ਬੇਅੰਤੁ ਅਮੇਉ ॥[87]

ਸਾਧ ਸੰਗਤਿ ਦਾ ਆਦਿ ਅੰਤੁ ਥਿਤ ਨ ਵਾਰੁ ਨ ਮਾਹੁ ਲਿਖਾਇਆ ॥
ਸਾਧ ਸੰਗਤਿ ਸਚੁਖੰਡੁ ਹੈ ਨਿਰੰਕਾਰੁ ਗੁਰੁ ਸਬਦੁ ਵਸਾਇਆ ॥[88]

ਪਾਰਬ੍ਰਹਮੁ ਪੂਰਨ ਬ੍ਰਹਮੁ ਸਤਿਗੁਰੁ ਸਾਧ ਸੰਗਤਿ ਵਿਚਿ ਵਸੈ ॥
ਸਬਦਿ ਸੁਰਤਿ ਅਰਾਧੀਐ ਭਾਇ ਭਗਤਿ ਭੈ ਸਹਜਿ ਵਿਗਸੈ ॥
ਨਾ ਓਹੁ ਮਰੈ ਨ ਸੋਗੁ ਹੋਇ ਦੇਂਦਾ ਰਹੈ ਨ ਭੋਗ ਵਿਣਸੈ ॥
ਗੁਰੂ ਸਮਾਣਾ ਆਖੀਐ ਸਾਧ ਸੰਗਤਿ ਅਬਿਨਾਸੀ ਹਸੈ ॥
ਛੇਵੀਂ ਪੀੜ੍ਹੀ ਗੁਰੂ ਦੀ ਗੁਰਸਿਖਾ ਪੀੜ੍ਹੀ ਕੋ ਦਸੈ ॥
ਸਚੁ ਨਾਉਂ ਸਚੁ ਦਰਸਨੋ ਸਚਖੰਡ ਸਤਿਸੰਗੁ ਸਰਸੈ ॥
ਪਿਰਮ ਪਿਆਲਾ ਸਾਧ ਸੰਗਿ ਭਗਤਿ ਵਛਲੁ ਪਾਰਸੁ ਪਰਸੈ ॥

ਨਿਰੰਕਾਰੁ ਅਕਾਰੁ ਕਰਿ ਹੋਇ ਅਕਾਲ ਅਜੋਨੀ ਜਸੈ ॥
ਸਚਾ ਸਚੁ ਕਸੌਟੀ ਕਸੈ ॥[89]

ਸਾਧ ਸੰਗਤ ਕਿਉਂਕਿ ਗੁਰੂ ਅਤੇ ਸ਼ਬਦ ਦੇ ਦੁਆਲੇ ਹੀ ਕੇਂਦਰਿਤ ਹੈ, ਇਸ ਲਈ ਸਾਧ ਸੰਗਤ ਨੂੰ ਸਚਖੰਡ ਅਰਥਾਤ ਪਰਮਾਤਮਾ ਦਾ ਨਿਵਾਸ, ਸਤਿਗੁਰੂ ਦਾ ਆਸਣ ਅਤੇ ਤਖ਼ਤ ਪ੍ਰਵਾਨ ਕੀਤਾ ਗਿਆ ਹੈ। ਇੱਕ ਤਰ੍ਹਾਂ ਨਾਲ ਸੰਗਤ ਨੂੰ ਸਤਿਗੁਰੂ ਅਤੇ ਸ਼ਬਦ ਦੇ ਗਿਆਨ ਪ੍ਰਸਾਰ ਦਾ ਮਾਧਿਅਮ ਮੰਨਿਆ ਗਿਆ ਹੈ, ਸੰਗਤ ਵਿਚੋਂ ਹੀ ਸਤਿਗੁਰੂ ਦਾ ਗਿਆਨ ਵਿਸ਼ੇਸ਼ ਰੂਪ ਵਿਚ ਪ੍ਰਾਪਤ ਹੁੰਦਾ ਹੈ :

ਆਪੇ ਆਪਿ ਵਰਤਦਾ ਸਤਿਸੰਗਿ ਵਿਸੇਖੈ ॥[90]

ਪਾਰਬ੍ਰਹਮ ਗੁਰ ਰੂਪੁ ਹੋਇ ਸਾਧ ਸੰਗਤਿ ਗੁਰ ਸਬਦਿ ਸਮਾਇਆ ॥[91]

ਸਾਧ ਸੰਗਤਿ ਸਚੁਖੰਡ ਵਿਚਿ ਸਤਿਗੁਰ ਪੁਰਖੁ ਵਸੈ ਨਿਰੰਕਾਰਾ ॥[92]

ਸਤਿਗੁਰ ਸਚਾ ਪਾਤਿਸਾਹੁ ਪਾਤਿਸਾਹਾਂ ਪਾਤਿਸਾਹੁ ਜੁਹਾਰੀ ॥
ਸਾਧ ਸੰਗਤਿ ਸਚਖੰਡ ਹੈ ਆਇ ਝਰੋਖੈ ਖੋਲੈ ਬਾਰੀ ॥
ਅਮਿਉ ਕਿਰਣਿ ਨਿਝਰ ਝਰੈ ਅਨਹਦ ਨਾਦ ਵਾਇਨਿ ਦਰਬਾਰੀ ॥
ਪਾਤਿਸਾਹਾਂ ਦੀ ਮਜਲਸੈ ਪਿਰਮੁ ਪਿਆਲਾ ਪੀਵਣ ਭਾਰੀ ॥
ਸਾਕੀ ਹੋਇ ਪੀਲਾਵਣਾ ਉਲਸ ਪਿਆਲੈ ਖਰੀ ਖੁਮਾਰੀ ॥
ਭਾਇ ਭਗਤਿ ਭੈ ਚਲਣਾ ਮਸਤ ਅਲਮਸਤ ਸਦਾ ਹੁਸਿਆਰੀ ॥
ਭਗਤ ਵਛਲ ਹੋਇ ਭਗਤਿ ਭੰਡਾਰੀ ॥[93]

ਸਤਿਗੁਰ ਸਚਾ ਪਾਤਿਸਾਹੁ ਸਾਧ ਸੰਗਤਿ ਸਚੁ ਤਖਤੁ ਸੁਹੇਲਾ ॥
ਸਚੁ ਸਬਦੁ ਟਕਸਾਲ ਸਚੁ ਅਸਟ ਧਾਤੁ ਇਕ ਪਾਰਸ ਮੇਲਾ ॥[94]

ਨਿਰੰਕਾਰ ਆਕਾਰੁ ਸਬਦੁ ਸੁਣਾਇਆ ॥
ਸਾਧ ਸੰਗਤਿ ਸਚਖੰਡ ਥੇਹੁ ਵਸਾਇਆ ॥
ਸਚਾ ਤਖਤੁ ਬਣਾਇ ਸਲਾਮੁ ਕਰਾਇਆ ॥[95]

ਮਨ ਬਚ ਕਰਮ ਸਿ ਭਰਮਦੇ ਸਾਧ ਸੰਗਤਿ ਸਤਿਗੁਰ ਨ ਸਿਵਾਣੈ ॥[96]

ਮਾਣੁ ਨਿਮਾਣੈ ਸਤਿਗੁਰੂ ਸਾਧ ਸੰਗਤਿ ਪਰਗਟ ਪਰਬੀਣਾ ॥
ਗੁਰਮੁਖ ਧਰਮ ਸਪੂਰਣੁ ਰੀਣਾ ॥[97]

ਸਾਧ ਸੰਗਤਿ ਹੈ ਗੁਰੁ ਸਭਾ ਰਤਨ ਪਦਾਰਥ ਵਣਜ ਸਹਤਾ ॥[98]

ਸਤਿਗੁਰ ਸਚਾ ਪਾਤਿਸਾਹੁ ਪਾਤਿਸਾਹਾ ਪਾਤਿਸਾਹੁ ਸਿਰੰਦਾ ॥
ਸਚੈ ਤਖਤਿ ਨਿਵਾਸੁ ਹੈ ਸਾਧ ਸੰਗਤਿ ਸਚ ਖੰਡਿ ਵਸੰਦਾ ॥
ਸਚੁ ਫੁਰਮਾਣੁ ਨੀਸਾਣੁ ਸਚੁ ਸਚਾ ਹੁਕਮੁ ਨ ਮੂਲਿ ਫਿਰੰਦਾ ॥
ਸਚੁ ਸਬਦੁ ਟਕਸਾਲ ਸਚੁ ਗੁਰ ਤੇ ਗੁਰ ਹੁਇ ਸਬਦ ਮਿਲੰਦਾ ॥
ਸਚੀ ਭਗਤਿ ਭੰਡਾਰ ਸਚੁ ਰਾਗ ਰਤਨ ਕੀਰਤਨੁ ਭਾਵੰਦਾ ॥
ਗੁਰਮੁਖਿ ਸਚਾ ਪੰਥ ਹੈ ਸਚੁ ਦੋਹੀ ਸਚੁ ਰਾਜੁ ਕਰੰਦਾ ॥
ਵੀਹ ਇਕੀਹ ਚੜ੍ਹਾਉ ਚੜ੍ਹੰਦਾ ॥[99]

ਸਾਧ ਸੰਗਤਿ ਸਚੁਖੰਡ ਹੈ ਵਾਸਾ ਨਿਰੰਕਾਰੇ ॥[100]

ਨਿਰੰਕਾਰੁ ਆਕਾਰੁ ਕਰਿ ਸਤਿਗੁਰੁ ਗੁਰਾਂ ਗੁਰੂ ਅਬਿਨਾਸੀ ॥
ਪੀਰਾਂ ਪੀਰੁ ਵਖਾਣੀਐ ਨਾਥਾਂ ਨਾਥੁ ਸਾਧ ਸੰਗਿ ਵਾਸੀ ॥[101]

ਸਹਜ ਸਮਾਧਿ ਸਾਧ ਸੰਗਤਿ ਮੈਂ ਸਾਚ ਖੰਡ ॥
ਸਤਿਗੁਰ ਪੂਰਨ ਬ੍ਰਹਮ ਕੋ ਨਿਵਾਸ ਹੈ ॥[102]

ਗੁਰਸਿਖ ਏਕ ਮੇਕ ਰੋਮ ਕੀ ਅਕਥ ਕਥਾ,
ਗੁਰ ਸਿਖ ਸਾਧ ਸੰਗ ਮਹਿਮਾ ਕੋ ਪਾਵਈ ॥
ਏਕ ਓਅੰਕਾਰ ਕੇ ਬਿਥਾਰ ਕੋ ਨ ਪਾਰਾਵਾਰ,
ਸਬਦ ਸੁਰਤਿ ਸਾਧ ਸੰਗਤ ਸਮਾਵਸੀ ॥
ਪੂਰਨ ਬ੍ਰਹਮ ਗੁਰ ਸਾਧ ਸੰਗ ਮੈ ਨਿਵਾਸ,
ਦਾਸਨ ਦਾਸਾਨ ਮਤਿ ਆਪਾ ਨ ਜਤਾਵਈ ॥
ਸਤਿਗੁਰ ਗੁਰ, ਗੁਰਸਿਖ ਸਾਧ ਸੰਗਤਿ ਹੈ,
ਓਤ ਪੋਤ ਵਾਂਕੀ ਜੋਤਿ ਵਾਹੀ ਬਨਿ ਆਵਈ ॥[103]

ਸਤਿਗੁਰੂ ਦੀ ਸਿਖਿਆ ਤੇ ਗਿਆਨ ਨਿਰਾਪੁਰਾ ਸਿੱਧਾਂਤਕ ਗਿਆਨ ਨਹੀਂ ਹੁੰਦਾ, ਜੋ ਕਿ ਗ੍ਰੰਥਾਂ ਦੇ ਪਾਠ ਤੇ ਵਖਿਆਨ ਪੜ੍ਹ ਕੇ ਪ੍ਰਾਪਤ ਕੀਤਾ ਜਾ ਸਕਦਾ ਹੋਵੇ। ਇਹ ਗਿਆਨ ਤਾਂ ਵਿਵਹਾਰਕ ਜਾਂ ਅਮਲੀ ਗਿਆਨ ਹੁੰਦਾ ਹੈ, ਜੋ ਕਮਾਈ, ਸਾਧਨਾ ਦੁਆਰਾ ਹੀ ਹਾਸਲ ਕੀਤਾ ਜਾ ਸਕਦਾ ਹੈ। ਜਦੋਂ ਇਹ ਕਿਹਾ ਜਾਂਦਾ ਹੈ ਕਿ ਸਤਿਗੁਰੂ ਜਾਂ ਸ਼ਬਦ ਦਾ ਗਿਆਨ ਸਤਿ ਸੰਗਤਿ ਵਿਚੋਂ ਹੀ ਪ੍ਰਾਪਤ ਹੁੰਦਾ ਹੈ ਤਾਂ ਮਤਲਬ ਇਹੀ ਹੁੰਦਾ ਹੈ ਕਿ ਉਥੇ ਗਿਆਨ ਪੜ੍ਹਾਇਆ ਹੀ ਨਹੀਂ ਜਾਂਦਾ, ਸਗੋਂ ਸਿਖਾਇਆ ਵੀ ਜਾਦਾ ਹੈ। ਇਨ੍ਹਾਂ ਅਰਥਾਂ ਵਿਚ ਸੰਗਤ ਨੂੰ ਧਰਮਸਾਲ ਅਰਥਾਤ ਧਰਮ ਕਮਾਣ ਦਾ ਸਥਾਨ ਵੀ ਕਿਹਾ ਜਾਂਦਾ ਹੈ :

ਸਤਿਗੁਰ ਤੁਠੈ ਪਾਈਐ ਸਾਧ ਸੰਗਤਿ ਗੁਰਮਤਿ ਗੁਰਸਿਖੀ ॥[104]

ਗੁਰਸਿਖੀ ਦਾ ਸਿਖਣਾ ਗੁਰਮੁਖਿ ਸਾਧ ਸੰਗਤਿ ਦੀ ਸੇਵਾ ॥...
ਸਾਧ ਸੰਗਤਿ ਗੁਰ ਸਬਦ ਸਮੇਵਾ ॥[105]

ਗੁਰਸਿਖੀ ਦਾ ਸਿਖਣਾ, ਸਬਦਿ ਸੁਰਤਿ ਸਤਿਸੰਗਤਿ ਸਿਖੈ ॥[106]

ਆਪੁ ਗਇਆ ਆਪਿ ਵਰਤਿਆ ਭਗਤਿ ਵਛਲ ਹੋਇ ਵਸਗਤਿ ਆਇਆ ॥
ਸਾਧ ਸੰਗਤਿ ਵਿਚਿ ਅਲਖੁ ਲਖਾਇਆ ॥[107]

ਸਾਧ ਸੰਗਤਿ ਗੁਰ ਸਬਦ ਸਮਾਲਾ ॥[108]

ਸਾਧ ਸੰਗਤਿ ਮਿਲਿ ਮਨ ਵਸਿ ਆਇਆ ॥[109]

ਗੁਰਮੁਖ ਸੁਖ ਫਲ ਸੰਗਤ ਮਿਲਾਪ ਦੇਖ ਆਨ ਗਯਾਨ ਧਯਾਨ
ਸਭ ਨਿਰਸ ਕਰ ਜਾਨੇ ਹੈਂ ॥[110]

ਗੁਰਸਿਖ ਸੰਗਤ ਮਿਲਾਪ ਕੋ ਪ੍ਰਤਾਪ ਸਾਚੋ,
ਲੋਕ ਪਰਲੋਕ ਸੁਖਦਾਈ ਓਤ ਪੋਤ ਹੈਂ ॥[111]

ਗੁਰਸਿਖ ਸੰਗਤ ਮਿਲਾਪ ਕੋ ਪ੍ਰਤਾਪ ਜੈਸੋ,

ਤੈਸੋ ਨ ਤ੍ਰਿਲੋਕ ਵਿਖੇ ਔਰ ਠੌਰ ਆਨੀਐਂ ॥[112]

ਬ੍ਰਹਮ ਬਿਬੇਕ ਬਿਨੁ ਹਿਰਦੇ ਨ ਏਕ ਟੇਕ,
ਬਿਨ ਸਾਧ ਸੰਗਤਿ ਨ ਰੰਗ ਲਿਵਲੀਨ ਹੈਂ ॥[113]

ਸੰਗਿ ਮਿਲਿ ਚਲੈ ਨਿਰਬਿਘਨ ਪਹੁਚੈ ਘਰਿ,
ਬਿਛਰੈ ਤੁਰਤ ਬਟਵਾਰੋ ਮਾਰਿ ਡਾਰਿ ਹੈਂ ॥
ਜੈਸੇ ਬਾਰ ਦੀਏ ਖੇਤ ਛੁਵਤ ਨ ਮ੍ਰਿਗ ਨਰ,
ਛੋਡੀ ਭਏ ਮ੍ਰਿਗ ਪੰਖੀ ਖੇਤਹਿ ਉਜਾਰਿ ਹੈ ॥
ਪਿੰਜਰਾ ਮੈ ਸੂਆ ਜੈਸੇ ਰਾਮ ਨਾਮ ਲੇਤ ਹੇਤੁ,
ਨਿਕਸਤਿ ਖਿਨ ਤਾਂਹਿ ਗ੍ਰਸਤ ਮੰਜਾਰ ਹੈਂ ॥
ਸਾਥ ਸੰਗਿ ਮਿਲਿ ਮਨ ਪਹੂਚੈ ਸਹਜ ਘਰਿ,
ਬਿਚਰਤ ਪੰਚੋ ਦੂਤ ਪ੍ਰਾਨ ਪਰਿਹਾਰ ਹੈ ॥[114]

ਸਤਿਗੁਰ ਸਚਾ ਨਾਉ ਗੁਰਮੁਖਿ ਜਾਣੀਐ ॥
ਸਾਧ ਸੰਗਤਿ ਸਚੁ ਥਾਉ ਸਬਦਿ ਵਖਾਣੀਐ ॥[115]

ਸਾਧ ਸੰਗਤਿ ਗੁਰ ਸਬਦੁ ਕਮਾਈ ।[116]

ਸਾਧ ਸੰਗਤਿ ਸਚੁ ਖੰਡਿ ਹੈ ਨਿਰੰਕਾਰੁ ਗੁਰ ਸਬਦੁ ਸਿਵਾਣੈ ॥[117]

ਸਾਧ ਸੰਗਤਿ ਗੁਰ ਸਬਦੁ ਸਿਵਾਣੈ ॥[118]

ਖੋਲਿ ਖਜਾਨਾ ਸਬਦੁ ਦਾ ਸਾਧ ਸੰਗਤਿ ਸਚੁ ਮੇਲਿ ਮਿਲਾਇਆ ॥
ਗੁਰ ਚੇਲਾ ਪਰਵਾਣੁ ਕਰਿ ਚਾਰਿ ਵਰਨ ਲੈ ਪੈਰੀ ਪਾਇਆ ॥[119]

ਤਾਰੇ ਮੰਡਲੁ ਸੰਤ ਜਨ ਧਰਮਸਾਲ ਸਚਖੰਡ ਵਸਾਇਆ ॥
ਪੈਰੀ ਪੈ ਪਾਖਾਕ ਹੋਇ ਆਪ ਗਵਾਇ ਨ ਆਪੁ ਜਣਾਇਆ ॥[120]

ਭਾਇ ਭਗਤਿ ਗੁਰਪੁਰਬ ਕਰਿ ਬੀਜਨਿ ਬੀਜੁ ਸਚੀ ਧਰਮਸਾਲਾ ॥
ਸਫਲ ਮਨੋਰਥ ਪੂਰਣ ਘਾਲਾ ॥[121]

ਕੂੜੁ ਹੋਵੈ ਧਰਮਸਾਲ ਸਾਧ ਸੰਗਤਿ ਪਗ ਧੂੜਿ ਧੁਮਾਵੈ ॥[122]

ਸਤਿਗੁਰ ਪੁਰਖੁ ਅਗੰਮ ਹੈ ਨਿਰਵੈਰ ਨਿਰਾਲਾ ॥
ਜਾਣਹੁ ਧਰਤੀ ਧਰਮ ਕੀ ਸਚੀ ਧਰਮਸਾਲਾ ॥[123]

ਸਹਜ ਸਮਾਧਿ ਸਾਧ ਸੰਗਤ ਸੁਕ੍ਰਿਤ ਭੂਮਿ,
ਚਿਤ ਚਿਤਵਤ ਫਲ ਪ੍ਰਾਪਤ ਉਧਾਰ ਹੈਂ ॥
ਬਜਰ ਕਪਾਟ ਖੁਲੇ ਹਾਟ ਸਾਧ ਸੰਗਤਿ ਮੈ,
ਸਬਦ ਸੁਰਤਿ ਲਾਭ ਰਤਨ ਬਜੋਹਾਰ ਹੈਂ ॥
ਸਾਧ ਸੰਗ ਬ੍ਰਹਮ ਸਥਾਨ ਗੁਰਦੇਵ ਸੇਵ,
ਅਲਖ ਅਭੇਵ ਧਰਮਾਰਥ ਅਚਾਰ ਹੈਂ ॥
ਸਫਲ ਸੁ ਖੇਤ ਹੇਤ ਬਨਤ ਅਮਿਤ ਲਾਭ,
ਸੇਵਕ ਸਹਾਈ ਬਰਦਾਈ ਉਪਕਾਰ ਹੈਂ ॥[124]

ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ ॥[125]

ਗੁਰਸਿਖ ਸਾਧ ਅਸੰਖ ਜਗਿ ਧਰਮਸਾਲ ਥਾਇ ਥਾਇ ਸੁਹਾਇਆ ॥[126]

ਜੈਸੇ ਤੌ ਮਰਾਲ ਮਾਲ ਬੈਠਤ ਹੈ ਮਾਨਸਰ,
ਮੁਕਤਾ ਅਮੋਲ ਖਾਇ ਖਾਇ ਬਿਗਸਾਤ ਹੈ ॥
ਜੈਸੇ ਤੌ ਸੁਜਨ ਮਿਲਿ ਬੈਠਤ ਹੈ ਪਾਕਸਾਲਿ,
ਅਨਿਕ ਪ੍ਰਕਾਰ ਬਿੰਜਨਾਦਿ ਰਸ ਖਾਤ ਹੈਂ ॥
ਜੈਸੇ ਦ੍ਰੂਮ ਛਾਯਾ ਮਿਲਿ ਬੈਠਤ ਅਨੇਕ ਪੰਛੀ,
ਖਾਇ ਫਲ ਮਧੁਰ ਬਚਨ ਕੈ ਸੁਹਾਤ ਹੈ ॥
ਤੈਸੇ ਗੁਰ ਸਿੱਖ ਮਿਲਿ ਬੈਠਤ ਧਰਮਸਾਲ,
ਸਹਜ ਸਬਦ ਰਸ ਅੰਮ੍ਰਿਤ ਅਘਾਤ ਹੈਂ ॥[127]

ਨਦੀ ਨਾਵ ਕੋ ਸੰਜੋਗ ਸੁਜਨ ਕੁਟੰਬ ਲੋਗ,
ਹੋਇ ਰੋ ਜੋ ਦੀਓ ਸੋਈ ਮਿਲੈ ਆਗੈ ਜਾਇਕੈ ॥
ਅਸਨ ਬਸਨ ਧਨ ਸੰਗਿ ਨ ਚਲਤ ਚਲੇ,
ਦੀਜੈ ਅਰਪ ਧਰਮਸਾਲਾ ਪਹੁੰਚਾਇਕੈ ॥
ਆਠੋ ਜਾਮ ਸਾਠੋ ਘਰੀ ਨਿਹਚਲ ਮਾਯਾ ਮੋਹ,
ਸਫਲ ਪਲਕ ਸਾਧ ਸੰਗਤ ਸਮਾਇ ਕੈ ॥
ਮਲ ਮੂਤ੍ਰ ਧਾਰੀ ਔ ਵਿਕਾਰੀ ਨਿਰੰਕਾਰੀ ਹੋਤ,
ਸਬਦ ਸੁਰਤਿ ਸਾਧ ਸੰਗ ਲਿਵ ਲਾਇਕੈ ॥[128]

ਹਰੇਕ ਰੱਬੀ ਸੰਦੇਸ਼ ਇੱਕ ਨਵੇਂ ਰੱਬੀ ਸਮਾਜ ਅਤੇ ਸਮਾਜੀ ਰਿਸ਼ਤਿਆਂ ਦੇ ਨਿਰਮਾਣ ਦਾ ਆਧਾਰ ਵੀ ਨਾਲ ਹੀ ਹੁੰਦਾ ਹੈ। ਹਰੇਕ ਰੱਬੀ ਸੰਦੇਸ਼ ਸਮਾਜਿਕ ਅਮਲ ਦਾ ਵੀ ਕੋਈ ਨਾ ਕੋਈ ਰੂਪ ਜ਼ਰੂਰ ਗ੍ਰਹਿਣ ਕਰਦਾ ਹੈ। ਧਰਮ ਨੂੰ ਵਿਅਕਤੀਗਤ ਅਤੇ ਜਾਤੀ ਅਮਲ ਪ੍ਰਵਾਨ ਕਰਨ ਦੀ ਧਾਰਨਾ ਦਿਨੋਂ ਦਿਨ ਬੇਯਕੀਨੀ ਹੁੰਦੀ ਜਾ ਰਹੀ ਹੈ। ਘੱਟੋ ਘੱਟ ਸਿੱਖ ਸੰਗਤ ਦੇ ਸੰਬੰਧ ਵਿਚ ਤਾਂ ਇਸ ਨੂੰ ਬਿਲਕੁਲ ਪ੍ਰਵਾਨ ਨਹੀਂ ਕੀਤਾ ਜਾ ਸਕਦਾ। ਜਿਥੇ ਕਿ ਸੰਗਤ ਰੱਬੀ ਗਿਆਨ ਪ੍ਰਗਟਾਵੇ ਦੇ ਇੱਕ ਮਾਧਿਅਮ ਦੇ ਰੂਪ ਵਿਚ ਪ੍ਰਵਾਨ ਕੀਤੀ ਗਈ ਹੈ। ਸੰਗਤ ਦਾ ਦਰਜਾ ਗੁਰੂ ਦਾ ਦਰਜਾ ਹੀ ਮੰਨਿਆ ਗਿਆ ਹੈ। "ਗੁਰੂ ਵੀਹ ਵਿਸਵੇ ਸੰਗਤ ਇੱਕੀ ਵਿਸਵੇ।" "ਵਿਚ ਸੰਗਤ ਹਰਿ ਪ੍ਰਭੁ ਵਸੈ ਜੀਉ।" ਕਿਸੇ ਵੀ ਨਵੇਂ ਰੱਬੀ ਸਮਾਜ ਦਾ ਉਸ ਦੇ ਪੈਦਾ ਹੋਣ ਦੇ ਸਮੇਂ ਦੀਆਂ ਸਮਾਜਿਕ ਸੰਸਥਾਵਾਂ ਅਤੇ ਸਮਾਜਿਕ ਰਿਸ਼ਤਿਆਂ ਤੇ ਅਸਰ ਪੈਣਾ ਕੁਦਰਤੀ ਹੀ ਹੈ। ਨਵਾਂ ਰੱਬੀ ਸਮਾਜ ਪਹਿਲੇ ਸਮਾਜ ਦੀ ਟੁੱਟ ਰਹੀ ਅਤੇ ਅਰਥਹੀਣ ਅਵਸਥਾ 'ਚੋਂ ਪੈਦਾ ਹੁੰਦਾ ਹੈ ਅਤੇ ਆਪਣੀ ਸੰਪੂਰਨਤਾ ਅਤੇ ਸਾਰਥਕਤਾ ਦਾ ਦਾਵਾ ਵੀ ਕਰਦਾ ਹੈ। ਧਰਮ ਦੀ ਮੁੜ ਸਥਾਪਨਾ ਦੇ ਇਹੀ ਅਰਥ ਹਨ। ਨਵੀਂ ਸਮਾਜਿਕ ਵਿਵਸਥਾ ਲਈ ਜ਼ਰੂਰੀ ਨਹੀਂ ਕਿ ਉਹ ਪਹਿਲੇ ਪ੍ਰਚਲਿਤ ਕੁਦਰਤੀ ਵਰਗਾਂ ਅਤੇ ਸਮਾਜਿਕ ਸੰਸਥਾਵਾਂ ਅਤੇ ਸਮਾਜਿਕ ਰਿਸ਼ਤਿਆਂ ਦੇ ਹੱਦ-ਬੰਨ੍ਹਿਆਂ ਵਿਚ ਹੀ ਸੀਮਿਤ ਹੋਵੇ। ਇਸ ਦਾ ਆਧਾਰ ਰੱਬੀ ਵਿਉਂਤ ਅਤੇ ਆਸ਼ੇ ਜਿਤਨਾ ਹੀ ਵਿਸ਼ਾਲ ਹੁੰਦਾ ਹੈ, ਜਿਸ ਨੂੰ ਜਾਤੀ, ਕਬਾਇਲੀ, ਭੋਗੋਲਿਕ, ਰਾਜਨੀਤਿਕ ਆਦਿ

ਹੱਦਾਂ ਬੰਨੇ ਸੀਮਤ ਨਹੀਂ ਕਰ ਸਕਦੇ। ਇਸ ਦਾ ਮਨੋਰਥ ਤਾਂ ਸਮੁੱਚੀ, ਰੱਬੀ ਰਚਨਾ ਲਈ ਸਮੁੱਚਿਤ ਵਿਧਾਨ ਦਾ ਨਿਰਮਾਣ ਕਰਨਾ ਹੁੰਦਾ ਹੈ। ਸਿੱਖ ਸਮਾਜ ਜਾਂ ਸਾਧ ਸੰਗਤ ਦੀ ਵਿਸ਼ਾਲਤਾ ਤਾਂ ਗੁਰੂ ਨਾਨਕ ਸੰਬੰਧੀ ਪ੍ਰਚਲਿਤ ਇਸ ਧਾਰਨਾ ਤੋਂ ਹੀ ਸਪਸ਼ਟ ਹੋ ਜਾਂਦੀ ਹੈ :

ਬਾਬੇ ਤਾਰੇ ਚਾਰਿ ਚਕਿ ਨਉ ਖੰਡਿ ਪ੍ਰਿਥਵੀ ਸਚਾ ਢੋਆ ॥
ਗੁਰਮੁਖਿ ਕਲਿ ਵਿਚ ਪਰਗਟੁ ਹੋਆ ॥[129]
ਕਲਿਜੁਗੁ ਬਾਬੇ ਤਾਰਿਆ ਸਤਿਨਾਮੁ ਪੜ੍ਹਿ ਮੰਤ੍ਰੁ ਸੁਣਾਇਆ ॥
ਕਲਿ ਤਾਰਣਿ ਗੁਰੁ ਨਾਨਕੁ ਆਇਆ ॥[130]
ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ ॥
ਚੜ੍ਹਿਆ ਸੋਧਣਿ ਧਰਤਿ ਲੁਕਾਈ ॥[131]
ਜਗਤੁ ਗੁਰੂ ਗੁਰੁ ਨਾਨਕ ਦੇਉ ॥[132]
ਜ਼ਾਹਰ ਪੀਰ ਜਗਤੁ ਗੁਰੁ ਬਾਬਾ ॥[133]

ਭਾਈ ਗੁਰਦਾਸ ਜੀ ਨੇ ਗੁਰਮੁਖਾਂ ਦਾ ਮਾਰਗ ਇਸ ਤਰ੍ਹਾਂ ਚਿਤਰਿਆ ਹੈ ਜਿਸ ਤੋਂ ਪਹਿਲਾਂ ਪ੍ਰਚਲਿਤ ਸੰਸਥਾਵਾਂ ਅਤੇ ਰਿਸ਼ਤਿਆਂ ਨੂੰ ਨਵੇਂ ਰੂਪ ਵਿਚ ਗ੍ਰਹਿਣ ਕਰ ਲੈਣ ਦੀ ਪ੍ਰੇਰਨਾ ਦਾ ਸਪਸ਼ਟ ਪਤਾ ਚਲਦਾ ਹੈ :

ਗੁਰਮੁਖਿ ਹੋਵੈ ਸਾਧ ਸੰਗੁ ਹੋਰਤੁ ਸੰਗਿ ਕੁਸੰਗਿ ਨ ਰਚੈ ॥
ਗੁਰਮੁਖਿ ਪੰਥੁ ਸੁਹੇਲੜਾ ਬਾਰਹ ਪੰਥ ਨ ਖੇਚਲ ਖਚੈ ॥
ਗੁਰਮੁਖਿ ਵਰਨ ਅਵਰਨ ਹੋਇ ਰੰਗ ਸੁਰੰਗੁ ਤੰਬੋਲ ਪਰਚੈ ॥
ਗੁਰਮੁਖਿ ਦਰਸਨੁ ਦੇਖਣਾ ਛਿਅ ਦਰਸਨ ਪਰਸਣ ਨ ਸਰਚੈ ॥
ਗੁਰਮੁਖਿ ਨਿਹਚਲ ਮਤਿ ਹੈ ਦੂਜੈ ਭਾਇ ਲੁਭਾਇ ਨ ਪਚੈ ॥
ਗੁਰਮੁਖਿ ਸਬਦੁ ਕਮਾਵਣਾ ਪੈਰੀ ਪੈ ਰਹਰਾਸਿ ਨ ਹਚੈ ॥
ਗੁਰਮੁਖਿ ਭਾਇ ਭਗਤਿ ਚਹਮਚੈ ॥[134]

ਗੁਰਮੁਖਿ ਸੇਵਾ ਗੁਰਸਿਖਾ ਗੁਰਸਿਖ ਮਾ ਪਿਉ ਭਾਈ ਮਿਤਾ ॥
ਦੁਰਮਤਿ ਦੁਬਿਧਾ ਦੂਰਿ ਕਰਿ ਗੁਰਮਤਿ ਸਬਦ ਸੁਰਤਿ ਮਨੁ ਸਿਤਾ ॥
ਛਡਿ ਕੂਫਕੜੁ ਕੂੜੁ ਕੁਧਿਤਾ ॥[135]

ਪਹਿਲੇ ਪ੍ਰਚਲਿਤ ਮੱਤਾਂ, ਦਰਸ਼ਨਾਂ, ਵਰਨਾਂ, ਵਰਗਾਂ ਦੇ ਟਾਕਰੇ ਤੇ ਸਤਿਗੁਰੂ ਦੇ ਸਥਾਪਿਤ ਕੀਤੇ ਸਾਧ ਸੰਗਤ ਦੇ ਮਾਰਗ ਨੂੰ ਭਾਈ ਗੁਰਦਾਸ ਜੀ ਨੇ ਇਸ ਪ੍ਰਕਾਰ ਬਿਆਨ ਕੀਤਾ ਹੈ :

ਬ੍ਰਹਮਾ ਬਿਸਨੁ ਮਹੇਸੁ ਤ੍ਰੈ ਸੈਸਾਰੀ ਭੰਡਾਰੀ ਰਾਜੇ ॥
ਚਾਰਿ ਵਰਨ ਘਰ ਬਾਰੀਆ ਜਾਤਿ ਪਾਤਿ ਮਾਇਆ ਮੁਹਤਾਜੇ ॥
ਛਿਅ ਦਰਸਨ ਛਿਅ ਸਾਸਤ੍ਰਾ ਪਾਖੰਡਿ ਕਰਮ ਕਰਨਿ ਦੇਵਾਜੇ ॥
ਸੰਨਿਆਸੀ ਦਸ ਨਾਮ ਧਰਿ ਜੋਗੀ ਬਾਰਹ ਪੰਥ ਨਿਵਾਜੇ ॥
ਦਹਦਿਸਿ ਬਾਰਹ ਵਾਟ ਹੋਇ ਪਰ ਘਰ ਮੰਗਨਿ ਖਾਜ ਅਖਾਜੇ ॥

ਚਾਰਿ ਵਰਨ ਗੁਰੂ ਸਿਖ ਮਿਲਿ ਸਾਧ ਸੰਗਤਿ ਵਿਚਿ ਅਨਹਦ ਵਾਜੇ ॥
ਗੁਰਮੁਖਿ ਵਰਨ ਅਵਰਨ ਹੋਇ ਦਰਸਨੁ ਨਾਉਂ ਪੰਥ ਸੁਖ ਸਾਜੇ ॥
ਸਚੁ ਸਚਾ ਕੂੜਿ ਕੂੜੇ ਪਾਜੇ ॥[136]

ਚਾਰਿ ਵਰਣ ਕਰਿ ਵਰਤਿਆ ਵਰਨੁ ਚਿਹਨੁ ਕਿਹੁ ਨਦਰਿ ਨ ਆਇਆ ॥
ਛਿਅ ਦਰਸਨੁ ਭੇਖ ਧਾਰੀਆਂ ਦਰਸਨ ਵਿਚਿ ਨ ਦਰਸਨੁ ਪਾਇਆ ॥
ਸੰਨਿਆਸੀ ਦਸ ਨਾਵ ਧਰਿ ਨਾਉ ਗਣਾਇ ਨ ਨਾਉ ਧਿਆਇਆ ॥
ਰਾਵਲ ਬਾਰਹ ਪੰਥ ਕਰਿ ਗੁਰਮੁਖ ਪੰਥ ਨ ਅਲਖੁ ਲਖਾਇਆ ॥
ਬਹੁਰੂਪੀ ਬਹੁ ਰੂਪੀਏ ਰੂਪ ਨ ਰੇਖ ਨ ਲੇਖੁ ਮਿਟਾਇਆ ॥
ਮਿਲਿ ਮਿਲਿ ਚਲਦੇ ਸੰਗ ਲਖ ਸਾਧੂ ਸੰਗ ਨ ਰੰਗ ਰੰਗਾਇਆ ॥
ਵਿਣ ਗੁਰੂ ਪੂਰੇ ਮੋਹੈ ਮਾਇਆ ॥[137]

ਦੂਜੇ ਮਾਰਗਾਂ ਦੇ ਟਾਕਰੇ ਤੇ ਗ੍ਰਿਹਸਤ ਧਰਮ ਨੂੰ ਪ੍ਰਵਾਨ ਕਰਨਾ ਸਾਧ ਸੰਗਤਿ ਦਾ ਇੱਕ ਵਿਸ਼ੇਸ਼ ਲੱਛਣ ਹੈ :

ਕਰਨ ਕਾਰਣ ਸਮਰਥ ਹੈ ਸਾਧ ਸੰਗਤਿ ਦਾ ਕਰੈ ਕਰਾਇਆ ॥
ਭਰੈ ਭੰਡਾਰ ਦਾਤਾਰੁ ਹੈ ਸਾਧ ਸੰਗਤਿ ਦਾ ਦੇਇ ਦਿਵਾਇਆ ॥
ਪਾਰਬ੍ਰਹਮ ਗੁਰ ਰੂਪੁ ਹੋਇ ਸਾਧ ਸੰਗਤਿ ਗੁਰ ਸਬਦਿ ਸਮਾਇਆ ॥
ਜਗ ਭੋਗ ਜੋਗ ਧਿਆਨੁ ਕਰਿ ਪੂਜਾ ਪਰੈ ਨ ਦਰਸਨੁ ਪਾਇਆ ॥
ਸਾਧ ਸੰਗਤਿ ਪਿਉ ਪੁਤੁ ਹੋਇ ਦਿਤਾ ਖਾਇ ਪੈਨ੍ਹੈ ਪੈਨ੍ਹਾਇਆ ॥
ਘਰਬਾਰੀ ਹੋਇ ਵਰਤਿਆ ਘਰਬਾਰੀ ਸਿਖ ਪੈਰੀ ਪਾਇਆ ॥
ਮਾਇਆ ਵਿਚਿ ਉਦਾਸੁ ਰਖਾਇਆ ॥[138]

ਚਾਰਿ ਵਰਨ ਗੁਰੁਸਿਖ ਹੋਇ ਘਰਬਾਰੀ ਬਹੁ ਵਣਜ ਵਪਾਰਾ ॥
ਸਾਧ ਸੰਗਤਿ ਆਰਾਧਿਆ ਭਗਤਿ ਵਛਲੁ ਗੁਰੂ ਰੂਪੁ ਮੁਰਾਰਾ ॥
ਭਵ ਸਾਗਰੁ ਗੁਰਿ ਸਾਗਰ ਤਾਰਾ ॥[139]

ਨਿਰੰਕਾਰੁ ਆਕਾਰ ਕਰਿ ਸਤਿਗੁਰੁ ਗੁਰਾਂ ਗੁਰੂ ਅਬਿਨਾਸੀ ॥
ਪੀਰਾਂ ਪੀਰੁ ਵਖਾਣੀਐ ਨਾਥਾਂ ਨਾਥੁ ਸਾਧ ਸੰਗਿ ਵਾਸੀ ॥
ਗੁਰਮੁਖਿ ਪੰਥ ਚਲਾਇਆ ਗੁਰਸਿਖ ਮਾਇਆ ਵਿਚਿ ਉਦਾਸੀ ॥
ਸਨਮੁਖਿ ਮਿਲਿ ਪੰਚ ਆਖੀਅਨਿ ਬਿਰਦੁ ਪੰਚ ਪਰਮੇਸੁਰੁ ਪਾਸੀ ॥
ਗੁਰਮੁਖਿ ਮਿਲਿ ਪਰਵਾਣ ਪੰਚ ਸਾਧ ਸੰਗਤਿ ਸਚਖੰਡ ਬਿਲਾਸੀ ॥
ਗੁਰ ਦਰਸਨ ਗੁਰ ਸਬਦ ਹੈ ਨਿਜ ਘਰਿ ਭਾਇ ਭਗਤਿ ਰਹਰਾਸੀ ॥
ਮਿਠਾ ਬੋਲਣੁ ਨਿਵ ਚਲਣੁ ਖਟਿ ਖਵਾਲਣੁ ਆਸ ਨਿਰਾਸੀ ॥
ਸਦਾ ਸਹਜੁ ਬੈਰਾਗੁ ਹੈ ਕਲੀ ਕਾਲ ਅੰਦਰਿ ਪਰਗਾਸੀ ॥
ਸਾਧ ਸੰਗਤਿ ਮਿਲਿ ਬੰਦ ਖਲਾਸੀ ॥[140]

ਸਚਾ ਸਾਕ ਨ ਵਿਛੜੈ ਸਾਧ ਸੰਗਤਿ ਗੁਰ ਭਾਈ ਭਤਾ ॥
ਭੋਗ ਭੁਗਤਿ ਵਿਚਿ ਜੋਗ ਜੁਗਤਾ ॥[141]

ਅਸਨ ਬਸਨ ਧਨ ਧਾਮ ਕਾਹੂੰ ਮੈਂ ਨ ਦੇਖਯੋ,

ਜੈਸੇ ਗੁਰਸਿਖ ਸਾਧ ਸੰਗਤ ਕੋ ਨਾਤਾ ਹੈ ।।[142]
ਗੁਰਸਿਖ ਸੰਗਤ ਮਿਲਾਪ ਕੋ ਪ੍ਰਤਾਪ ਐਸੋ,
ਲੋਗ ਪਰਲੋਕ ਸੁਖਦਾਇਕ ਸਹਾਈ ਹੈ ।।[143]

ਸੰਖੇਪ ਵਿਚ (ਭਾਈ ਗੁਰਦਾਸ ਜੀ) ਨਾਰਦ ਮੁਨੀ ਨੂੰ ਸੰਬੋਧਨ ਕਰਕੇ ਸਾਧ ਸੰਗਤ ਦਾ ਸਰੂਪ ਇਸ ਪ੍ਰਕਾਰ ਬਿਆਨ ਕਰਦੇ ਹਨ :

ਨਿਜ ਘਰ ਮੇਰੋ ਸਾਧ ਸੰਗਤਿ ਨਾਰਦ ਮੁਨਿ,
ਦਰਸਨ ਸਾਧ ਸੰਗ ਮੇਰੋ ਨਿਜ ਰੂਪ ਹੈ ॥
ਸਾਧ ਸੰਗ ਮੇਰੋ ਮਾਤਾ ਪਿਤਾ ਔ ਕੁਟੰਬ ਸਖਾ,
ਸਾਧ ਸੰਗ ਮੇਰੋ ਸੁਤ ਸ੍ਰੇਸ਼ਟ ਅਨੂਪ ਹੈ ॥
ਸਾਧ ਸੰਗ ਸਰਬ ਨਿਧਾਨ ਪ੍ਰਾਨ ਜੀਵਨ ਮੈ,
ਸਾਧ ਸੰਗ ਨਿਜ ਪਦ ਸੇਵਾ ਦੀਪ ਧੂਪ ਹੈ ॥
ਸਾਧ ਸੰਗ ਰੰਗ ਰਸ ਭੋਗ ਸੁਖ ਸਹਜ ਮੈ,
ਸਾਧ ਸੰਗ ਸੋਭਾ ਅਤਿ ਉਪਮਾ ਔ ਊਪ ਹੈ ।।[144]

ਉਪਰੋਕਤ ਸੰਖੇਪ ਚਰਚਾ ਬਾਅਦ ਅਸੀਂ ਸਹਿਜੇ ਹੀ ਆਖ ਸਕਦੇ ਹਾਂ ਕਿ ਗੁਰੂ ਜਾਂ ਸਤਿਗੁਰੂ ਸਿੱਖੀ ਵਿਚ ਰੱਬੀ ਪ੍ਰਕਾਸ਼, ਆਤਮ ਗਿਆਨ ਜਾਂ ਰੱਬੀ ਗਿਆਨ ਦੀ ਹੀ ਸੰਗਿਆ ਹੈ। ਇਸ ਦੇ ਵੱਖ ਵੱਖ ਰੂਪਾਂ ਨੂੰ ਇਨ੍ਹਾਂ ਮੂਲ ਅਰਥਾਂ ਦੇ ਪ੍ਰਸੰਗ ਵਿਚ ਹੀ ਸਮਝਿਆ ਜਾ ਸਕਦਾ ਹੈ। ਜੋ ਵਿਅਕਤੀ ਸਤਿਗੁਰੂ ਦੇ ਅਜਿਹੇ ਗਿਆਨ ਦੀ ਸੋਝੀ ਪ੍ਰਾਪਤ ਕਰਕੇ ਸਤਿਗੁਰੂ ਦੀ ਸ਼ਰਨ ਵਿਚ ਚਲਾ ਜਾਂਦਾ ਹੈ, ਉਸ ਨੂੰ ਸਿੱਖ ਜਾਂ ਗੁਰਸਿੱਖ ਅਰਥਾਤ ਗੁਰੂ ਅਨੁਸਾਰੀ ਗੁਰਮੁਖ ਵਿਅਕਤੀ ਕਿਹਾ ਗਿਆ ਹੈ। ਅਜਿਹੇ ਰੱਬੀ ਗਿਆਨ ਆਸਰੇ ਲੋਕਾਂ ਦੇ ਇਕੱਠ ਜਾਂ ਸਮੂਹ ਨੂੰ ਸਤਿਸੰਗ ਜਾਂ ਸਾਧ ਸੰਗਤ ਦੀ ਉਪਾਧੀ ਦਿੱਤੀ ਗਈ ਹੈ। ਦੁਨਿਆਵੀ ਹੱਦਾਂ ਬੰਨ੍ਹਿਆਂ ਨੂੰ ਤੋੜ ਕੇ ਇਹ ਲੋਕ ਇੱਕ ਦੈਵੀ ਸਭਾ ਦੇ ਮੈਂਬਰ ਪ੍ਰਵਾਨ ਕੀਤੇ ਗਏ ਹਨ। ਦੈਵੀ ਸਭਾ ਸਮੁੱਚੇ ਮਨੁੱਖ ਦੇ ਸਮੁੱਚਿਤ ਜੀਵਨ ਦੇ ਵਾਸਤੇ ਦਾ ਸਹਾਰਾ ਤੇ ਸੇਧ ਬਣ ਜਾਂਦੀ ਹੈ। ਜੋ ਵਿਅਕਤੀ ਇਸ ਦੈਵੀ ਸਭਾ ਦਾ ਮੈਂਬਰ ਬਣ ਕੇ ਇਸ ਦੀ ਵਿਵਸਥਾ ਵਿਧਾਨ ਨੂੰ ਧਾਰਨ ਕਰ ਲੈਂਦਾ ਹੈ, ਉਸ ਦੀਆਂ ਲੋਕ ਪ੍ਰਲੋਕ ਦੀਆਂ ਚਿੰਤਾਵਾਂ ਮੁੱਕ ਜਾਂਦੀਆਂ ਹਨ।

## ਗੁਰਸਿੱਖੀ ਸਾਧਨਾ

ਆਰੰਭਿਕ ਵਿਚਾਰ :

ਕਿਸੇ ਵੀ ਧਰਮ ਦਾ ਮੁਖ ਮਨੋਰਥ ਰੱਬੀ-ਜੀਵਨ ਵਿਚ ਸਾਂਝ ਪਾਉਣ ਦਾ ਸੱਚਾ ਮਾਰਗ ਦਿਖਾਣਾ ਹੁੰਦਾ ਹੈ। ਇਸ ਰੱਬੀ ਜੀਵਨ ਤੇ ਸੱਚ ਦੀ ਪ੍ਰਾਪਤੀ ਵਿਸ਼ੇਸ਼ ਕਿਸਮ ਦੀ ਸਾਧਨਾ, ਰਹਿਤ ਦੁਆਰਾ ਹੀ ਪ੍ਰਾਪਤ ਕੀਤੀ ਜਾ ਸਕਦੀ ਹੈ। ਇਸ ਤਰ੍ਹਾਂ ਸਾਧਨਾ ਜਾਂ ਰਹਿਤ ਕਿਸੇ ਵੀ ਧਰਮ ਦਾ ਸਭ ਤੋਂ ਜ਼ਰੂਰੀ ਅਤੇ ਮੁਖ ਅੰਗ ਹੁੰਦੀ ਹੈ। ਭਾਰਤੀ ਧਰਮਾਂ ਵਿਚ ਤਾਂ ਸਾਧਨਾ ਨੂੰ ਹੀ ਧਰਮ ਦੇ ਅਰਥਾਂ ਵਿਚ ਪ੍ਰਵਾਨ ਕੀਤਾ ਗਿਆ ਹੈ। ਧਰਮ ਦੇ ਅਰਥ ਉਹ ਕਰਤੱਵ ਜਾਂ ਫ਼ਰਜ਼ ਕੀਤੇ ਗਏ ਹਨ ਜਿਹੜੇ ਰੱਬੀ ਜੀਵਨ ਵਿਚ ਸਾਂਝ ਪਾਉਣ

ਲਈ ਜ਼ਰੂਰੀ ਹਨ ।[145] ਕੋਈ ਵੀ ਸਾਧਨਾ ਜਾਂ ਰਹਿਤ ਰੱਬੀ ਗਿਆਨ, ਪ੍ਰਕਾਸ਼ ਅਤੇ ਕ੍ਰਿਪਾ ਦੇ ਜਵਾਬ ਵਜੋਂ ਹੋਂਦ ਵਿਚ ਆਉਂਦੀ ਹੈ। ਜਦੋਂ ਪਰਮਾਤਮਾ ਮਨੁੱਖ ਦੀ ਬਹੁੜੀ ਕਰਦਾ ਹੈ ਤਾਂ ਮਨੁੱਖ ਵੀ ਭੈਅ ਅਤੇ ਭਾਉ ਵਿਚ ਰੱਬ ਵੱਲ ਮੁੜਦਾ ਹੈ। ਸਾਧਨਾ ਧਾਰਮਿਕ ਅਨੁਭਵ ਦੇ ਅਨੁਰੂਪ ਹੀ ਸਮੁੱਚੇ ਮਨੁੱਖ ਦੀ ਸਮੁੱਚੀ ਪ੍ਰਤਿਕ੍ਰਿਆ ਹੁੰਦੀ ਹੈ। ਧਰਮ ਦੇ ਖੇਤਰ ਵਿਚ ਰਹਿਤ ਜਾਂ ਸਾਧਨਾ ਸਿੱਧਾਂਤ ਜਾਂ ਵਿਚਾਰ ਤੋਂ ਪਹਿਲਾਂ ਹੋਂਦ ਵਿਚ ਆਉਂਦੇ ਹਨ, ਕਿਉਂਕਿ ਪਹਿਲਾ ਸਹਿਜ ਪ੍ਰਤਿਕਰਮ ਹੈ ਅਤੇ ਦੂਜਾ ਸਹਿਜ ਪ੍ਰਤਿਕ੍ਰਮ ਨੂੰ ਸਿੱਧਾਂਤ ਰੂਪ ਵਿਚ ਸਮਝਣ ਦਾ ਉੱਦਮ। ਜਦੋਂ ਧਰਮ ਸੰਸਥਾਈ ਰੂਪ ਗ੍ਰਹਿਣ ਕਰ ਲੈਂਦਾ ਹੈ ਤਾਂ ਇਨ੍ਹਾਂ ਦੋਹਾਂ ਪੱਖਾਂ ਨੂੰ ਰਹਿਤ ਮਰਯਾਦਾ ਦੇ ਨਿਰਧਾਰਨ ਦੁਆਰਾ ਮੇਲਣ ਦਾ ਯਤਨ ਕੀਤਾ ਜਾਂਦਾ ਹੈ। ਇਸ ਤਰ੍ਹਾਂ ਅੰਤਰੀਵੀ ਸਾਧਨਾ ਦੇ ਨਾਲ ਨਾਲ ਉਸ ਦਾ ਇੱਕ ਬਾਹਰੀ ਰੂਪ ਅਤੇ ਮਰਿਯਾਦਾ ਵੀ ਹੋਂਦ ਵਿਚ ਆ ਜਾਂਦੇ ਹਨ। ਇਹ ਬਾਹਰੀ ਰਹਿਤ ਮਰਿਯਾਦਾ ਇੱਕ ਪੱਖੋਂ ਤਾਂ ਲਾਹੇਵੰਦ ਹੁੰਦੀ ਹੈ ਕਿਉਂਕਿ ਇਹ ਸਹਿਜ ਪ੍ਰਤਿਕ੍ਰਮ ਨੂੰ ਨਿਯਮਬੱਧ ਰੂਪ ਵਿਚ ਪੇਸ਼ ਕਰਕੇ ਇਸ ਨੂੰ ਸਥਾਈ ਰੂਪ ਪ੍ਰਦਾਨ ਕਰਦੀ ਹੈ, ਪਰ ਇੱਕ ਪੱਖੋਂ ਇਹ ਸਹਿਜ ਪ੍ਰਤਿਕ੍ਰਮ ਲਈ ਰੁਕਾਵਟ ਵੀ ਬਣ ਜਾਂਦੀ ਹੈ ਜਦੋਂ ਮਰਿਯਾਦਾ ਆਪਣੇ ਮੂਲ ਅਰਥਾਂ ਅਰਥਾਤ, ਸਹਿਜ ਪ੍ਰਤਿਕ੍ਰਿਆ ਦਾ ਬਾਹਰੀ ਰੂਪ ਹੋਣ ਤੋਂ ਵੱਖ ਹੋ ਕੇ, ਨਿਰੀ ਮਰਿਯਾਦਾ ਹੀ ਰਹਿ ਜਾਂਦੀ ਹੈ। ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਧਰਮਾਂ ਦੀ ਕੁਝ ਅਜਿਹੀ ਹਾਲਤ ਹੀ ਸੀ ਜਦੋਂ ਮਰਿਯਾਦਾ ਹੈ ਸੀ ਪਰ ਉਹ ਸਹਿਜ ਪ੍ਰਤਿਕਰਮ ਨਾਲੋਂ ਟੁੱਟ ਕੇ ਬਾਹਰੀ ਦਿਖਾਵਾ ਬਣ ਕੇ ਰਹਿ ਚੁੱਕੀ ਸੀ :

ਬਾਬਾ ਆਇਆ ਤੀਰਥੈ ਤੀਰਥਿ ਪਰਬਿ ਸਭੇ ਫਿਰਿ ਦੇਖੈ ॥
ਪੂਰਬ ਧਰਮਿ ਬਹੁ ਕਰਮਿ ਕਰਿ ਭਾਉ ਭਗਤਿ ਬਿਨੁ ਕਿਤੈ ਨ ਲੇਖੈ ॥
ਭਾਉ ਨ ਬ੍ਰਹਮੈ ਲਿਖਿਆ ਚਾਰਿ ਬੇਦ ਸਿੰਮ੍ਰਿਤਿ ਪੜ੍ਹਿ ਪੇਖੈ ॥
ਢੂੰਡੀ ਸਗਲੀ ਪ੍ਰਿਥਵੀ ਸਤਿਜੁਗਿ ਆਦਿ ਦੁਆਪਰਿ ਤ੍ਰੇਤੈ ॥
ਕਲਿਜੁਗਿ ਧੁੰਧੂਕਾਰੁ ਹੈ ਭਰਮਿ ਭੁਲਾਈ ਬਹੁ ਬਿਧਿ ਭੇਖੈ ॥
ਭੇਖੀ ਪ੍ਰਭੂ ਨ ਪਾਈਐ ਆਪੁ ਗਵਾਏ ਰੂਪ ਨ ਰੇਖੈ ॥
ਗੁਰਮੁਖਿ ਵਰਨ ਅਵਰਨੁ ਹੋਇ ਨਿਵਿ ਚਲਣਾ ਗੁਰਸਿਖਿ ਵਿਸੇਖੈ ॥
ਤਾ ਕਿਛੁ ਘਾਲਿ ਪਵੈ ਦਰਿ ਲੇਖੈ ॥[146]

ਇਸ ਤਰ੍ਹਾਂ ਸਾਧਨਾ ਅੰਤਰੀਵੀ ਸਹਿਜ ਪ੍ਰਤਿਕ੍ਰਿਆ ਅਤੇ ਉਸ ਪ੍ਰਤਿਕ੍ਰਿਆ ਦੇ ਅਨੁਰੂਪ ਬਾਹਰੀ ਪ੍ਰਗਟ ਕਰਮ ਦੋਹਾਂ ਦਾ ਸੁਮੇਲ ਹੁੰਦੀ ਹੈ। ਕਿਸੇ ਵੀ ਨਿਰਧਾਰਿਤ ਰਹਿਤ ਮਰਿਯਾਦਾ ਦੀ ਸਫ਼ਲਤਾ ਅਤੇ ਅਸਫ਼ਲਤਾ ਉਪਰੋਕਤ ਦੋਹਾਂ ਪੱਖਾਂ ਦੇ ਮੇਲ ਨੂੰ ਪ੍ਰਸਤੁਤ ਕਰ ਸਕਣ ਜਾਂ ਨਾ ਕਰ ਸਕਣ ਵਿਚ ਹੁੰਦੀ ਹੈ। ਇਨ੍ਹਾਂ ਵਿਚੋਂ ਕਿਸੇ ਵੀ ਇੱਕ ਪੱਖ ਨਾਲ ਅਨਿਆ ਦਾ ਨਤੀਜਾ ਉਲਾਰ ਹੀ ਹੋਵੇਗਾ। ਜੇਕਰ ਅੰਤਰੀਵੀ ਸਾਧਨਾ ਦੇ ਪੱਖ ਨੂੰ ਹੀ ਦ੍ਰਿੜ ਕਰਵਾਇਆ ਜਾਵੇ ਤਾਂ ਇਹ ਅਸਮਾਜਿਕ ਅਧਿਆਤਮਿਕਤਾ ਬਣ ਕੇ ਰਹਿ ਜਾਵੇਗੀ ਅਤੇ ਜੇਕਰ ਇਸ ਦੇ ਬਾਹਰੀ ਰੂਪ ਤੇ ਵਿਸ਼ੇਸ਼ ਬਲ ਦਿੱਤਾ ਜਾਵੇ ਤਾਂ ਇਸ ਦੇ ਅੰਤਰੀਵੀ ਪ੍ਰੇਰਨਾ ਸ੍ਰੋਤ ਤੋਂ ਟੁੱਟ ਕੇ ਦਿਖਾਵੇ ਦੇ ਧਰਮ ਕਰਮ ਤੇ ਪਾਖੰਡ ਦਾ ਰੂਪ ਧਾਰਨ ਦਾ ਖਤਰਾ ਬਣਿਆ ਰਹਿੰਦਾ ਹੈ। ਸਿੱਖ ਧਰਮ ਦੀ ਸਥਾਪਨਾ ਦਾ ਮੂਲ ਮਨੋਰਥ ਲੋਕਾਂ ਨੂੰ ਸਚੇ ਧਰਮ-ਮਾਰਗ ਵੱਲ ਮੋੜਨਾ ਸੀ। ਸਾਧਨਾ ਦੀ ਉਪਰੋਕਤ ਉਲਾਰ ਦੀ ਸਥਿਤੀ ਵਿਚੋਂ ਲੋਕਾਂ ਨੂੰ

ਕੱਢ ਕੇ ਧਰਮ ਨੂੰ ਉਨ੍ਹਾਂ ਦੇ ਅਮਲੀ ਜੀਵਨ ਨਾਲ ਜੋੜਨਾ ਸੀ। ਸਿੱਖ ਗੁਰੂ ਸਾਹਿਬਾਨ ਦੇ ਅਜਿਹੇ ਯਤਨ ਨੂੰ ਹੀ ਭਾਈ ਗੁਰਦਾਸ ਜੀ ਨੇ ਇੱਕ ਸਾਧਨਾ ਅਤੇ ਰਹਿਤ ਵਜੋਂ ਪਰਗਟ ਕਰਨ ਦਾ ਯਤਨ ਕੀਤਾ ਹੈ। ਉਨ੍ਹਾਂ ਦੀ ਰਚਨਾ ਦਾ ਮੂਲ ਮਨੋਰਥ ਹੀ ਸਿੱਖੀ ਸਾਧਨਾ ਦੀ ਲੋੜ ਅਤੇ ਸਰੂਪ ਨੂੰ ਬਿਆਨ ਕਰਨਾ ਅਤੇ ਪ੍ਰਚਾਰਨਾ ਸੀ ਤਾਂ ਹੀ ਭਾਈ ਕਾਨ੍ਹ ਸਿੰਘ ਨਾਭਾ ਨੇ ਭਾਈ ਗੁਰਦਾਸ ਜੀ ਦੀ ਰਚਨਾ ਨੂੰ ਸਿੱਖੀ ਦਾ ਆਦਰਸ਼ਕ ਰਹਿਤਨਾਮਾ ਆਖਿਆ ਹੈ।[147] ਹੈ ਵੀ ਠੀਕ, ਭਾਈ ਗੁਰਦਾਸ ਜੀ ਦੀ ਸਫਲਤਾ ਅਤੇ ਮਹੱਤਵ ਹੀ ਸਿੱਖੀ ਸਾਧਨਾ ਅਤੇ ਰਹਿਤ ਨੂੰ ਵੱਧ ਤੋਂ ਵੱਧ ਗੁਰਬਾਣੀ ਅਤੇ ਗੁਰੂ ਆਸ਼ੇ ਦੇ ਅਨੁਰੂਪ ਪ੍ਰਸਤੁਤ ਕਰਨ ਵਿਚ ਹੈ। ਪਿਛੇ ਅਸੀਂ ਭਾਈ ਗੁਰਦਾਸ ਜੀ ਦੀ ਵਿਆਖਿਆਕਾਰੀ ਦੇ ਵਿਸ਼ੇਸ਼ ਲੱਛਣਾਂ ਦੀ ਵਿਚਾਰ ਕਰਦਿਆਂ ਦੇਖਿਆ ਹੈ ਕਿ ਉਨ੍ਹਾਂ ਦੀ ਵਿਆਖਿਆ ਸੂਤਰਿਕ ਵੀ ਹੈ ਅਤੇ ਵਿਸਥਾਰ ਰੂਪ ਵਿਚ ਵੀ। ਸੂਤਰਿਕ ਪੱਖੋਂ ਭਾਈ ਗੁਰਦਾਸ ਜੀ ਗੁਰਮਤਿ ਦੇ ਬੁਨਿਆਦੀ ਤੱਤਾਂ ਨੂੰ ਕੁਝ ਪਰਿਭਾਸ਼ਕ ਸ਼ਬਦਾਂ ਅਤੇ ਮੁਹਾਵਰਿਆਂ ਵਿਚ ਘਟਾ ਘਟਾ ਕਈ ਵਾਰੀ ਇੱਕ ਇੱਕ ਤੁਕ ਵਿਚ ਵੀ ਕਹਿ ਜਾਂਦੇ ਹਨ। ਫਿਰ ਉਹ ਇਨ੍ਹਾਂ ਬੁਨਿਆਦੀ ਤੱਤਾਂ ਨੂੰ ਕਈ ਕਈ ਪੱਖਾਂ, ਦ੍ਰਿਸ਼ਟੀਕੋਣਾਂ ਤੋਂ ਉਦਾਹਰਣਾਂ, ਵਿਚਾਰਾਂ ਨਾਲ ਵਿਸਥਾਰ ਰੂਪ ਵਿਚ ਵੀ ਬਿਆਨ ਕਰਦੇ ਹਨ। ਗੁਰਮਤਿ ਦੇ ਦੋ ਬੁਨਿਆਦੀ ਅਧਾਰਾਂ 'ਸਤਿਗੁਰੂ' ਅਤੇ 'ਸਾਧ ਸੰਗਤਿ' ਸੰਬੰਧੀ ਭਾਈ ਗੁਰਦਾਸ ਜੀ ਦੇ ਵਿਚਾਰ ਅਸੀਂ ਸਿੱਖੀ ਦੇ ਬੁਨਿਆਦੀ ਸਰੂਪ ਦੀ ਚਰਚਾ ਕਰਦਿਆਂ ਦੇਖ ਆਏ ਹਾਂ। ਧਰਮ-ਸਾਧਨਾ ਦੀ ਬੌਧਿਕ ਪੱਧਰ ਤੇ ਵਿਚਾਰ ਲਈ ਇੱਕ ਮੁਸ਼ਕਲ ਇਹ ਹੁੰਦੀ ਹੈ ਕਿ ਕਿਸੇ ਧਰਮ-ਸਾਧਨਾ ਦੇ ਤੱਤਾਂ ਦਾ ਸਪਸ਼ਟ ਰੂਪ ਵਿਚ ਨਖੇੜਾ ਨਹੀਂ ਹੋ ਸਕਦਾ। ਅਸਲ ਵਿਚ ਸਾਧਨਾ ਦੀ ਸਾਰਥਕਤਾ ਉਸ ਦੇ ਅੱਡ ਅੱਡ ਅੰਗਾਂ ਦੀ ਸਾਰਥਕਤਾ ਵਿਚ ਨਹੀਂ ਇਸ ਦੀ ਸਮੁੱਚਤਾ ਵਿਚ ਹੁੰਦੀ ਹੈ। ਕਿਸੇ ਵੀ ਸਾਧਨਾ ਦੇ ਕਿਸੇ ਵਿਸ਼ੇਸ਼ ਅੰਗ ਨੂੰ ਉਸ ਦੇ ਦਜੇ ਅੰਗਾਂ ਦੇ ਪ੍ਰਸੰਗ ਵਿਚ ਜਾਂ ਸੰਬੰਧ ਵਿਚ ਹੀ ਸਮਝਿਆ ਜਾ ਸਕਦਾ ਹੈ। ਇਸ ਕਾਰਨ ਕਰਕੇ ਸਾਧਨਾ ਦੀ ਪ੍ਰਬੰਧ ਰੂਪ ਵਿਚਾਰ ਵਿਚ, ਦੁਹਰਾ ਦੇ ਦੋਸ਼ ਨੂੰ ਟਾਲਿਆ ਨਹੀਂ ਜਾ ਸਕਦਾ। ਦੂਜੇ ਅਰਥਾਂ ਵਿਚ ਦੁਹਰਾ ਦੁਆਰਾ ਹੀ ਸਾਧਨਾ ਨੂੰ ਦ੍ਰਿੜ੍ਹ ਕਰਵਾਇਆ ਜਾਂਦਾ ਹੈ। ਭਾਵੇਂ ਕਿਸੇ ਸਾਧਨਾ ਦੀ ਬੁਨਿਆਦੀ ਸਾਰਥਕਤਾ ਇਸ ਦੀ ਸਮੁੱਚਤਾ ਵਿਚ ਹੁੰਦੀ ਹੈ ਪਰ ਇਸ ਦੇ ਕੁਝ ਵਿਸ਼ੇਸ਼ ਅੰਗਾਂ ਤੇ ਬਲ ਵੀ ਇਸ ਦੀ ਪਛਾਣ ਦਾ ਬੁਨਿਆਦੀ ਲੱਛਣ ਹੁੰਦਾ ਹੈ। ਇਥੇ ਇਹ ਵੀ ਦਸਣਾ ਉਚਿੱਤ ਜਾਪਦਾ ਹੈ ਕਿ ਕਿਸੇ ਸਾਧਨਾ ਦੇ ਵਿਸ਼ੇਸ਼ ਅੰਗ ਵੀ ਉਸ ਸਾਧਨਾ ਦੀ ਸਮੁੱਚਤਾ ਵਿਚੋਂ ਹੀ ਅਰਥ ਗ੍ਰਹਿਣ ਕਰਦੇ ਹਨ। ਇਹੀ ਕਾਰਨ ਹੈ ਕਿ ਬਾਹਰੀ ਨਾਮ ਆਦਿ ਸਮਾਨ ਹੁੰਦਿਆਂ ਵੀ ਅੱਡ ਅੱਡ ਸਾਧਨਾਵਾਂ ਵਿਚ ਉਨ੍ਹਾਂ ਦੇ ਅਰਥ ਵੱਖ ਵੱਖ ਹੋ ਜਾਂਦੇ ਹਨ। ਇਸ ਗੱਲ ਨੂੰ ਧਿਆਨ ਵਿਚ ਰਖਦਿਆਂ ਹੀ ਅਸੀਂ ਉਪਰ ਗੁਰਸਿੱਖੀ ਦੇ ਉਨ੍ਹਾਂ ਮੂਲ ਤੱਤਾਂ ਦੀ ਵਿਚਾਰ ਕੀਤੀ ਹੈ, ਜਿਨ੍ਹਾਂ ਤੇ ਸਿੱਖੀ ਵਿਚ ਵਿਸ਼ੇਸ਼ ਬਲ ਦਿੱਤਾ ਗਿਆ ਹੈ ਅਤੇ ਜੋ ਤੱਤ ਸਿੱਖੀ ਦੀ ਮੂਲ ਪਛਾਣ ਨੂੰ ਨਿਰਧਾਰਤ ਕਰਦੇ ਹਨ। ਇਥੇ ਅਸੀਂ ਭਾਈ ਗੁਰਦਾਸ ਜੀ ਦੁਆਰਾ ਪ੍ਰਸਤੁਤ ਗੁਰਸਿੱਖੀ ਸਾਧਨਾ ਦੀ ਸਾਰ ਰੂਪ ਵਿਆਖਿਆ ਤੋਂ ਹੀ ਆਰੰਭ ਕਰ ਸਕਦੇ ਹਾਂ। ਇਹ ਵੀ ਨਾਲ ਹੀ ਦਸ ਦੇਣਾ ਉਚਿੱਤ ਹੋਵੇਗਾ ਕਿ ਭਾਈ ਗੁਰਦਾਸ ਜੀ ਦੀ ਸਿੱਖੀ ਸਾਧਨਾ ਦੀ ਵਿਆਖਿਆ, ਸਾਧਨਾ ਦੇ ਪ੍ਰਚਾਰ ਕਰਨ ਅਤੇ ਸਾਧਨਾ ਦ੍ਰਿੜ੍ਹ ਕਰਵਾਣ ਦੇ ਮੁਖ ਆਸ਼ੇ ਤੋਂ ਕੀਤੀ ਗਈ ਹੈ, ਨਾ ਕਿ ਸਾਧਨਾ ਦਾ ਦਰਸ਼ਨ

ਨਿਰਧਾਰਿਤ ਕਰਨ ਦੇ ਆਸ਼ੇ ਤੋਂ :

ਚਰਨ ਗਹੇ ਗੁਰਦੇਵ ਦੇ ਸਤਿ ਸਬਦੁ ਦੇ ਮੁਕਤਿ ਕਰਾਇਆ ॥
ਭਾਉ ਭਗਤਿ ਗੁਰਪੁਰਬਿ ਕਰਿ ਨਾਮੁ ਦਾਨੁ ਇਸਨਾਨੁ ਦ੍ਰਿੜ੍ਹਾਇਆ ॥
ਜੇਹਾ ਬੀਉ ਤੇਹਾ ਫਲੁ ਪਾਇਆ ॥[148]
ਭਾਉ ਭਗਤਿ ਭਉ ਮੰਤ੍ਰ ਦੇ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ ॥[149]
ਮਾਇਆ ਵਿਚਿ ਉਦਾਸੁ ਕਰਿ ਨਾਮੁ ਦਾਨੁ ਇਸਨਾਨੁ ਦਿੜਾਇਆ ॥[150]

ਨਾਮ, ਦਾਨ, ਇਸ਼ਨਾਨ, ਸਿੱਖੀ-ਸਾਧਨਾ ਨੂੰ ਸਾਰ ਰੂਪ ਵਿਚ ਬਿਆਨ ਕਰਦੇ ਹਨ। 'ਨਾਮ' ਮਨੁੱਖ ਦੇ ਰੱਬ ਨਾਲ ਰਿਸ਼ਤਿਆਂ ਦਾ ਸੂਚਕ ਹੈ। ਰੱਬੀ ਮਿਹਰ, ਗਿਆਨ ਅਤੇ ਮਨੁੱਖੀ ਸਾਧਨਾ, ਯਤਨ ਆਦਿ ਸਭ ਅਰਥ ਇਸ ਵਿਚ ਸਮਾਏ ਹੋਏ ਹਨ। 'ਇਸ਼ਨਾਨ' ਸਖ਼ਸ਼ੀ ਸੁਧਤਾ ਅਤੇ ਸਾਧਨਾ ਦਾ ਸੰਕੇਤਕ ਹੈ ਅਤੇ 'ਦਾਨ' ਸਮਾਜਿਕ ਰਿਸ਼ਤਿਆਂ ਅਤੇ ਸਮੂਹਿਕ ਸਾਧਨਾ ਦਾ ਲਖਾਇਕ ਹੈ। ਜਨਮਸਾਖੀਆਂ ਅਤੇ ਰਹਿਤਨਾਮਿਆਂ ਵਿਚ ਵਰਣਿਤ ਸਾਧਨਾ ਨਾਮ ਜਪੋ, ਅਤੇ ਕਿਰਤ ਕਰੋ, ਇਸ ਸਾਧਨਾ ਨੂੰ ਹੀ ਬਿਆਨ ਕਰਦੀ ਹੈ। ਇਸ ਨੂੰ ਕਈ ਵਾਰ 'ਸੇਵਾ' ਤੇ 'ਸਿਮਰਨ' ਕਰਕੇ ਵੀ ਬਿਆਨ ਕੀਤਾ ਗਿਆ ਹੈ। ਨਾਮ, ਦਾਨ, ਇਸ਼ਨਾਨ ਤਿੰਨ ਪੱਖ ਜਿਸ ਤਰ੍ਹਾਂ ਸਿੱਖ ਸਾਧਨਾ ਵਿਚ ਮੇਲੇ ਗਏ ਹਨ ਅਤੇ ਇਸ ਮੇਲ ਕਾਰਨ ਇਹ ਇੱਕ ਦੂਜੇ ਪੱਖ ਨੂੰ ਜੋ ਵਿਸ਼ੇਸ਼ ਅਰਥ ਪ੍ਰਦਾਨ ਕਰਦੇ ਹਨ, ਉਹ ਹੋਰ ਕਿਧਰੇ ਨਹੀਂ ਮਿਲਦੇ ਇਹ ਗੁਰਸਿੱਖੀ ਸਾਧਨਾ ਦੀ ਵਿਸ਼ੇਸ਼ ਪਛਾਣ ਵੀ ਨਿਰਧਾਰਿਤ ਕਰਦੇ ਹਨ ਜਿਹੜੀ ਇਸ ਨੂੰ ਦੂਜੀਆਂ ਪ੍ਰਚਲਿਤ ਸਾਧਨਾਵਾਂ ਤੋਂ ਵੱਖ ਕਰਦੀ ਹੈ। ਦੂਜੇ ਸ਼ਬਦਾਂ ਵਿਚ ਇਹ ਸਿੱਖ ਸਾਧਨਾ ਦੀ ਮੌਲਿਕਤਾ ਪਰਗਟਾਉਂਦੇ ਹਨ। ਗੁਰਸਿੱਖੀ ਸਾਧਨਾ ਦੇ ਮੁੱਖ ਮੁੱਖ ਅੰਗਾਂ ਦੀ ਸੰਖੇਪ ਵਿਚਾਰ ਤੋਂ ਪਹਿਲਾਂ ਭਾਈ ਗੁਰਦਾਸ ਜੀ ਦੁਆਰਾ ਇਸ ਸਾਧਨਾ ਦੀਆਂ ਸੂਤਰਿਕ ਵਿਆਖਿਆ ਦੀਆਂ ਹੀ ਕੁਝ ਹੋਰ ਉਦਾਹਰਣਾਂ ਦੇਖਣਾ ਲਾਹੇਵੰਦ ਹੋਵੇਗਾ। ਇਨ੍ਹਾਂ ਉਦਾਹਰਣਾਂ ਵਿਚ ਵੀ ਉਹ ਸਿੱਖ ਸਾਧਨਾ ਨੂੰ ਇੱਕ ਇੱਕ ਪਉੜੀ, ਕਬਿੱਤ ਸਵਈਏ ਵਿਚ ਪ੍ਰਗਟ ਕਰਦੇ ਹਨ। ਅੱਡ ਅੱਡ ਉਦਾਹਰਣਾਂ ਵਿਚ ਬੁਨਿਆਦੀ ਤੱਤਾਂ ਦਾ ਦੁਹਰਾ ਬਹੁਤ ਹੀ ਸਪਸ਼ਟ ਹੈ :

ਸਤਿਗੁਰ ਸਰਣੀ ਜਾਇ ਸੀਸੁ ਨਿਵਾਇਆ ॥
ਗੁਰਚਰਣੀ ਚਿਤੁ ਲਾਇ ਮਥਾ ਲਾਇਆ ॥
ਗੁਰਮਤਿ ਰਿਦੈ ਵਸਾਇ ਆਪੁ ਗਵਾਇਆ ॥
ਗੁਰਮੁਖਿ ਸਹਜਿ ਸੁਭਾਇ ਭਾਣਾ ਭਾਇਆ ॥
ਸਬਦਿ ਸੁਰਤਿ ਲਿਵ ਲਾਇ ਹੁਕਮੁ ਕਮਾਇਆ ॥
ਸਾਧ ਸੰਗਤਿ ਭੈ ਭਾਇ ਨਿਜ ਘਰੁ ਪਾਇਆ ॥
ਚਰਨ ਕਵਲ ਪਤੀਆਇ ਭਵਰੁ ਲੁਭਾਇਆ ॥
ਸੁਖ ਸੰਪਟ ਪਰਚਾਇ ਅਪਿਓ ਪੀਆਇਆ ॥
ਧੰਨੁ ਜਣੇਦੀ ਮਾਇ ਸਹਿਲਾ ਆਇਆ ॥[151]
ਨਿਰੰਕਾਰੁ ਆਕਾਰੁ ਕਰਿ ਸਤਿਗੁਰੁ ਗੁਰਾਂ ਗੁਰੂ ਅਬਿਨਾਸੀ ॥
ਪੀਰਾਂ ਪੀਰੁ ਵਖਾਣੀਐ ਨਾਥਾਂ ਨਾਥ ਸਾਧਸੰਗਿ ਵਾਸੀ ॥

ਗੁਰਮੁਖਿ ਪੰਥੁ ਚਲਾਇਆ ਗੁਰਸਿਖੁ ਮਾਇਆ ਵਿਚਿ ਉਦਾਸੀ ॥
ਸਨਮੁਖਿ ਮਿਲਿ ਪੰਚ ਆਖੀਅਨਿ ਬਿਰਦੁ ਪੰਚ ਪਰਮੇਸੁਰੁ ਪਾਸੀ ॥
ਗੁਰਮੁਖਿ ਮਿਲਿ ਪਰਵਾਣ ਪੰਚ ਸਾਧ ਸੰਗਤਿ ਸਚਖੰਡ ਬਿਲਾਸੀ ॥
ਗੁਰਦਰਸਨ ਗੁਰ ਸਬਦ ਹੈ ਨਿਜ ਘਰਿ ਭਾਇ ਭਗਤਿ ਰਹਰਾਸੀ ॥
ਮਿਠਾ ਬੋਲਣੁ ਨਿਵ ਚਲਣੁ ਖਟਿ ਖਵਾਲਣੁ ਆਸ ਨਿਰਾਸੀ ॥
ਸਦਾ ਸਹਜੁ ਬੈਰਾਗੁ ਹੈ ਕਲੀ ਕਾਲ ਅੰਦਰਿ ਪਰਗਾਸੀ ॥
ਸਾਧ ਸੰਗਤਿ ਮਿਲਿ ਬੰਦ ਖਲਾਸੀ ॥[152]

ਸਤਿਰੂਪ ਗੁਰੁ ਦਰਸਨੋ ਪੂਰਨ ਬ੍ਰਹਮੁ ਅਚਰਜੁ ਦਿਖਾਇਆ ॥
ਸਤਿਨਾਮੁ ਕਰਤਾ ਪੁਰਖੁ ਪਾਰਬ੍ਰਹਮੁ ਪਰਮੇਸਰੁ ਧਿਆਇਆ ॥
ਸਤਿਗੁਰ ਸਬਦ ਗਿਆਨੁ ਸਚੁ ਅਨਹਦ ਧੁਨਿ ਵਿਸਮਾਦੁ ਸੁਣਾਇਆ ॥
ਗੁਰਮੁਖਿ ਪੰਥੁ ਚਲਾਇਓਨੁ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ ॥
ਗੁਰਸਿਖੁ ਦੇ ਗੁਰਸਿਖ ਕਰਿ ਸਾਧ ਸੰਗਤਿ ਸਚੁਖੰਡੁ ਵਸਾਇਆ ॥
ਸਚੁ ਰਾਸ ਰਹਰਾਸਿ ਦੇ ਸਤਿਗੁਰ ਗੁਰਸਿਖ ਪੈਰੀ ਪਾਇਆ ॥
ਚਰਨ ਕਵਲ ਪਰਤਾਪੁ ਜਣਾਇਆ ॥[153]

ਗੁਰਮੁਖਿ ਪੰਥ ਅਗੰਮ ਹੈ ਜਿਉ ਜਲ ਅੰਦਰਿ ਮੀਨੁ ਚਲੰਦਾ ॥
ਗੁਰਮੁਖਿ ਖੋਜੁ ਅਲਖੁ ਹੈ ਜਿਉ ਪੰਖੀ ਆਗਾਸ ਉਡੰਦਾ ॥
ਸਾਧ ਸੰਗਤਿ ਰਹਿਰਾਸਿ ਹੈ ਹਰਿ ਚੰਦਉਰੀ ਨਗਰੁ ਵਸੰਦਾ ॥
ਚਾਰਿ ਵਰਨ ਤੰਬੋਲ ਰਸੁ ਪਿਰਮ ਪਿਆਲੈ ਰੰਗੁ ਕਰੰਦਾ ॥
ਸਬਦ ਸੁਰਤਿ ਲਿਵਲੀਣੁ ਹੋਇ ਚੰਦਨ ਵਾਸ ਨਿਵਾਸ ਕਰੰਦਾ ॥
ਗਿਆਨੁ ਧਿਆਨੁ ਸਿਮਰਣੁ ਜੁਗਤਿ ਕੂੰਜਿ ਕੂਰਮ ਹੰਸ ਵੰਸ ਵਧੰਦਾ ॥
ਗੁਰਮੁਖਿ ਸੁਖ ਫਲੁ ਅਲਖ ਲਖੰਦਾ ॥[154]

ਗੁਰਮੁਖ ਮਾਰਗਿ ਹ੍ਵੈ ਦੁਬਿਧਾ ਭਰਮ ਖੋਏ,
ਚਰਨ ਸਰਨ ਗਹੇ ਨਿਜ ਘਰ ਆਏ ਹੈਂ ॥
ਦਰਸ ਦਰਸ ਦਿੱਬ ਦ੍ਰਿਸਟਿ ਪ੍ਰਗਾਸ ਭਈ,
ਅੰਮ੍ਰਿਤ ਕਟਾਖਸ਼ ਕੈ ਅਮਰਪਦ ਪਾਏ ਹੈਂ ॥
ਸਬਦ ਸੁਰਤ ਅਨਹਦ ਨਿਝਰ ਝਰਨ,
ਸਿਮਰਨ ਮੰਤ੍ਰ ਲਿਵ ਉਨਮਨ ਛਾਏ ਹੈਂ ॥
ਮਨ ਬਚ ਕ੍ਰਮ ਹ੍ਵੈ ਇਕੱਤ੍ਰ ਗੁਰਮੁਖ ਸੁਖ,
ਪ੍ਰੇਮ ਨੇਮ ਬਿਸਮ ਬਿਸ੍ਵਾਸ ਉਪਜਾਏ ਹੈਂ ॥[155]

ਗੁਰਮੁਖ ਮਾਰਗ ਹ੍ਵੈ, ਧਾਵਤ ਬਰਜ ਰਾਖੇ,
ਸਹਜ ਬਿਸ੍ਰਾਮ ਧਾਮ ਨਿਹਚਲ ਬਾਸ ਹੈ ॥
ਚਰਨ ਸਰਨ ਰਜ ਰੂਪ ਕੈ ਅਨੂਪ ਊਪ,
ਦਰਸ ਦਰਸਿ ਸਮ ਦਰਸਿ ਪ੍ਰਗਾਸ ਹੈ ॥
ਸਬਦ ਸੁਰਤਿ ਲਿਵ ਬਜਰ ਕਪਾਟ ਖੁਲ੍ਹੈ,

ਅਨਹਦ ਨਾਦ ਵਿਸਮਾਦ ਕੋ ਬਿਸ੍ਰਾਸ ਹੈ ॥
ਅਮ੍ਰਿਤ ਬਾਣੀ ਅਲੇਖ ਲੇਖ ਕੈ ਅਲੇਖ ਭਏ,
ਪਰਦਛਨਾ ਕੈ ਸੁਖ ਦਾਸਨ ਕੇ ਦਾਸ ਹੈ ॥[156]

ਗੁਰਮੁਖ ਮਾਰਗ ਹ੍ਵੈ ਭ੍ਰਮਨ ਕੋ ਭ੍ਰਮ ਖੋਯੋ,
ਚਰਨ ਸਰਨ ਗੁਰ ਏਕ ਟੇਕ ਧਾਰੀ ਹੈ ॥
ਦਰਸ ਦਰਸ ਸਮ ਦਰਸ ਧਿਆਨ ਧਾਰਿ,
ਸਬਦ ਸੁਰਤਿ ਕੈ ਸੰਸਾਰੀ ਨਿਰੰਕਾਰੀ ਹੈ ॥
ਸਤਿਗੁਰ ਸੇਵਾ ਕਰ ਸੁਰਿ ਨਰ ਸੇਵਕ ਹ੍ਵੈ,
ਮਾਨ ਗੁਰ ਆਗਯਾ ਸਭ ਜਗ ਆਗਯਾਕਾਰੀ ਹੈ ॥
ਪੂਜਾ ਪ੍ਰਾਨ ਪ੍ਰਾਨਪਤਿ ਸਗਲ ਨਿਧਾਨ ਦਾਨ,
ਪਾਰਸ ਪਰਸ ਗਤਿ ਪਰਉਪਕਾਰੀ ਹੈ ।[157]

ਗੁਰਮੁਖ ਸੁਖਫਲ ਕਾਮ ਨਿਹਕਾਮ ਕੀਨੇ,
ਗੁਰਮੁਖ ਉਦਮ, ਨਿਰੁੱਦਮ ਉੱਕਤਿ ਹੈ ॥
ਗੁਰਮੁਖ ਮਾਰਗ ਹ੍ਵੈ ਦੁਬਿਧਾ ਭਰਮ ਖੋਇ,
ਚਰਨ ਸ਼ਰਨ ਗਹੇ ਨਿਹਚਲ ਮਤਿ ਹੈ ॥
ਦਰਸਨ ਪਰਸਤ ਆਸਾ ਮਨਸਾ ਥਕਤ,
ਸਬਦ ਸੁਰਤਿ ਗਯਾਨ ਪ੍ਰਾਨ ਪ੍ਰਾਨਪਤਿ ਹੈ ॥
ਰਚਨਾ ਚਰਿੱਤ੍ਰ ਚਿਤ੍ਰ ਬਿਸਮ ਬਚਿੱਤ੍ਰਪਨ,
ਚਿੱਤ੍ਰ ਮੈ ਚਿਤੇਰਾ ਕੋ ਬਸੇਰਾ ਸੱਤਿ ਸੱਤਿ ਹੈ ॥[158]

ਗੁਰਮੁਖ ਪੰਥ ਗੁਰ ਧਯਾਨ ਸਾਵਧਾਨ ਰਹੈ,
ਲਹੈ ਨਿਜ ਘਰੁ ਅਰੁ ਸਹਜ ਨਿਵਾਸ ਜੀ ॥
ਸਬਦ ਬਿਬੇਕ ਏਕ ਟੇਕ ਨਿਹਚਲ ਮੱਤਿ,
ਮਧਰ ਬਚਨ ਗੁਰ ਧਯਾਨ ਕੋ ਪ੍ਰਗਾਸ ਜੀ ॥
ਚਰਨ ਕਮਲ ਚਰਨਾਮ੍ਰਿਤ ਨਿਧਾਨ ਪਾਨ,
ਪ੍ਰੇਮ ਰਸ ਬਸ ਭਏ ਬਿਸਮ ਬਿਸ੍ਵਾਸ ਜੀ ॥
ਗਯਾਨ ਧਯਾਨ ਪ੍ਰੇਮ ਨੇਮ ਪੂਰਨ ਪ੍ਰਤੀਤ ਚੀਤ,
ਬਨ ਗ੍ਰਿਹ ਸਮਸਰਿ ਮਾਯਾ ਮੈ ਉਦਾਸ ਜੀ ॥[159]

ਭਾਈ ਗੁਰਦਾਸ ਜੀ ਦੇ ਸਮੇਂ ਤੱਕ ਸਿੱਖੀ ਸਾਧਨਾ ਇੱਕ ਵਿਸ਼ੇਸ਼ ਰਹਿਤ ਦੇ ਰੂਪ ਵਿਚ ਵੀ ਢਲਣੀ ਸ਼ੁਰੂ ਹੋ ਗਈ ਸੀ ਅਤੇ ਇਹ ਰਹਿਤ ਗੁਰੂ ਨਾਨਕ ਦੇਵ ਜੀ ਦੇ ਕਰਤਾਰਪੁਰ ਟਿਕਾਣੇ ਦੇ ਸਮੇਂ ਤੋਂ ਹੀ ਸ਼ੁਰੂ ਹੋ ਗਈ ਸੀ :

ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਾਰਾ ॥
ਗਿਆਨੁ ਗੋਸਟਿ ਚਰਚਾ ਸਦਾ ਅਨਹਦਿ ਸਬਦਿ ਉਠੇ ਧੁਨਕਾਰਾ ॥
ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ ॥
ਗੁਰਮੁਖਿ ਭਾਰਿ ਅਥਰਬਣਿ ਤਾਰਾ ॥[160]

ਅੰਮ੍ਰਿਤ ਵੇਲੇ ਉਠਿ ਕੈ ਜਾਇ ਅੰਦਰਿ ਦਰੀਆਉ ਨ੍ਹਵੰਦੇ ॥
ਸਹਜਿ ਸਮਾਧਿ ਅਗਾਧਿ ਵਿਚਿ ਇਕ ਮਨਿ ਹੋਇ ਗੁਰ ਜਾਪ ਜਪੰਦੇ ॥
ਮਥੈ ਟਿਕੇ ਲਾਲ ਲਾਇ ਸਾਧ ਸੰਗਤਿ ਚਲਿ ਜਾਇ ਬਹੰਦੇ ॥
ਸਬਦੁ ਸੁਰਤਿ ਲਿਵ ਲੀਣੁ ਹੋਇ ਸਤਿਗੁਰ ਬਾਨੀ ਗਾਇ ਸੁਣੰਦੇ ॥
ਭਾਇ ਭਗਤਿ ਭੈ ਵਰਤਮਾਨ ਗੁਰ ਸੇਵਾ ਗੁਰਪੁਰਬ ਕਰੰਦੇ ॥
ਸੰਝੈ ਸੋਦਰੁ ਗਾਵਣਾ ਮਨ ਮੇਲੀ ਕਰਿ ਮੇਲਿ ਮਿਲੰਦੇ ॥
ਰਾਤੀ ਕੀਰਤਿ ਸੋਹਿਲਾ ਕਰਿ ਆਰਤੀ ਪਰਸਾਦੁ ਵੰਡੰਦੇ ॥
ਗੁਰਮੁਖਿ ਸੁਖ ਫਲੁ ਪਿਰਮ ਚਖੰਦੇ ॥[161]

ਕੁਰਬਾਣੀ ਤਿਨ੍ਹਾਂ ਗੁਰਸਿਖਾਂ ਪਿਛਲ ਰਾਤੀ ਉਠਿ ਬਹੰਦੇ ॥
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਅੰਮ੍ਰਿਤੁ ਵੇਲੈ ਸਰਿ ਨਾਵੰਦੇ ॥
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਹੋਇ ਇਕ ਮਨਿ ਗੁਰ ਜਾਪੁ ਜਪੰਦੇ ॥
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਸਾਧ ਸੰਗਤਿ ਚਲਿ ਜਾਇ ਜੁੜੰਦੇ ॥
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਗੁਰਬਾਣੀ ਨਿਤਿ ਗਾਇ ਸੁਣੰਦੇ ॥
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਮਨਿ ਮੇਲੀ ਕਰਿ ਮੇਲਿ ਮਿਲੰਦੇ ॥
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਭਾਇ ਭਗਤਿ ਗੁਰਪੁਰਬ ਕਰੰਦੇ ॥
ਗੁਰ ਸੇਵਾ ਫਲੁ ਸੁਫਲ ਫਲੰਦੇ ॥[162]

ਸਤਿਗੁਰੁ ਸਚੁ ਦਾਤਾਰੁ ਹੈ ਮਾਣਸ ਜਨਮੁ ਅਮੋਲੁ ਦਿਵਾਇਆ ॥
ਮੂਹੁ ਅਖੀ ਨਕੁ ਕੰਨੁ ਕਰਿ ਹਥ ਪੈਰ ਦੇ ਚਲੈ ਚਲਾਇਆ ॥
ਭਾਉ ਭਗਤਿ ਉਪਦੇਸੁ ਕਰਿ ਨਾਮੁ ਦਾਨੁ ਇਸਨਾਨੁ ਦਿੜਾਇਆ ॥
ਅੰਮ੍ਰਿਤ ਵੇਲੈ ਨਾਵਣਾ ਗੁਰਮੁਖਿ ਜਪੁ ਗੁਰਮੰਤੁ ਜਪਾਇਆ ॥
ਰਾਤਿ ਆਰਤੀ ਸੋਹਿਲਾ ਮਾਇਆ ਵਿਚਿ ਉਦਾਸੁ ਰਹਾਇਆ ॥
ਮਿਠਾ ਬੋਲਣੁ ਨਿਵਿ ਚਲਣੁ ਹਥਹੁ ਦੇਇ ਨ ਆਪੁ ਗਣਾਇਆ ॥
ਚਾਰਿ ਪਦਾਰਥ ਪਿਛੈ ਲਾਇਆ ॥[163]

ਪਿਛਲ ਰਾਤੀਂ ਜਾਗਣਾ ਨਾਮੁ ਦਾਨੁ ਇਸਨਾਨੁ ਦਿੜਾਏ ॥
ਮਿਠਾ ਬੋਲਣੁ ਨਿਵ ਚਲਣੁ ਹਥਹੁ ਦੇ ਕੈ ਭਲਾ ਮਨਾਏ ॥
ਥੋੜਾ ਸਵਣਾ ਖਾਵਣਾ ਥੋੜਾ ਬੋਲਨੁ ਗੁਰਮਤਿ ਪਾਏ ॥
ਘਾਲਿ ਖਾਇ ਸੁਕ੍ਰਿਤੁ ਕਰੈ ਵਡਾ ਹੋਇ ਨ ਆਪੁ ਗਣਾਏ ॥
ਸਾਧ ਸੰਗਤਿ ਮਿਲਿ ਗਾਂਵਦੇ, ਰਾਤਿ ਦਿਹੈਂ ਨਿਤ ਚਲਿ ਚਲਿ ਜਾਏ ॥
ਸਬਦ ਸੁਰਤਿ ਪਰਚਾ ਕਰੈ, ਸਤਿਗੁਰ ਪਰਚੈ ਮਨੁ ਪਰਚਾਏ ॥
ਆਸਾ ਵਿਚਿ ਨਿਰਾਸੁ ਵਲਾਏ ॥[164]

ਗੁਰ ਚੇਲਾ ਚੇਲਾ ਗੁਰੂ ਗੁਰੁ ਸਿਖ ਸੁਣਿ ਗੁਰਸਿਖੁ ਸਦਾਵੈ ॥
ਇਕ ਮਨਿ ਇਕੁ ਅਰਾਧਣਾ ਬਾਹਰਿ ਜਾਂਦਾ ਵਰਜਿ ਰਹਾਵੈ ॥
ਹੁਕਮੀ ਬੰਦਾ ਹੋਇ ਕੈ ਖਸਮੈ ਦਾ ਭਾਣਾ ਤਿਸੁ ਭਾਵੈ ॥
ਮੁਰਦਾ ਹੋਇ ਮੁਰੀਦ ਸੋਇ ਕੋ ਵਿਰਲਾ ਗੁਰਿ ਗੋਰਿ ਸਮਾਵੈ ॥

ਪੈਰੀ ਪੈ ਪਾਖਾਕੁ ਹੋਇ ਪੈਰਾਂ ਉਪਰਿ ਸੀਸੁ ਧਰਾਵੈ ॥
ਆਪੁ ਗਵਾਏ ਆਪੁ ਹੋਇ ਦੂਜਾ ਭਾਉ ਨ ਨਦਰੀ ਆਵੈ ॥
ਗੁਰਸਿਖੀ ਗੁਰੁਸਿਖੁ ਕਮਾਵੈ ॥[165]

ਗੁਰਸਿਖ ਭਲਕੇ ਉਠ ਕਰਿ ਅੰਮ੍ਰਿਤ ਵੇਲੇ ਸਰੁ ਨ੍ਹਾਵੰਦਾ ॥
ਗੁਰੁ ਕੈ ਬਚਨ ਉਚਾਰਿ ਕੈ ਧਰਮਸਾਲ ਦੀ ਸੁਰਤਿ ਕਰੰਦਾ ॥
ਸਾਧ ਸੰਗਤਿ ਵਿਚਿ ਜਾਇ ਕੈ ਗੁਰਬਾਣੀ ਦੇ ਪ੍ਰੀਤਿ ਸੁਣੰਦਾ ॥
ਸੰਕਾ ਮਨਹੁੰ ਮਿਟਾਇਕੈ ਗੁਰਸਿਖਾਂ ਦੀ ਸੇਵ ਕਰੰਦਾ ॥
ਕਿਰਤ ਵਿਰਤ ਕਰਿ ਧਰਮੁ ਦੀ ਲੈ ਪਰਸਾਦ ਆਣਿ ਵਰਤੰਦਾ ॥
ਗੁਰਸਿਖਾਂ ਨੋ ਦੇਇ ਕਰਿ ਪਿੱਛੋਂ ਬਚਿਆ ਆਪੁ ਖਵੰਦਾ ॥
ਕਲੀ ਕਾਲ ਪਰਗਾਸ ਕਰਿ ਗੁਰ ਚੇਲਾ ਚੇਲਾ ਗੁਰੁ ਸੰਦਾ ॥
ਗੁਰਮੁਖ ਗਾਡੀ ਰਾਹੁ ਚਲੰਦਾ ॥[166]

## ਭਾਉ ਭਗਤੀ

ਭਾਈ ਗੁਰਦਾਸ ਜੀ ਦੀ ਰਚਨਾ ਵਿਚੋਂ ਉਪਰੋਕਤ ਉਦਾਹਰਣਾਂ ਤੋਂ ਭਲੀਭਾਂਤ ਸਪਸ਼ਟ ਹੋ ਜਾਂਦਾ ਹੈ ਕਿ ਸਿੱਖੀ ਸਾਧਨਾ ਮੂਲ ਰੂਪ ਵਿਚ ਪ੍ਰੇਮ-ਸਾਧਨਾ ਹੈ। ਇਸ ਨੂੰ ਭਾਇ ਭਗਤੀ, ਭਾਉ ਭਗਤੀ, ਪ੍ਰੇਮ ਭਗਤੀ, ਨਾਮ-ਸਾਧਨਾ, ਸ਼ਬਦ-ਸੁਰਤ ਸਾਧਨਾ ਆਦਿ ਨਾਮ ਵੀ ਦਿੱਤੇ ਗਏ ਹਨ। ਇਸ ਭਗਤੀ ਦਾ ਆਦਿ ਅੰਤ ਪ੍ਰੇਮ ਹੀ ਹੈ। ਪ੍ਰੇਮ ਸਰੂਪ ਪਰਮਾਤਮਾ ਆਪਣੀ ਮਨੁੱਖਤਾ ਦੇ ਪ੍ਰੇਮ ਵਿਚ ਆਪਣਾ ਗਿਆਨ, ਹੁਕਮ, ਉਪਦੇਸ਼, ਸ਼ਬਦ ਪ੍ਰਗਟ ਕਰਦਾ ਹੈ। ਇਸ ਗਿਆਨ, ਹੁਕਮ, ਉਪਦੇਸ਼, ਸ਼ਬਦ ਦੀ ਪ੍ਰੇਮ ਦੁਆਰਾ ਕਮਾਈ ਕਰਕੇ ਮਨੁੱਖ ਪ੍ਰੇਮ ਸ੍ਰੋਤ ਪਰਮਾਤਮਾ ਨਾਲ ਅਭੇਦਤਾ ਪ੍ਰਾਪਤ ਕਰ ਲੈਂਦਾ ਹੈ। ਪ੍ਰੇਮ-ਸਾਧਨਾ ਨਾਮ ਤੋਂ ਇਥੇ ਇੱਕ ਭੁਲੇਖਾ ਪੈ ਸਕਦਾ ਹੈ ਕਿ ਸ਼ਾਇਦ ਸਿੱਖੀ-ਸਾਧਨਾ ਗੁਰੂ ਨਾਨਕ ਸਾਹਿਬ ਤੋਂ ਪਹਿਲਾਂ ਪ੍ਰਚਲਿਤ ਪ੍ਰੇਮ ਸਾਧਨਾ ਦੀਆਂ ਕਈ ਵੰਨਗੀਆਂ ਵਿਚੋਂ ਹੀ ਕਿਸੇ ਇੱਕ ਨੂੰ ਅਪਣਾਉਂਦੀ ਹੈ। ਸਚਾਈ ਇਹ ਨਹੀਂ ਹੈ। ਭਾਈ ਗੁਰਦਾਸ ਜੀ ਦੀ ਹੀ ਗਵਾਹੀ ਅਨੁਸਾਰ ਗੁਰੂ ਨਾਨਕ ਜੀ ਨੂੰ ਪ੍ਰਚਲਿਤ ਸਾਧਨਾਵਾਂ ਵਿਚੋਂ ਪ੍ਰੇਮ ਜਾਂ ਭਾਉ ਲਭਿਆ ਹੀ ਨਹੀਂ। ਦੂਜੇ ਪੂਰਬ ਪ੍ਰਚਲਿਤ ਪ੍ਰੇਮ ਸਾਧਨਾ ਦੀਆਂ ਅਨੇਕਾਂ ਵੰਨਗੀਆਂ ਨੇ ਜੋ ਬਾਹਰੀ ਰੂਪ ਗ੍ਰਹਿਣ ਕਰ ਲਿਆ ਸੀ, ਸਿੱਖ ਸਾਧਨਾ ਉਨ੍ਹਾਂ ਵਿਚੋਂ ਕਿਸੇ ਨੂੰ ਵੀ ਪ੍ਰਵਾਨ ਨਹੀਂ ਕਰਦੀ। ਸਿੱਖੀ–ਸਾਧਨਾ ਵਿਚ ਪ੍ਰੇਮ ਭਗਤੀ ਜਾਂ ਭਾਉ ਭਗਤੀ ਇੱਕ ਮੌਲਿਕ ਰੂਪ ਧਾਰਨ ਕਰਦੀ ਹੈ ਜਿਹੜਾ ਪੂਰਬ ਪ੍ਰਚਲਿਤ ਵੈਸ਼ਨਵ, ਸ਼ੈਵ, ਸੂਫੀ, ਬੋਧੀ, ਨਿਰਗੁਣ, ਸਰਗੁਣ ਆਦਿ ਧਾਰਾਵਾਂ ਵਿਚੋਂ ਕਿਸੇ ਵਿਚ ਵੀ ਨਹੀਂ ਦੇਖਿਆ ਜਾ ਸਕਦਾ। ਪਿਛੇ ਅਸੀਂ ਸਿੱਖੀ ਸਰੂਪ ਦੀ ਵਿਚਾਰ ਕਰਦਿਆਂ 'ਸਤਿਗੁਰੂ', 'ਗੁਰਸਿੱਖ', 'ਸੰਗਤ' ਨਾਮ ਦੇ ਗੁਰਸਿੱਖੀ ਦੇ ਤਿੰਨ ਪ੍ਰਧਾਨ ਤੇ ਮੂਲ ਆਧਾਰ ਤੱਤਾਂ ਦੀ ਵਿਚਾਰ ਕੀਤੀ ਹੈ। ਇਹੀ ਮੂਲ ਤੱਤ ਹੀ ਸਿੱਖ-ਸਾਧਨਾ ਦਾ ਵਿਲੱਖਣ ਸਰੂਪ ਨਿਰਧਾਰਿਤ ਕਰਦੇ ਹਨ ਅਤੇ ਸਿੱਖ ਭਾਉ-ਭਗਤੀ ਸਾਧਨਾ ਦੀ ਪ੍ਰਚਲਿਤ ਭਗਤੀ ਧਾਰਾਵਾਂ ਤੋਂ ਵਿਲੱਖਣ ਪਛਾਣ ਵੀ ਨਿਰਧਾਰਿਤ ਕਰਦੇ ਹਨ। ਇਥੇ ਅਸੀਂ ਕਿਸੇ ਤੁਲਨਾਤਮਿਕ ਵਿਚਾਰ ਜਾਂ ਖੰਡਨ ਮੰਡਨ ਦੀ ਪ੍ਰਕ੍ਰਿਆ ਵਿਚ ਪੈਣ ਦੀ ਥਾਂ ਭਾਈ ਗੁਰਦਾਸ ਜੀ ਦੁਆਰਾ ਪ੍ਰਸਤੁਤ ਭਾਉ ਭਗਤੀ ਸਾਧਨਾ ਦੇ ਬੁਨਿਆਦੀ ਤੱਤਾਂ ਦੀ ਸੰਖ਼ੇਪ ਵਿਚਾਰ ਵੱਲ ਮੁੜ ਸਕਦੇ ਹਾਂ, ਜਿਸ ਵਿਚ ਤੁਲਨਾ ਅਤੇ

ਖੰਡਨ ਮੰਡਨ ਦਾ ਮਨੋਰਥ ਆਪ ਹੀ ਪੂਰਾ ਹੋ ਜਾਵੇਗਾ। ਪਹਿਲਾਂ ਸਾਧਨਾ ਮਾਰਗ ਦੇ ਨਾਮ ਕਰਣ ਬਾਰੇ ਭਾਈ ਗੁਰਦਾਸ ਜੀ ਦੇ ਹੀ ਆਧਾਰ ਤੇ।

ਭਾਈ ਗੁਰਦਾਸ ਜੀ ਗੁਰੂ ਨਾਨਕ ਦੇਵ ਜੀ ਨੂੰ ਕਲਿਯੁਗ ਦੇ ਰਖਿਅਕ ਰੂਪ ਵਿਚ ਪ੍ਰਸਤੁਤ ਕਰਦੇ ਹਨ ਅਤੇ ਕਲਿਜੁਗ ਦੀ ਸਾਧਨਾ ਭਾਉ ਭਗਤੀ ਹੀ ਪ੍ਰਵਾਨ ਕਰਦੇ ਹਨ :

ਕਲਿਜੁਗ ਕੀ ਸੁਣ ਸਾਧਨਾ ਕਰਮ ਕਿਰਤਿ ਕੀ ਚਲੈ ਨ ਕਾਈ ॥
ਬਿਨਾ ਭਜਨ ਭਗਵਾਨ ਕੇ ਭਾਉ ਭਗਤਿ ਬਿਨੁ ਠਉੜਿ ਨ ਪਾਈ ॥
ਲਹੇ ਕਮਾਣਾ ਏਤ ਜੁਗਿ ਪਿਛਲੀ ਜੁਗੀਂ ਕਰੀ ਕਮਾਈ ॥
ਪਾਇਆ ਮਾਨਸ ਦੇਹਿ ਕਉ ਐਥੌਂ ਚੁਕਿਆ ਠੌਰ ਨ ਠਾਈ ॥
ਕਲਿਜੁਗ ਕੇ ਉਪਕਾਰਿ ਸੁਣਿ ਜੈਸ ਬੇਦ ਅਥਰਵਣ ਗਾਈ ॥
ਭਾਉ ਭਗਤਿ ਪਰਵਾਨ ਹੈ ਜਗ ਹੋਮ ਗੁਰਪੁਰਬਿ ਕਮਾਈ ॥
ਕਰਿ ਕੇ ਨੀਚ ਸਦਾਵਣਾ ਤਾਂ ਪ੍ਰਭੁ ਲੇਖੈ ਅੰਦਰਿ ਪਾਈ ॥
ਕਲਿਜੁਗਿ ਨਾਵੈ ਕੀ ਵਡਿਆਈ ॥[167]

ਜਦੋਂ ਸੁਮੇਰ ਪ੍ਰਬਤ ਤੇ ਸਿੱਧ ਗੁਰੂ ਨਾਨਕ ਦੇਵ ਜੀ ਨੂੰ ਪੁੱਛਦੇ ਹਨ ਕਿ ਤੁਸੀਂ ਕਿਹੜੀ ਸ਼ਕਤੀ ਨਾਲ ਇਥੇ ਆ ਪੁੱਜੇ ਤਾਂ ਗੁਰੂ ਨਾਨਕ ਦੇਵ ਜੀ ਉੱਤਰ ਦਿੰਦੇ ਹਨ :

ਹਉ ਜਪਿਆ ਪਰਮੇਸਰੋ ਭਾਉ ਭਗਤਿ ਸੰਗ ਤਾੜੀ ਲਾਈ ॥[168]

ਇਸੇ ਭਾਉ ਭਗਤੀ ਦਾ ਕਾਲ ਗੁਰੂ ਨਾਨਕ ਦੇਵ ਜੀ ਨੂੰ ਤੀਰਥਾਂ ਪੁਰਬਾਂ ਤੇ ਮਿਲਿਆ :

ਪੁਰਬ ਧਰਮਿ ਬਹੁ ਕਰਮਿ ਕਰਿ
ਭਾਉ ਭਗਤਿ ਬਿਨੁ ਕਿਤੇ ਨਾ ਲੇਖੇ ॥[169]

ਭਾਉ ਭਗਤੀ ਦਾ ਮਾਰਗ ਹੀ ਸਤਿਗੁਰੂ ਜੀ ਨੇ ਸਥਾਪਤ ਕੀਤਾ :

ਭਾਉਭਗਤਿ ਗੁਰ ਪੁਰਬਿ ਕਰਿ ਨਾਮੁ ਦਾਨੁ ਇਸਨਾਨੁ ਦ੍ਰਿੜ੍ਹਾਇਆ ॥[170]

ਮਾਣਸ ਜਨਮੁ ਦੁਲੰਭੁ ਹੈ ਸਫਲ ਜਨਮੁ ਗੁਰ ਸਰਣਿ ਉਧਾਰੇ ॥
ਸਾਧ ਸੰਗਤਿ ਗੁਰ ਸਬਦਿ ਲਿਵ ਭਾਇ ਭਗਤਿ ਗੁਰ ਗਿਆਨ ਵੀਚਾਰੇ ॥
ਪਰਉਪਕਾਰੀ ਗੁਰੂ ਪਿਆਰੇ ॥[171]

ਗੁਰਮਤਿ ਭਾਉ ਭਗਤਿ ਪਰਗਾਸੀ ॥[172]

ਸਤਿਗੁਰੁ ਸਚੁ ਦਾਤਾਰੁ ਹੈ ਮਾਣਸ ਜਨਮੁ ਅਮੋਲੁ ਦਿਵਾਇਆ ॥
ਮੂਹੁ ਅਖੀ ਨਕੁ ਕੰਨੁ ਕਰਿ ਹਥ ਪੈਰ ਦੇ ਚਲੈ ਚਲਾਇਆ।
ਭਾਉ ਭਗਤਿ ਉਪਦੇਸੁ ਕਰਿ ਨਾਮੁ ਦਾਨੁ ਇਸਨਾਨੁ ਦਿੜਾਇਆ ॥[173]

ਗੁਰਸਿਖੀ ਮਰ ਜੀਵਣਾ ਭਾਇ ਭਗਤਿ ਭੈ,ਨਿਮਖ ਨਮੇਖੈ ॥
ਅਲਪਿ ਰਹੈ ਗੁਰ ਸਬਦਿ ਵਿਸੇਖੈ ॥[174]

ਗੁਰ ਦਰਸਨ ਗੁਰਸਬਦ ਹੈ ਨਿਜ ਘਰਿ ਭਾਇ ਭਗਤਿ ਰਹਰਾਸੀ ॥[175]

ਸਿੱਖੀ ਸਾਧਨਾ ਨੂੰ ਨਾਮ ਮਾਰਗ, ਗੁਰਮੁਖ ਮਾਰਗ, ਗੁਰਮਤਿ ਮਾਰਗ ਆਦਿ ਨਾਮ ਵੀ ਦਿੱਤੇ ਗਏ ਹਨ। ਪਰ ਸਾਧਨਾ ਵਿਚ ਭਾਉ, ਪ੍ਰੇਮ ਬਨਿਆਦੀ ਤੱਤ ਹੋਣ ਕਰਕੇ

ਭਾਉ ਭਗਤੀ ਕਹਿਣਾ ਵੀ ਅਨੁਚਿਤ ਨਹੀਂ। ਭਾਈ ਗੁਰਦਾਸ ਜੀ ਨੇ ਗੁਰਸਿੱਖੀ ਦੇ ਪ੍ਰਸੰਗ ਵਿਚ ਭਾਉ ਭਗਤੀ ਦੇ ਵਸ਼ਿਸ਼ਟ ਅਰਥ ਬਿਆਨ ਕਰਨ ਲਈ ਕਦੇ ਇਸ ਨੂੰ 'ਨਾਮ ਦਾਨ ਇਸਨਾਨ' ਨਾਲ ਮੇਲ ਕੇ ਦਸਿਆ ਹੈ ਕਦੇ 'ਸ਼ਬਦ ਸੁਰਤ' ਨਾਲ ਕਦੇ 'ਸਾਧ ਸੰਗਤ' ਨਾਲ ਅਤੇ ਕਦੇ 'ਗ੍ਰਹਿਸਤ ਜੀਵਨ' ਨਾਲ। ਸਿੱਖੀ ਸਾਧਨਾ ਦੇ ਪ੍ਰਧਾਨ ਤੱਤਾਂ ਦੀ ਸੰਖੇਪ ਵਿਚਾਰ ਅਸੀਂ, ਪ੍ਰੇਮ, ਭਾਉ ਦੀ ਵਿਚਾਰ ਤੋਂ ਹੀ ਸ਼ੁਰੂ ਕਰ ਸਕਦੇ ਹਾਂ। ਪਰਮਾਤਮਾ ਤਾਂ ਅਗੰਮ, ਅਲਖ, ਅਪਰੰਪਰ, ਅਗੋਚਰ ਹੈ, ਉਸ ਨੂੰ ਜਾਨਣ ਤੇ ਮਿਲਣ ਦਾ ਇੱਕੋ ਇੱਕ ਸਾਧਨ ਹੈ ਪਿਆਰ। ਪਿਆਰ ਪਰਮਾਤਮਾ ਦੀ ਵੀ ਭੁੱਖ ਹੈ। ਪਰਮਾਤਮਾ ਆਪਣੇ ਪਿਆਰੇ ਦੇ ਅਧੀਨ ਹੈ। ਉਸ ਤੱਕ ਰਸਾਈ ਹੋਰ ਕਿਸੇ ਸਾਧਨ ਦੀ ਨਹੀਂ, ਸਿਵਾਏ ਪਿਆਰ ਦੇ :

ਗੋਬਿੰਦ ਭਾਉ ਭਗਤਿ ਦਾ ਭੁਖਾ ॥[176]

ਭਗਤ ਜਨਾ ਦਾ ਕਰੇ ਕਰਾਇਆ ॥ [177]

ਹਉ ਅਧੀਨੁ ਹਾਂ ਭਗਤ ਦੇ ਪਹੁੰਚਿ ਨ ਹੰਘਾਂ ਭਗਤੀ ਦਾਵੈ ॥[178]

ਭਗਤਿ ਹੇਤਿ ਪਰਗਾਸੁ ਕਰਿ ਹੋਇ ਦਇਆਲੁ ਮਿਲੈ ਗਲਿ ਲਾਵੈ ॥
ਸੰਤ ਅਨੰਤ ਨ ਭੇਦ ਗਣਾਵੈ ॥[179]

ਅਗਮਹੁ ਅਗਮੁ ਅਗੰਮੁ ਹੈ ਅਗਮੁ ਅਗਮੁ ਅਤਿ ਅਗਮੁ ਸੁਣਾਏ ॥
ਅਲਖਹੁ ਅਲਖੁ ਅਲਖੁ ਹੈ ਅਲਖੁ ਅਲਖੁ ਲਖ ਅਲਖੁ ਧਿਆਏ ॥
ਅਪਰੰਪਰੁ ਅਪਰੰਪਰਹੁੰ ਅਪਰੰਪਰੁ ਅਪਰੰਪਰੁ ਭਾਏ ॥
ਆਗੋਚਰ ਆਗੋਚਰਹੁੰ ਆਗੋਚਰੁ ਆਗੋਚਰਿ ਜਾਏ ॥
ਪਾਰਬ੍ਰਹਮੁ ਪੂਰਨ ਬ੍ਰਹਮੁ ਸਾਧ ਸੰਗਤਿ ਆਗਾਧਿ ਅਲਾਏ ॥
ਗੁਰਮੁਖਿ ਸੁਖਫਲੁ ਪਿਰਮ ਰਸੁ ਭਗਤਿ ਵਛਲੁ ਹੋਇ ਅਛਲੁ ਛਲਾਏ ॥
ਵੀਹ ਇਕੀਹ ਚੜ੍ਹਾਉ ਚੜ੍ਹਾਏ ॥[180]

ਅਗੰਮ, ਅਗੋਚਰ, ਅਲਖ, ਅਪਰੰਪਰ ਪਰਮਾਤਮਾ ਦਾ ਆਪਣੇ ਆਪੇ ਨੂੰ ਲਖਾਉਣਾ ਜਾਂ ਪ੍ਰਗਟ ਕਰਨਾ ਵੀ ਆਪਣੇ ਪਿਆਰਿਆਂ ਦੇ ਪਿਆਰ ਕਾਰਨ ਹੀ ਹੁੰਦਾ ਹੈ :

ਪਾਰਬ੍ਰਹਮੁ ਪੂਰਨ ਬ੍ਰਹਮੁ ਨਿਰੰਕਾਰਿ ਆਕਾਰੁ ਬਣਾਇਆ ॥
ਅਬਿਗਤਿ ਗਤਿ ਆਗਾਧਿ ਬੋਧ ਗੁਰ ਮੂਰਤਿ ਹੋਇ ਅਲਖੁ ਲਖਾਇਆ ॥
ਸਾਧ ਸੰਗਤਿ ਸਚਖੰਡ ਵਿਚਿ ਭਗਤਿ ਵਛਲ ਹੋਇ ਅਛਲ ਛਲਾਇਆ ॥
ਚਾਰਿ ਵਰਨ ਇਕ ਵਰਨ ਹੁਇ ਆਦਿ ਪੁਰਖੁ ਆਦੇਸੁ ਕਰਾਇਆ ॥
ਧਿਆਨ ਮੂਲੁ ਦਰਸਨੁ ਗੁਰੂ ਛਿਅ ਦਰਸਨ ਦਰਸਨ ਵਿਚਿ ਆਇਆ ॥
ਆਪੇ ਆਪਿ ਨ ਆਪੁ ਜਣਾਇਆ ॥[181]

ਸਤਿਗੁਰ ਪੁਰਖੁ ਦਇਆਲੁ ਦਇਆ ਕਰਿ ਆਇਆ ॥
ਨਿਰੰਕਾਰ ਆਕਾਰੁ ਸਬਦੁ ਸੁਣਾਇਆ ॥ [182]

ਸਤਿਗੁਰ ਸਿਖ ਰਿਦੈ ਪ੍ਰਥਮ ਕ੍ਰਿਪਾ ਕੈ ਬਸੈ,
ਤਾਂ ਪਾਛੈ ਕਰਤ ਆਗਯਾ ਮਯਾ ਕੈ ਮਨਾਵਈ ॥
ਆਗਯਾ ਮਾਨ ਗਯਾਨ ਗੁਰ ਪਰਮ ਨਿਧਾਨ ਦਾਨ,
ਗੁਰਮੁਖ ਸੁਖ ਫਲ ਨਿਜ ਪਦ ਪਾਵਈ ॥

ਨਾਮ ਨਿਹਕਾਮ ਧਾਮ ਸਹਜ ਸਮਾਧਿ ਲਿਵ,
ਅਗਮ ਅਗਾਧ ਕਥਾ ਕਹਿਤ ਨ ਆਵਈ ॥
ਜੈਸੋ ਜੈਸੋ ਭਾਉ ਕਰ ਪੂਜਤ ਪਦਾਰਬਿੰਦ,
ਸਕਲ ਸੰਸਾਰ ਕੈ ਮਨੋਰਥ ਪੁਜਾਵਈ ॥[183]

ਭਾਈ ਗੁਰਦਾਸ ਜੀ ਤਾਂ ਸਤਿਗੁਰੂ ਦੇ ਪਿਆਰ ਸੰਬੰਧੀ ਇਥੋਂ ਤਕ ਕਹਿ ਗਏ ਹਨ :

ਚਰਨ ਸਰਨ ਗੁਰ ਏਕ ਪੈਂਡ ਜਾਇ ਚਲ,
ਸਤਿਗੁਰ ਕੋਟਿ ਪੈਂਡ ਆਗੇ ਹੋਇ ਲੇਤ ਹੈਂ ॥
ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰ,
ਸਿਮਰਨ ਤਾਂਹਿ ਬਾਰੰਬਾਰ ਗੁਰ ਹੇਤ ਹੈਂ ॥
ਭਾਵਨੀ ਭਗਤਿ ਭਾਇ ਕੌਡੀ ਅਗ੍ਰ ਭਾਗ ਰਾਖੈ,
ਤਾਂਹਿ ਗੁਰ ਸਰਬ ਨਿਧਾਨ ਦਾਨ ਦੇਤ ਹੈਂ ॥
ਸਤਿਗੁਰ ਦਯਾ ਨਿਧਿ ਮਹਿਮਾ ਅਗਾਧ ਬੋਧ,
ਨਮੋ ਨਮੋ ਨਮੋ ਨਮੋ ਨੇਤਿ ਨੇਤਿ ਨੇਤਿ ਹੈਂ ॥[184]

ਗੁਰੂ ਅਤੇ ਸਿੱਖ ਦਾ ਰਿਸ਼ਤਾ ਹੀ ਸਤਿਗੁਰੂ ਦੀ ਮਿਹਰ ਅਤੇ ਸਿੱਖ ਦੀ ਮੁਹੱਬਤ ਦਾ ਰਿਸ਼ਤਾ ਹੈ। ਪਰਮਾਤਮਾ ਦੇ ਪਿਆਰ ਵਿਚ ਰੰਗਿਆ ਜਾਣਾ ਹੀ ਸਿੱਖੀ ਹੈ :

ਮਿਹਰ ਮੁਹਬਤਿ ਆਸਕੀ ਇਸਕੁ ਮੁਸਕੁ ਕਿਉ ਲੁਕੈ ਲੁਕਾਇਆ ॥
ਚੰਦਨ ਵਾਸੁ ਵਣਾਸਪਤਿ ਹੋਇ ਸੁਗੰਧੁ ਨ ਆਪੁ ਗਣਾਇਆ ॥
ਨਦੀਆਂ ਨਾਲੇ ਗੰਗ ਮਿਲਿ ਹੋਇ ਪਵਿਤੁ ਨ ਆਖਿ ਸੁਣਾਇਆ ॥
ਹੀਰੇ ਹੀਰਾ ਬੇਧਿਆ ਅਣੀ ਕਣੀ ਹੋਇ ਰਿਦੈ ਸਮਾਇਆ ॥
ਸਾਧ ਸੰਗਤਿ ਮਿਲਿ ਸਾਧ ਹੋਇ ਪਾਰਸ ਮਿਲਿ ਪਾਰਸ ਹੋਇ ਆਇਆ ॥
ਨਿਹਚਉ ਨਿਹਚਲੁ ਗੁਰਮਤੀ ਭਗਤਿ ਵਛਲੁ ਹੋਇ ਅਛਲੁ ਛਲਾਇਆ ॥
ਗੁਰਮੁਖਿ ਸੁਖ ਫਲੁ ਅਲਖੁ ਲਖਾਇਆ ॥[185]

ਪਰਮਾਤਮਾ ਵਿਚ ਸਮਾ ਜਾਣ ਦਾ ਰਾਹ ਸਿਰਫ਼ ਪ੍ਰੇਮ ਦਾ ਰਾਹ ਹੈ, ਬਾਕੀ ਸਭ ਸਾਧਨ ਇਸ ਦੇ ਬਰਾਬਰ ਨਹੀਂ :

ਸਹਸ ਸਿਆਣਪ ਲਖ ਕੰਮ ਨ ਆਵਈ ॥
ਗਿਆਨ ਧਿਆਨ ਉਨਮਾਨੁ ਅੰਤੁ ਨ ਪਾਵਹੀ ॥
ਲਖ ਸਸੀਅਰ ਲਖ ਭਾਨ ਅਹਿਨਿਸਿ ਧਯਾਵਹੀ ॥
ਲਖ ਪਰਕਿਰਤਿ ਪਰਾਣ ਕਰਮ ਕਮਾਵਹੀ ॥
ਲਖ ਲਖ ਗਰਬ ਗੁਮਾਨ ਲਜ ਲਜਾਵਹੀ ॥
ਲਖ ਲਖ ਦੀਨ ਇਮਾਨ ਤਾੜੀ ਲਾਵਹੀ ॥
ਭਾਉ ਭਗਤਿ ਭਗਵਾਨ ਸਚਿ ਸਮਾਵਹੀ ॥[186]

ਸਾਧਨਾ ਉਤਨੀ ਹੀ ਸਫਲ ਹੁੰਦੀ ਹੈ ਜਿਤਨਾ ਉਸ ਦੇ ਪਿਛੇ ਪਿਆਰ ਹੁੰਦਾ ਹੈ :

ਤੈਸੇ ਗੁਰਦੇਵ ਸੇਵ ਅਲਖ ਅਭੇਵ ਗਤਿ,
ਜੈਸੋ ਜੈਸੋ ਭਾਉ ਤੈਸੀ ਕਾਮਨਾ ਪੁਜਾਵਈ ॥[187]

ਤੈਸੇ ਗੁਰ ਸ਼ਰਨ ਆਵਤ ਹੈਂ ਅਨੇਕ ਸਿਖ,
ਜੈਸੋ ਜੈਸੋ ਭਾਉ ਤੈਸੀ ਕਾਮਨਾ ਪੂਜਾਵਈ ॥[188]

ਸਮੁੱਚੀ ਸਿੱਖੀ ਸਾਧਨਾ ਪਿਛੇ ਬੁਨਿਆਦੀ ਤੱਤ ਪ੍ਰੇਮ ਹੀ ਹੈ :

ਸਾਧ ਸੰਗਤਿ ਗੁਰ ਸਬਦਿ ਲਿਵ ਭਾਇ ਭਗਤਿ ਗੁਰ ਗਿਆਨ ਵੀਚਾਰੇ ॥[189]

ਸਾਧ ਸੰਗਤਿ ਗੁਰ ਸਬਦੁ ਸੁਣਿ ਭਾਉ ਭਗਤਿ ਹਿਰਦੈ ਨ ਧਰੰਦਾ ॥
ਅੰਨ੍ਹਾਂ ਅਖੀ ਹੋਂਦਈ ਬੋਲਾ ਕੰਨਾਂ ਸੁਣ ਨ ਸੁਣੰਦਾ ॥
ਬਧਾ ਚਟੀ ਜਾਇ ਭਰੰਦਾ ॥[190]

ਸਾਧ ਸੰਗਤ ਵਿਚ ਸਾਧਨਾ ਭਾਉ ਭਗਤੀ ਦੀ ਹੀ ਸਾਧਨਾ ਹੈ। ਗੁਰਸਿੱਖਾਂ ਦੀ ਸੰਗਤ ਵਿਚੋਂ ਪਿਆਰ ਸਿਖਿਆ ਜਾਂਦਾ ਹੈ ਅਤੇ ਆਪ ਤਰਕੇ ਹੋਰਨਾਂ ਨੂੰ ਛੁਡਾਣਾ ਵੀ ਪ੍ਰੇਮ ਤੋਂ ਹੀ ਪ੍ਰੇਰਿਤ ਹੁੰਦਾ ਹੈ :

ਸਾਧ ਸੰਗਤਿ ਸਚੁ ਖੰਡੁ ਹੈ ਭਾਉ ਭਗਤਿ ਅਭਿਆਸੀ ॥[191]

ਭਾਇ ਭਗਤਿ ਭੈ ਸੇਵਦੇ ਗੁਰ ਪੁਰਬ ਕਰਾਏ ॥[192]

ਗੁਰਸਿਖਾਂ ਭੈ ਭਾਇ ਸਬਦੁ ਕਮਾਇਆ ॥
ਇਕਸ ਪਿਛੈ ਲਾਇ ਲਖ ਛੁਡਾਇਆ ॥[193]

ਗੁਰਮੁਖਿ ਸੁਖ ਫਲੁ ਭਾਉ ਭਉ ਸਹਜੁ ਬੈਰਾਗੁ ਸਦਾ ਵਿਗਸੰਦਾ ॥
ਪੂਰਣੁ ਪਰਉਪਕਾਰੁ ਕਰੰਦਾ ॥[194]

ਗੁਰਸਿਖ਼ ਸੰਗਤ ਮਿਲਾਪ ਕੋ ਪ੍ਰਤਾਪ ਐਸੋ,
ਪ੍ਰੇਮ ਕੈ ਪਰਸਪਰ ਪਗ ਲਪਟਾਵਹੀ ॥[195]

ਪਰਮਾਤਮਾ ਦੀ ਪ੍ਰਾਪਤੀ ਦਾ ਇੱਕ ਸੰਭਵ ਸਾਧਨ ਪ੍ਰੇਮ ਰੂਪ ਪਰਮਾਤਮਾ ਵਿਚ ਪ੍ਰੇਮ-ਸਾਧਨਾ ਦੁਆਰਾ ਅਭੇਦ ਹੋ ਜਾਣਾ ਹੈ। ਜਦੋਂ ਪਰਮਾਤਮਾ ਦਾ ਪਿਆਰ ਹਿਰਦੇ ਵਿਚ ਵਸ ਜਾਵੇ ਤਾਂ ਮਨ ਦੀਆਂ ਵਾਸਨਾਵਾਂ, ਜਿਹੜੀਆਂ ਮਨੁੱਖ ਦੇ ਸਾਰੇ ਦੁੱਖਾਂ ਕਲੇਸ਼ਾਂ ਅਤੇ ਭਟਕਣਾ ਦਾ ਕਾਰਨ ਹਨ, ਆਪ ਹੀ ਸ਼ਾਂਤ ਹੋ ਜਾਂਦੀਆਂ ਹਨ :

ਅਬਿਗਤਿ ਗਤਿ ਕਤ ਆਵਤ ਅੰਤਰ ਗਤਿ,
ਅਕਥ ਕਥਾ ਸੁ ਕਹਿ ਕੈਸੇ ਕੈ ਸੁਨਾਈਐ ॥
ਅਲਖ ਅਪਾਰ ਕਿਧੌਂ ਪਾਈਅਤਿ ਪਾਰ ਕੈਸੇ,
ਦਰਸ ਅਦਰਸ ਕੋ ਕੈਸੇ ਕੈ ਦਿਖਾਈਐ ॥
ਅਗਮ ਅਗੋਚਰ ਅਗਹੁ ਗਹੀਐ ਧੌਂ ਕੈਸੇ,
ਲਿਰਾਲੰਬ ਕੋ ਨ ਅਵਲੰਬ ਠਹਿਰਾਈਐ ॥
ਗੁਰਮੁਖ ਸੰਧਿ ਮਿਲੈ ਸੋਈ ਜਾਨੈ ਜਾਮੈ ਬੀਤੈ,
ਬਿਸਮ ਬਿਦੇਹ ਜਲ ਬੂੰਦ ਹ੍ਵੈ ਸਮਾਈਐ ॥[196]

ਚਰਨ ਕਮਲ ਗੁਰ ਜਬਤੇ ਰਿਦੈ ਬਸਾਏ,
ਤਬ ਤੇ ਸਥਿਰ ਚਿਤ ਅਨਤ ਨ ਧਾਵਈ ॥

ਚਰਨ ਕਮਲ ਮਕਰੰਦ ਚਰਣਾਮ੍ਰਿਤ ਕੈ,
ਪ੍ਰਾਪਤਿ ਅਮਰਪਦ ਸਹਜ ਸਮਾਵਈ ॥
ਚਰਨ ਕਮਲ ਗੁਰ ਜਬਤੇ ਧਿਆਨ ਧਾਰੇ,
ਆਨ ਗਯਾਨ ਧਯਾਨ ਸਰਬੰਗ ਬਿਸਰਾਵਈ ॥
ਚਰਨ ਕਮਲ ਗੁਰ ਮਧੁਪ ਕਮਲ ਗਤਿ,
ਮਨ ਮਨਸਾ ਥਕਤ ਨਿਜ ਗ੍ਰਿਹ ਆਵਈ ॥[197]

ਪ੍ਰੇਮ ਭਾਵਨਾ ਸੰਬੰਧੀ ਉਪਰਲੀ ਸੰਖੇਪ ਵਿਚਾਰ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਸਿੱਖ ਸਾਧਨਾ ਦਾ ਮੂਲ ਤੱਤ ਪ੍ਰੇਮ ਹੀ ਹੈ। ਪ੍ਰੇਮ ਹੀ ਇਸ ਦਾ ਆਰੰਭ ਹੈ, ਪ੍ਰੇਮ ਹੀ ਇਸ ਦੀ ਸਾਧਨਾ ਹੈ ਅਤੇ ਪ੍ਰੇਮ ਹੀ ਇਸ ਦੀ ਮੰਜ਼ਿਲ ਹੈ। ਪ੍ਰੇਮ ਮੂਲ ਤੱਤ ਹੋਣ ਤੋਂ ਇਹ ਵੀ ਪ੍ਰਗਟ ਹੈ ਕਿ ਸਾਧਨਾ ਮੂਲ ਰੂਪ ਵਿਚ ਅੰਤਰੀਵੀ ਹੈ। ਸਾਧਨਾ ਦਾ ਮੂਲ ਮਨੋਰਥ ਮਨ ਨੂੰ ਮਾਇਆ ਦੇ ਭਰਮ, ਅਗਿਆਨ, ਰਸਾਂ ਵਲੋਂ ਮੋੜ ਕੇ ਪ੍ਰਭੂ ਚਰਨਾ ਵੱਲ ਲਾਉਣਾ ਹੈ। ਇਹ ਕਾਰਜ ਗਿਆਨ, ਧਿਆਨ, ਹਠ ਕਰਮ ਆਦਿ ਸਾਧਨਾ ਨਾਲੋਂ ਪ੍ਰੇਮ ਨਾਲ ਸੌਖੀ ਤਰ੍ਹਾਂ ਕੀਤਾ ਜਾ ਸਕਦਾ ਹੈ। ਮਨ ਨੂੰ ਦਬਾਉਣ ਸਮਝਾਉਣ ਦੀ ਥਾਂ ਉਸ ਨੂੰ ਸਰਬ ਸੁਖਾਂ ਦੇ ਸੋਮੇ ਪਰਮਾਤਮਾ ਦੇ ਪਿਆਰ ਵਿਚ ਜੋੜਨਾ ਸੰਭਵ ਤੇ ਸੌਖਾ ਹੈ। ਬਸ ਇਹੀ ਸਿੱਖੀ ਮਾਰਗ ਹੈ :

ਮਨ ਮਧੁਕਰ ਗਤਿ ਭ੍ਰਮਤ ਚਤਰ ਕੁੰਟ,
ਚਰਨ ਕਮਲ ਸੁਖ ਸੰਪਟ ਸਮਾਈਐ ॥
ਸੀਤਲ ਸੁਗੰਧ ਅਤਿ ਕੋਮਲ ਅਨੂਪ ਰੂਪ,
ਮਧੁ ਮਕਰੰਦ ਰਸ ਅਨਤ ਨ ਧਾਈਐ ॥
ਸਹਜ ਸਮਾਧਿ ਉਨਮਨ ਜਗ ਮਗ ਜੋਤਿ,
ਅਨਹਦ ਧੁਨਿ ਰੁਨਿ ਝੁਨਿ ਲਿਵ ਲਾਈਐ ॥
ਗੁਰਮੁਖ ਬੀਸ ਇਕਈਸ ਸੋਹੰ ਸੋਈ ਜਾਨੈ,
ਆਪ ਅਪਰੰਪਰ ਅਮਰ ਪਦ ਪਾਈਐ ॥[198]
ਮਨ ਮ੍ਰਿਗ ਮ੍ਰਿਗਮਦ, ਅਛਤ ਅੰਤਰ ਗਤਿ,
ਭੂਲਯੋ ਭ੍ਰਮ ਖੋਜਤ ਫਿਰਤ ਬਨ ਮਾਹੀ ਜੀ ॥
ਦਾਦਰ ਸਰੋਜ ਗਤਿ ਏਕੈ ਸਰਵਰੁ ਬਿਖੈ,
ਅੰਤਰ ਦਿਸੰਤਰ ਹ੍ਵੈ ਸਮਝਤ ਨਾਹੀ ਜੀ ॥
ਜੈਸੇ ਬਿਖਿਆ ਧਰ ਤਜੈ ਨ ਬਿਖ ਬਿਖਮ ਕੋ,
ਅਹਿਨਿਸ ਬਾਵਨ ਬਿਰਖ ਲਪਟਾਹੀ ਜੀ ॥
ਜੈਸੇ ਨਰਪਤਿ ਸੁਪਨੰਤਰ ਭੇਖਾਰੀ ਹੋਇ,
ਗੁਰਮੁਖ ਜਗਤ ਮੈ ਭਰਮ ਮਿਟਾਹੀ ਜੀ ॥[199]

ਪ੍ਰੇਮ ਸਰੂਪ ਪਰਮਾਤਮਾ ਦੀ ਸੋਝੀ ਅਤੇ ਉਸ ਨਾਲ ਅਭੇਦ ਹੋਣ ਲਈ ਪ੍ਰੇਮ ਸਾਧਨਾ ਦੇ ਗਿਆਨ ਦਾ ਉਤਨੀ ਦੇਰ ਤਕ ਕੋਈ ਲਾਹਾ ਨਹੀਂ, ਜਿਤਨੀ ਦੇਰ ਤੱਕ ਪ੍ਰੇਮ ਸਿਧੀ ਦੇ ਸੰਜਮ ਅਤੇ ਜੁਗਤ ਨੂੰ ਧਾਰਨ ਨਾ ਕੀਤਾ ਜਾਵੇ। ਇਸ ਸੰਜਮ ਜਾਂ ਜੁਗਤ ਦੇ ਜੋ

ਦੋ ਬੁਨਿਆਦੀ ਆਧਾਰ ਗੁਰਸਿੱਖੀ ਵਿਚ ਪ੍ਰਵਾਨ ਕੀਤੇ ਗਏ, ਉਹ ਹਨ-ਗੁਰ ਸੰਗਤ ਤੇ ਬਾਣੀ :

ਫੁਲੀ ਵਾਸੁ ਨਿਵਾਸੁ ਹੈ ਕਿਤੁ ਜੁਗਤਿ ਸਮਾਣੀ ॥
ਫੁਲਾਂ ਅੰਦਰਿ ਜਿਉ ਸਾਦੁ ਬਹੁ ਸਿੰਜੇ ਇਕ ਪਾਣੀ ॥
ਘਿਉ ਦੁਧੁ ਵਿਚਿ ਵਖਾਣੀਐ ਜੋ ਮਰਮੁ ਨ ਜਾਣੀ ॥
ਜਿਉ ਬੈਸੰਤਰੁ ਕਾਠ ਵਿਚਿ ਓਹੁ ਅਲਖ ਵਿਡਾਣੀ ॥
ਗੁਰਮੁਖਿ ਸੰਜਮਿ ਨਿਕਲੈ ਪਰਗਟੁ ਪਰਵਾਣੀ ॥
ਪੀਰ ਮੁਰੀਦਾਂ ਪਿਰਹੜੀ ਸੰਗਤਿ ਗੁਰਬਾਣੀ ॥[200]

ਸਤਿਗੁਰੂ ਅਤੇ ਸਾਧ ਸੰਗਤ ਸਿੱਖੀ ਸਾਧਨਾ ਦੇ ਦੋ ਬੁਨਿਆਦੀ ਆਧਾਰ ਹਨ। ਸਤਿਗੁਰੂ ਤੋਂ ਰੱਬੀ ਗਿਆਨ ਦੀ ਸੋਝੀ ਮਿਲਦੀ ਹੈ ਅਤੇ ਸਤਿਸੰਗਤ ਜਾਂ ਸਾਧ ਸੰਗਤ ਉਹ ਸਥਾਨ ਹੈ ਜਿਥੇ ਇਸ ਗਿਆਨ ਦੀ ਕਮਾਈ ਦੀ ਸਿਖਲਾਈ ਅਤੇ ਅਭਿਆਸ ਹੁੰਦਾ ਹੈ। ਸਤਿਗੁਰੂ ਅਤੇ ਸੰਗਤ ਦੀ ਵਿਚਾਰ ਇਸ ਦੇ ਗੁਰਮਤਿ ਵਿਚ ਬੁਨਿਆਦੀ ਮਹੱਤਵ ਨੂੰ ਦੇਖਦਿਆਂ ਪਿਛੇ ਕਰ ਆਏ ਹਾਂ। ਇਥੇ ਉਸ ਨੂੰ ਦੁਹਰਾਣ ਦੀ ਲੋੜ ਨਹੀਂ ਜਾਪਦੀ। ਇਤਨਾ ਜਾਣ ਲੈਣਾ ਹੀ ਕਾਫ਼ੀ ਹੋਵੇਗਾ ਕਿ ਸਿੱਖੀ ਸਾਧਨਾ ਇਨ੍ਹਾਂ ਦੋ ਆਧਾਰਾਂ ਤੇ ਹੀ ਟਿਕੀ ਹੈ। ਸਿੱਖ ਸਾਧਨਾ ਦੇ ਇਨ੍ਹਾਂ ਦੋਹਾਂ ਆਧਾਰਾਂ ਨੂੰ ਪਛਾਣਦਿਆਂ ਸਾਧਨਾ ਦੇ ਕੁਝ ਦੂਜੇ ਹੋਰ ਮਹੱਤਵ ਪੂਰਣ ਤੱਤਾਂ ਦੀ ਸੰਖੇਪ ਵਿਚਾਰ ਇਥੇ ਕਰ ਲੈਣੀ ਉੱਚਿਤ ਹੋਵੇਗੀ।

## ਚਰਨ ਸ਼ਰਣ

ਸਿੱਖੀ ਸਾਧਨਾ ਦਾ ਮੂਲ ਮਨੋਰਥ ਆਪਾ ਭਾਵ ਮੇਟ ਕੇ ਪਰਮਾਤਮਾ ਵਿਚ ਸਮਾਣਾ ਹੈ। ਇਸ ਮਾਰਗ ਦੀ ਪਹਿਲੀ ਸ਼ਰਤ ਆਪਾ ਤਿਆਗ ਕੇ ਸਤਿਗੁਰੂ, ਪਰਮਾਤਮਾ ਦੀ ਸ਼ਰਨ ਵਿਚ ਜਾਣਾ ਹੈ। ਦੂਜੇ ਮੱਤਾਂ ਦੀ ਹਉਮੈਂ ਦੇ ਟਾਕਰੇ ਤੇ ਗੁਰਮਤਿ ਦੀ ਸੱਤਾ ਨਾਮ ਤੇ ਗਰੀਬੀ ਵਿਚ ਹੈ। ਇਹੀ ਦਾਤ ਸਤਿਗੁਰੂ ਨੂੰ ਰੱਬੀ ਦਰਗਾਹ ਵਿਚੋਂ ਮਿਲੀ ਸੀ। ਸਤਿਗੁਰੂ ਨੇ ਸਿੱਖਾਂ ਦੀ ਰਹਿਰਾਸ ਹੀ ਪੈਰੀਂ ਪੈਣਾ ਕੀਤੀ ਹੈ ਅਤੇ ਸ਼ਬਦ ਦੁਆਰਾ ਚਰਨ ਕਵਲਾਂ ਦਾ ਪ੍ਰਤਾਪ ਪ੍ਰਗਟ ਕੀਤਾ ਹੈ :

ਪੈਰੀ ਪੈ ਪਾ ਖਾਕ ਹੋਇ ਗੁਰਮੁਖਿ ਰਹਿਰਾਸੀ ॥
ਮਾਇਆ ਵਿਚਿ ਉਦਾਸੁ ਗਤਿ ਹੋਇ ਆਸ ਨਿਰਾਸੀ ॥[201]

ਗੁਰਸਿਖ ਦੇ ਗੁਰਸਿਖ ਕਰਿ ਸਾਧ ਸੰਗਤਿ ਸਚੁ ਖੰਡੁ ਵਸਾਇਆ ॥
ਸਚੁ ਰਾਸ ਰਹਰਾਸਿ ਦੇ ਸਤਿਗੁਰ ਗੁਰਸਿਖ ਪੈਰੀ ਪਾਇਆ ॥
ਚਰਣ ਕਵਲ ਪਰਤਾਪੁ ਜਣਾਇਆ ॥[202]

ਪੈਰੀ ਪਵਣਾ ਸਤਿਗੁਰੂ ਗੁਰਸਿਖਾ ਰਹਰਾਸਿ ਸਰੇਖੀ ॥[203]

ਗੁਰਸਿਖ ਲੈ ਗੁਰਸਿਖ ਹੋਣਿ ਸਾਧ ਸੰਗਤਿ ਜਗ ਅੰਦਰਿ ਜਾਣੀ ॥
ਪੈਰੀ ਪੈ ਪਾਖਾਕ ਹੋਇ ਗਰਬੁ ਨਿਵਾਰਿ ਗਰੀਬੀ ਆਣੀ ॥
ਪੀ ਚਰਣੋਦਕੁ ਅੰਮ੍ਰਿਤ ਵਾਣੀ ॥[204]

ਗੁਰਮੁਖਿ ਮਾਰਗੁ ਸਚ ਦਾ ਪੈਰੀ ਪਵਣਾ ਰਾਜੇ ਰਾਣੈ ॥
ਗਰਬੁ ਗੁਮਾਨੁ ਵਿਸਾਰਿ ਕੈ ਗੁਰਮਤਿ ਰਿਦੈ ਗਰੀਬੀ ਆਣੈ ॥
ਸਚੀ ਦਰਗਹ ਮਾਣੁ ਨਿਮਾਣੈ ॥[205]

ਅਨਮੋਲ ਮਨੁੱਖੀ ਜੀਵਨ ਦਾ ਪਾਰ ਉਤਾਰਾ ਤੇ ਸਫਲਤਾ ਸਤਿਗੁਰੂ ਦੀ ਚਰਨ ਸ਼ਰਨ ਜਾਣ ਵਿਚ ਹੀ ਹੈ :

ਚਿਰੰਕਾਲ ਮਾਨਸ ਜਨਮ ਨਿਰਮੋਲ ਪਾਏ,
ਸਫ਼ਲ ਜਨਮ ਗੁਰ ਚਰਨ ਸਰਨ ਕੈ ॥[206]

ਚਰਨ ਸ਼ਰਨ ਜਾਣ ਦਾ ਅਰਥ ਸਤਿਗੁਰੂ ਦੀ ਸਿਖਿਆ ਹਿਰਦੇ ਵਿਚ ਧਾਰਨ ਕਰਨਾ ਹੀ ਹੈ :

ਤੈਸੇ ਗੁਰ ਚਰਨ ਸ਼ਰਨ ਕੋ ਗੁਨਾਉ ਇਹ,
ਗੁਰ ਉਪਦੇਸ ਕਰ ਹਾਰ ਉਰਧਾਰੀਐ ॥[207]

ਉਹੀ ਚਰਨ ਸ਼ਰਨ ਅਰਥ ਪੂਰਣ ਹੈ ਜਦੋਂ ਮਨੁੱਖ ਆਪਣਾ ਸੰਪੂਰਨ ਆਪਾ ਮਨ ਬਚ ਕਰਮ ਕਰਕੇ ਸਤਿਗੁਰੂ ਅਗੇ ਸਮਰਪਿਤ ਕਰਦਾ ਹੈ :

ਤੈਸੇ ਤਨ ਮਨ ਧਨ ਅਰਪਿ ਸਰਨਿ ਗੁਰ,
ਦੀਖਯਾ ਦਾਨ ਲੈ ਅਮਰ ਸਦ ਸਦ ਜੀਜੀਐ ॥[208]

ਚਰਨ ਸਰਨ ਮਨ ਬਚ ਕ੍ਰਮ ਹ੍ਵੈ ਇਕਤ੍ਰ,
ਗੰਮਿਤਾ ਤ੍ਰਿਕਾਲ ਤ੍ਰਿਭਵਣ ਸੁਧ ਪਾਈ ਹੈ ॥[209]

ਚਰਨ ਸਰਨ ਮਨ ਬਚ ਕ੍ਰਮ ਇਕਤ੍ਰ,
ਤਿਨ ਤ੍ਰਿਭਵਨ ਗਤਿ ਅਲਖ ਲਖਾਈ ਹੈ ॥[210]

ਜੋ ਵਿਅਕਤੀ ਮਨ ਬਚਨ ਕਰਮ ਕਰਕੇ ਸਤਿਗੁਰੂ ਦੀ ਸ਼ਰਨ ਆ ਜਾਂਦਾ ਹੈ, ਸਤਿਗੁਰੂ ਉਸ ਦੀ ਰਖਿਆ ਕਰਦੇ ਹਨ :

ਮਨ ਬਚ ਕ੍ਰਮ ਗੁਰ ਚਰਨ ਸਰਨ ਸਿਖ,
ਤਾਂਤੇ ਸਤਿਗੁਰ ਜਮ ਦੂਤਹਿ ਨ ਦੇਤ ਹੈ ॥[211]

ਸਭ ਪ੍ਰਕਾਰ ਦੇ ਰੋਗਾਂ ਨਾਲ ਗ੍ਰਸਤ ਮਨ ਦੀ ਸਾਧਨਾ ਦਾ ਚਾਰਾ ਸਿਰਫ ਸਤਿਗੁਰੂ ਦੀ ਚਰਨ ਸ਼ਰਨ ਦੀ ਟੇਕ ਹੀ ਹੈ :

ਆਧਿ ਕੈ ਬਿਆਧਿ ਕੈ ਉਪਾਧਿ ਕੈ ਅਸਾਧ ਮਨ,
ਸਾਧਬੇ ਕੋ ਚਰਨ ਸਰਨ ਗੁਰ ਟੇਕ ਹੈ ॥[212]

ਸਤਿਗੁਰੂ ਦੇ ਚਰਨ ਸ਼ਰਨਾ ਦੀ ਟੇਕ ਆਸਰੇ ਮਨ ਟਿਕ ਜਾਂਦਾ ਹੈ ਅਤੇ ਆਪਣੇ ਨਿਜ ਸਰੂਪ ਵਿਚ ਸਥਿਤ ਹੋ ਜਾਂਦਾ ਹੈ

ਚਰਨ ਕਮਲ ਗੁਰ ਜਬਤੇ ਰਿਦੈ ਬਸਾਏ,
ਤਬ ਤੇ ਸਥਿਰ ਚਿਤ ਅਨਤ ਨ ਧਾਵਈ ॥

ਚਰਨ ਕਮਲ ਮਕਰੰਦ ਚਰਣਾਮ੍ਰਿਤ ਕੈ,
ਪ੍ਰਾਪਤਿ ਅਮਰਪਦ ਸਹਜ ਸਮਾਵਈ ॥
ਚਰਨ ਕਮਲ ਗੁਰ ਜਬ ਤੇ ਧਿਆਨ ਧਾਰੇ,
ਆਨ ਗਯਾਨ ਧਯਾਨ ਸਰਬੰਗ ਬਿਸਰਾਵਈ ॥
ਚਰਨ ਕਮਲ ਗੁਰ ਮਧੁਪ ਕਮਲ ਗਤਿ,
ਮਨ ਮਨਸਾ ਥਕਤ ਨਿਜ ਗ੍ਰਿਹ ਆਵਈ ॥[213]
ਚਰਨ ਸਰਨ ਗਹੇ ਨਿਜ ਘਰ ਮੈਂ ਨਿਵਾਸ,
ਆਸਾ ਮਨਸਾ ਥਕਤ ਅਨਤ ਨ ਧਾਵਈ ॥[214]

ਭਾਈ ਸਾਹਿਬ ਚਰਨ ਸ਼ਰਨ ਜਾਂ ਸ਼ਰਨਾਗਤੀ ਦੇ ਮਹੱਤਵ ਨੂੰ ਆਦਿ ਤੋਂ ਲੈ ਕੇ ਸੁਖ ਫਲ ਦੀ ਪ੍ਰਾਪਤੀ ਤਕ, ਇਸ ਦੇ ਸਮੁੱਚੇ ਸਾਧਨਾਤਮਿਕ ਵਿਚਾਰ ਪੱਖੋਂ, ਬਹੁਤ ਹੀ ਗਹਿਨਤਾ ਸਹਿਤ ਬਹੁਤ ਖੂਬਸੂਰਤੀ ਨਾਲ ਦਸਦੇ ਹਨ। ਇਥੇ ਇੱਕ ਕਬਿੱਤ ਵਿਚ ਹੀ ਚਰਨ ਸ਼ਰਨ ਦੇ ਸਮੁੱਚੇ ਵਿਚਾਰ ਨੂੰ ਪ੍ਰਗਟ ਕਰਨ ਦਾ ਬਹੁਤ ਹੀ ਸੁੰਦਰ ਯਤਨ ਕੀਤਾ ਹੈ :

ਚਰਨ ਕਵਲ ਸਰਣਾਗਤੀ ਸਾਧ ਸੰਗਤਿ ਮਿਲਿ ਗੁਰੁ ਸਿਖ ਆਏ ॥
ਅੰਮ੍ਰਿਤ ਦਿਸਟਿ ਨਿਹਾਲੁ ਕਰਿ ਦਿਬ ਦ੍ਰਿਸਟਿ ਦੇ ਪੈਰੀ ਪਾਏ ॥
ਚਰਨ ਰੇਣੁ ਮਸਤਕਿ ਤਿਲਕ ਭਰਮ ਕਰਮ ਦਾ ਲੇਖੁ ਮਿਟਾਏ ॥
ਚਰਣੋਦਕੁ ਲੈ ਆਚਮਨੁ ਹਉਮੈ ਦੁਬਿਧਾ ਰੋਗੁ ਗਵਾਏ ॥
ਪੈਰੀਂ ਪੈ ਪਾਖਾਕੁ ਹੋਇ ਜੀਵਨ ਮੁਕਤਿ ਸਹਜ ਘਰਿ ਆਏ ॥
ਪੂਜ ਮੂਲ ਸਤਿਗੁਰੂ ਚਰਣੁ ਦੂਤੀਆ ਨਾਸਤ ਲਵੈ ਨ ਲਾਏ ॥
ਗੁਰਮੁਖਿ ਸੁਖ ਫਲੁ ਗੁਰ ਸਰਣਾਏ ॥[215]

ਚਰਨ ਸ਼ਰਨ ਜਾਂ ਸ਼ਰਨਾਗਤੀ ਦਾ ਸਹਿਜ ਪ੍ਰਭਾਵ ਇਹੀ ਹੁੰਦਾ ਹੈ ਕਿ ਮਨੁੱਖ ਪਰਮਾਤਮਾ ਦੇ ਹੁਕਮ ਭਾਣੇ ਵਿਚ ਆ ਜਾਂਦਾ ਹੈ।

## ਹੁਕਮ ਮੰਨਣਾ

'ਹੁਕਮ,' 'ਰਜ਼ਾ', 'ਭਾਣਾ', 'ਭੈ', ਰੱਬੀ ਵਿਧਾਨ, ਰੱਬੀ ਆਗਿਆ, ਰੱਬੀ ਆਦੇਸ਼ ਦੇ ਪ੍ਰਤੀਕ ਹਨ। ਪਰਮਾਤਮਾ ਦੀ ਸ਼ਰਨ ਓਟ ਵਿਚ ਜਾਣ ਦਾ ਅਰਥ ਹੈ ਸਿਦਕ ਅਤੇ ਪ੍ਰਤੀਤੀ ਨਾਲ ਰੱਬੀ ਆਗਿਆ, ਰੱਬੀ ਵਿਧਾਨ ਨੂੰ ਪ੍ਰਵਾਨ ਕਰਨਾ। ਰੱਬੀ ਹੁਕਮ ਦੀ ਪ੍ਰਵਾਨਗੀ ਦੇ ਰਾਹ ਵਿਚ ਆਉਂਦੀਆਂ ਚੋਟਾਂ, ਦੁਖ, ਤਕਲੀਫਾਂ ਨੂੰ ਮਿੱਠਾ ਕਰਕੇ ਪ੍ਰਵਾਨ ਕਰਨਾ। ਕਿਸੇ ਕਿਸਮ ਦੇ ਦੁਨਿਆਵੀ ਡਰ, ਭੈ, ਲਾਲਚ ਵਿਚ ਆ ਕੇ ਰੱਬੀ ਰਾਹ ਤੋਂ ਨਾ ਟਲਣਾ। ਇਹ ਹੈ ਹੁਕਮ ਦੀ ਕਮਾਈ, ਭਾਣੇ ਦਾ ਜੀਵਨ, ਰੱਬ ਦੀ ਰਜ਼ਾ ਵਿਚ ਰਾਜ਼ੀ ਰਹਿਣਾ। ਗੁਰਸਿੱਖਾਂ ਲਈ ਉਹੋ ਹੀ ਭਲਾ ਹੈ, ਜੋ ਪਰਮਾਤਮਾ ਨੂੰ ਭਲਾ ਲਗਦਾ ਹੈ :

ਗਰ ਦੀਖਿਆ ਲੈ ਸਿਖਿ ਸਿਖੁ ਸਦਾਇਆ ॥
ਗੁਰ ਸਿਖ ਇਕੋ ਹੋਇ ਜੋ ਗੁਰ ਭਾਇਆ ॥[216]

ਗੁਰਸਿੱਖ ਮਾਰਗ ਹੀ ਸ਼ਬਦ ਦੀ ਵਿਚਾਰ ਦੁਆਰਾ ਅਤੇ ਸਿਦਕ ਕਰਕੇ ਪਰਮਾਤਮਾ ਦਾ ਭਾਣਾ ਪ੍ਰਵਾਨ ਕਰਨਾ ਹੈ। ਪਰਮਾਤਮਾ ਦਾ ਭਾਣਾ ਮੰਨਣ ਦਾ ਇੱਕ ਅਰਥ ਆਪਣੇ ਭਾਣੇ (ਹਉਮੈ) ਦਾ ਤਿਆਗ ਵੀ ਹੈ :

ਗੁਰਮੁਖਿ ਮਾਰਗੁ ਆਖੀਐ ਗੁਰਮਤਿ ਹਿਤਕਾਰੀ ॥
ਹੁਕਮਿ ਰਜਾਈ ਚਲਣਾ ਗੁਰ ਸਬਦ ਵੀਚਾਰੀ ॥
ਭਾਣਾ ਭਾਵੈ ਖਸਮ ਕਾ ਨਿਹਚਉ ਨਿਰੰਕਾਰੀ ॥
ਇਸਕ ਮੁਸਕ ਮਹਕਾਰੁ ਹੈ, ਹੁਇ ਪਰਉਪਕਾਰੀ ॥
ਸਿਦਕ ਸਬੂਰੀ ਸਾਬਤੇ ਮਸਤੀ ਹੁਸੀਆਰੀ ॥
ਗੁਰਮੁਖਿ ਆਪੁ ਗਵਾਇਆ ਜਿਣਿ ਹਉਮੈ ਮਾਰੀ ॥[217]

ਪੈਰੀਂ ਪਾਇ ਨਿਵਾਇ ਕੈ ਹਉਮੈ ਰੋਗੁ ਅਸਾਧੁ ਮਿਟਾਇਆ ॥
ਹੁਕਮਿ ਰਜਾਈ ਚਲਣਾ ਗੁਰਮੁਖਿ ਗਾਡੀ ਰਾਹ ਚਲਾਇਆ ॥
ਪੂਰੇ ਪੂਰਾ ਥਾਟੁ ਬਣਾਇਆ ॥[218]

ਚਲਣੁ ਹੁਕਮੁ ਰਜਾਇ ਗੁਰਮੁਖਿ ਜਾਣਿਆ ॥
ਗੁਰਮੁਖਿ ਪੰਥਿ ਚਲਾਇ ਚਲਣੁ ਭਾਣਿਆ ॥
ਸਿਦਕ ਸਬੂਰੀ ਪਾਇ ਕਰਿ ਸੁਕਰਾਣਿਆ ॥ [19]

ਪਰਮਾਤਮਾ ਦਾ ਵਿਧਾਨ ਤਾਂ ਸਰਵ ਵਿਆਪਕ ਹੈ, ਪਰ ਉਸ ਵਿਚ ਸਮਾਉਂਦਾ ਉਹੀ ਹੈ ਜੋ ਉਸ ਦੇ ਭਾਣੇ ਨੂੰ ਪ੍ਰਵਾਨ ਕਰ ਲਵੇ। ਜੋ ਪਰਮਾਤਮਾ ਦੇ ਭਾਣੇ ਵਿਚ ਆ ਜਾਵੇ ਉਹੀ ਪਰਮਾਤਮਾ ਨੂੰ ਚੰਗਾ ਲਗਦਾ ਹੈ :

ਹੁਕਮੈ ਅੰਦਰਿ ਸਭ ਕੋ ਮੰਨੈ ਹੁਕਮੁ ਸੁ ਸਚਿ ਸਮਾਇਆ ॥
ਸਬਦ ਸੁਰਤਿ ਲਿਵ ਅਲਖੁ ਲਖਾਇਆ ॥[220]
ਖਸਮੈ ਸੋਈ ਭਾਵਦਾ ਖਸਮੈ ਦਾ ਜਿਸੁ ਭਾਣਾ ਭਾਵੈ ॥
ਭਾਣਾ ਮੰਨੈ ਮੰਨੀਐ ਆਪਣਾ ਭਾਣਾ ਆਪਿ ਮਨਾਵੈ ॥[221]

ਗੁਰਮੁਖ ਵਿਅਕਤੀ ਆਪਣੀ ਹਉਮੈ ਦਾ ਤਿਆਗ ਕਰਕੇ ਪੂਰਨ ਸਿਦਕ, ਭਰੋਸੇ ਵਿਚ ਰੱਬੀ ਰਜ਼ਾ, ਭਾਣੇ ਵਿਚ ਰਾਜੀ ਰਹਿੰਦੇ ਹਨ ਅਤੇ ਕਾਦਰ ਦੀ ਕੁਦਰਤ ਤੋਂ ਬਲਿਹਾਰ ਉਸ ਦੇ ਵਿਸਮਾਦ ਵਿਚ ਵਿਸਮਾਦ, ਲੇਪਾਂ ਵਿਚ ਅਲੇਪ ਰਹਿੰਦੇ ਹਨ :

ਗੁਰਮੁਖਿ ਹਉਮੈ ਪਰਹਰੈ ਮਨਿ ਭਾਵੈ ਖਸਮੈ ਦਾ ਭਾਣਾ ॥
ਪੈਰੀ ਪੈ ਪਾਖਾਕ ਹੋਇ ਦਰਗਹ ਪਾਵੈ ਮਾਣੁ ਨਿਮਾਣਾ ॥
ਵਰਤਮਾਨ ਵਿਚਿ ਵਰਤਦਾ ਹੋਵਣਹਾਰ ਸੋਈ ਪਰਵਾਣਾ ॥
ਕਾਰਣੁ ਕਰਤਾ ਜੋ ਕਰੈ ਸਿਰਿ ਧਰਿ ਮੰਨਿ ਕਰੈ ਸੁਕਰਾਣਾ॥
ਰਾਜੀ ਹੋਇ ਰਜਾਇ ਵਿਚਿ ਦੁਨੀਆ ਅੰਦਰਿ ਜਿਉ ਮਿਹਮਾਣਾ ॥
ਵਿਸਮਾਦੀ ਵਿਸਮਾਦ ਵਿਚਿ ਕੁਦਰਤਿ ਕਾਦਰ ਨੋ ਕੁਰਬਾਣਾ ॥
ਲੇਪ ਅਲੇਪ ਸਦਾ ਨਿਰਬਾਣਾ ॥[222]

ਹੁਕਮ ਦੀ ਕਮਾਈ ਹੈ ਪਰਮਾਤਮਾ ਅੱਗੇ ਸੰਪੂਰਨ ਆਤਮ ਸਮਰਪਣ। ਉਸ ਦੀ ਰਜ਼ਾ 'ਚ ਰਾਜ਼ੀ ਰਹਿਣਾ ਅਤੇ ਹਉਮੈ ਦਾ ਤਿਆਗ। ਰੱਬੀ ਭਾਣੇ ਦੀ ਸੋਝੀ ਜਾਂ ਗਿਆਤ ਗੁਰ ਸ਼ਬਦ ਤੋਂ ਹੁੰਦੀ ਹੈ। ਗੁਰ ਸ਼ਬਦ ਦੀ ਕਮਾਈ ਹੀ ਹੁਕਮ ਦੇ ਰਾਹ ਤੇ ਲੈ ਜਾਣ ਦੇ ਸਮਰਥ ਹੈ।

## ਸ਼ਬਦ-ਕਮਾਈ

ਸ਼ਬਦ-ਕਮਾਈ ਸਿੱਖੀ ਸਾਧਨਾ ਦਾ ਸਭ ਤੋਂ ਕੇਂਦਰੀ ਮਹੱਤਵ ਵਾਲਾ ਪੱਖ ਹੈ। ਅਸੀਂ ਸਿੱਖੀ ਸਾਧਨਾ ਨੂੰ ਸੰਖੇਪ ਵਿਚ ਸ਼ਬਦ-ਕਮਾਈ ਦੀ ਸਾਧਨਾ ਵੀ ਆਖ ਸਕਦੇ ਹਾਂ। ਸ਼ਬਦ ਹੀ ਸਿੱਖੀ ਵਿਚ ਰਹੱਸ ਰੱਬੀ ਗਿਆਨ ਦਾ ਸ੍ਰੋਤ ਹੈ ਅਤੇ ਨਾਮ ਦਾ ਸੋਮਾ ਹੈ। ਰੱਬੀ ਹੁਕਮ ਆਦੇਸ਼ ਦੀ ਸੋਝੀ ਇਥੋਂ ਹੀ ਹੁੰਦੀ ਹੈ। ਸ਼ਬਦ ਰੱਬੀ ਗਿਆਨ ਦੇ ਪ੍ਰਕਾਸ਼ ਦਾ ਸਾਧਨ ਹੋਣ ਕਰਕੇ ਗੁਰੂ ਅਤੇ ਪਰਮਾਤਮਾ ਦੋਹਾਂ ਨਾਲ ਅਭੇਦ ਹੈ। ਜਿੱਥੇ ਸ਼ਬਦ ਗੁਰੂ ਦਾ ਸ੍ਵੈ ਪ੍ਰਕਾਸ਼ ਦਾ ਸਾਧਨ ਹੈ, ਉਥੇ ਗੁਰੂ ਸ਼ਬਦ ਦਾ ਇੱਕ ਵਿਸ਼ੇਸ਼ਣ ਰੂਪ ਹੈ। ਕਈ ਵਾਰ ਜਦੋਂ ਸ਼ਬਦ ਨੂੰ ਰੱਬੀ ਗਿਆਨ ਦਾ ਸ੍ਰੋਤ ਕਿਹਾ ਜਾਂਦਾ ਹੈ ਤਾਂ ਉਸ ਤੋਂ ਇਹ ਭੁਲੇਖਾ ਪੈ ਜਾਣ ਦੀ ਸੰਭਾਵਨਾ ਬਣੀ ਰਹਿੰਦੀ ਹੈ ਕਿ ਸ਼ਾਇਦ ਸ਼ਬਦ ਤਕ ਰਸਾਈ ਬੁੱਧੀ ਆਸਰੇ ਹੀ ਸੰਭਵ ਹੈ। ਅਸਲੀਅਤ ਇਹ ਨਹੀਂ। ਇਥੇ ਗਿਆਨ ਦਾ ਅਰਥ ਦਿੱਬ ਦੈਵੀ ਗਿਆਨ ਹੈ ਜਿਸ ਤੱਕ ਪਹੁੰਚ ਅੰਤਰਆਤਮੇ ਪ੍ਰਕਾਸ਼, ਦਰਸ਼ਨ ਅਤੇ ਅਭੇਦਤਾ ਦੁਆਰਾ ਹੁੰਦੀ ਹੈ। ਪਰਮਾਤਮਾ ਦਾ ਆਪਾ ਸ਼ਬਦ ਵਿਚ ਪ੍ਰਗਟ ਹੈ। ਇਸ ਤਰ੍ਹਾਂ ਸ਼ਬਦ ਦੀ ਇੱਕ ਸ਼ਖ਼ਸ਼ੀਅਤ ਹੈ, ਇਹ ਨਿਰੀ ਬੁੱਧੀ ਅਤੇ ਸੋਚਾਂ ਦੇ ਕਲਾਵੇ ਤੋਂ ਬਾਹਰ ਦੀ ਵਸਤੂ ਹੈ। ਇਸ ਨਾਲ ਜੀਵੰਤ ਰਿਸ਼ਤਾ ਸੰਭਵ ਹੈ। ਸ਼ਬਦ ਨਾਲ ਰਿਸ਼ਤਾ ਨਿਰਾ ਬੁੱਧੀ ਆਸਰੇ ਹੀ ਨਹੀਂ ਸਮੁੱਚੀ ਮਨੁੱਖੀ ਸ਼ਖਸ਼ੀਅਤ ਦੀ ਸ਼ਮੂਲੀਅਤ ਦੁਆਰਾ ਹੀ ਸੰਭਵ ਹੈ। ਇਹ ਰਿਸ਼ਤਾ ਸਿਧਾਂਤਕ ਨਹੀਂ ਵਿਵਹਾਰਿਕ ਜਾਂ ਅਮਲੀ ਹੈ, ਪਰ ਕਿਸੇ ਵੀ ਪ੍ਰਕਾਰ ਦਾ ਨਿਰਾ ਅਮਲ ਕਰਮ ਵੀ ਇਸ ਨੂੰ ਸਾਕਾਰ ਨਹੀਂ ਕਰ ਸਕਦਾ। ਇਥੇ ਸਾਧਨ ਇੱਕੋ ਹੈ, ਭਾਉ ਪਿਆਰ ਦਾ। ਭਾਉ ਤੇ ਪ੍ਰੇਮ ਬੁੱਧੀ ਅਤੇ ਅਮਲ ਨੂੰ ਇਸ ਸਾਧਨਾ ਤੋਂ ਵੱਖ ਨਹੀਂ ਕਰਦਾ ਉਨ੍ਹਾਂ ਨੂੰ ਉਨ੍ਹਾਂ ਦਾ ਯੋਗ ਦਰਜਾ ਪ੍ਰਦਾਨ ਕਰਦਾ ਹੈ। ਭਾਉ ਪਿਆਰ ਦੁਆਰਾ ਸ਼ਬਦ ਦੀ ਕਮਾਈ ਕਰਕੇ ਹੀ ਰੱਬੀ ਰਾਹ ਤੇ ਤੁਰਿਆ ਜਾ ਸਕਦਾ ਹੈ। ਸ਼ਬਦ ਕਮਾਈ ਹੀ ਰੱਬੀ ਮੇਲ ਦਾ ਸਾਧਨ ਹੈ। ਸਿੱਖੀ ਸਾਧਨਾ ਵਿਚ ਸ਼ਬਦ ਦੀ ਟੇਕ ਆਸਰੇ ਰੱਬੀ ਹੁਕਮ ਦੀ ਪਾਲਣਾ ਦੇ ਨਾਲ ਨਾਲ ਜਪ, ਸਿਮਰਨ, ਧਿਆਨ, ਸਿਫ਼ਤ ਸਲਾਹ, ਗੁਣ ਗਾਨ, ਭਜਨ, ਚਿਤਵਨ, ਅਰਾਧਣ, ਅਲਾਉਣ, ਚਿਤਾਰਨ, ਗਾਵਣ ਆਦਿ ਵੀ ਅਤਿ ਮਹੱਤਵ ਪੂਰਨ ਪੱਖ ਹੈ। ਜਪ, ਸਿਮਰਨ ਆਦਿ ਸ਼ਬਦ-ਸਿਧੀ ਦੇ ਸਾਧਨ ਹਨ। ਇਨ੍ਹਾਂ ਦਾ ਆਰੰਭ ਭਾਵੇਂ ਜੀਭ ਦੁਆਰਾ ਗੁਰਮੰਤਰ ਜਾਂ ਗੁਰਸ਼ਬਦ ਦੇ ਜਾਪ, ਰਟਣ ਤੋਂ ਹੀ ਹੁੰਦਾ ਹੈ ਪਰ ਇਸ ਦੀ ਮੰਜ਼ਿਲ ਸ਼ਬਦ ਦੇ ਅੰਤਰੀਵੀ ਅਰਥਾਂ ਨੂੰ ਸਾਧ ਲੈਣਾ ਹੈ। ਸ਼ਬਦ ਦੇ ਅੰਤਰੀਵੀ ਗਿਆਨ ਨੂੰ ਆਪਣੇ ਹਿਰਦੇ ਵਿਚ ਗ੍ਰਹਿਣ ਕਰਕੇ ਉਸ ਨਾਲ ਇੱਕ ਰੂਪ ਹੋ ਜਾਣਾ ਹੈ ਜਾਂ ਦੂਜੇ ਸ਼ਬਦਾਂ ਵਿਚ ਪਰਮਾਤਮਾ ਨਾਲ ਮੇਲ ਪ੍ਰਾਪਤ ਕਰ ਲੈਣਾ ਹੈ। ਪਰਮਾਤਮਾ ਨਾਲ ਮੇਲ ਆਪਣੇ ਸਹੀ ਆਪੇ ਦੀ ਪਛਾਣ ਹੈ। ਆਪੇ ਦੀ ਪਛਾਣ ਹਉਮੈਂ, ਅਗਿਆਨਤਾ, ਦੁਬਿੱਧਾ, ਦੁਚਿਤੀ,

ਦ੍ਵੈਤ ਦੇ ਭਰਮ ਅਤੇ ਮਾਇਆ ਦੇ ਰਸ-ਵਿਕਾਰਾਂ ਤੋਂ ਛੁਟਕਾਰਾ ਪ੍ਰਾਪਤ ਕਰਨਾ ਹੈ। ਨਾਮ ਸਿਮਰਨ ਜਿਥੇ ਰੱਬੀ ਯਾਦ ਹੈ, ਉਥੇ ਆਤਮ ਸੁਧੀ ਦੀ ਪ੍ਰਕ੍ਰਿਆ ਵੀ ਨਾਲ ਹੀ ਹੈ। ਸਿਮਰਨ ਅੰਤਿਮ ਅਰਥਾਂ ਵਿਚ ਪਰਮਾਤਮਾ ਦਾ ਹੀ ਜਪ ਹੈ। ਜਿਥੇ ਗੁਰੂ ਦੇ ਜਾਪ ਦਾ ਜ਼ਿਕਰ ਹੁੰਦਾ ਹੈ, ਉਥੇ ਗੁਰੂ ਨੂੰ ਵੀ ਪਰਮਾਤਮਾ ਦੀ ਉਪਾਧੀ ਰੂਪ ਵਿਚ ਗ੍ਰਹਿਣ ਕੀਤਾ ਜਾਂਦਾ ਹੈ। ਗੁਰੂ ਦੀ ਪਰਮਾਤਮਾ ਨਾਲ ਅਭੇਦਤਾ ਹੋਣ ਕਰਕੇ ਪਰਮਾਤਮਾ ਅਤੇ ਗੁਰੂ ਵਿਚ ਭੇਦ ਨਹੀਂ ਕੀਤਾ ਜਾਂਦਾ :

ਸਤਿ ਰੂਪ ਗੁਰੁ ਦਰਸਨੋ ਪੂਰਨ ਬ੍ਰਹਮੁ ਅਚਰਜੁ ਦਿਖਾਇਆ ॥
ਸਤਿਨਾਮੁ ਕਰਤਾ ਪੁਰਖੁ ਪਾਰਬ੍ਰਹਮੁ ਪਰਮੇਸਰੁ ਧਿਆਇਆ ॥[223]

ਗੁਰਮੁਖਿ ਆਪੁ ਗਵਾਇ ਨ ਆਪੁ ਗਣਾਇਆ ॥
ਦੂਜਾ ਭਾਉ ਮਿਟਾਇ ਇਕੁ ਧਿਆਇਆ ॥
ਗੁਰ ਪਰਮੇਸਰੁ ਜਾਣਿ ਸਬਦੁ ਕਮਾਇਆ ॥
ਸਾਧ ਸੰਗਤਿ ਚਲ ਜਾਇ ਸੀਸੁ ਨਿਵਾਇਆ ॥
ਗੁਰਮੁਖਿ ਕਾਰ ਕਮਾਇ ਸੁਖ ਫਲੁ ਪਾਇਆ ॥
ਪਿਰਮ ਪਿਆਲਾ ਪਾਇ ਅਜਰੁ ਜਰਾਇਆ ॥[224]

ਅਬਿਗਤ ਗਤਿ ਅਬਿਗਤ ਦੀ ਕਿਉ ਅਲਖੁ ਲਖਾਏ ॥
ਅਕਥ ਕਥਾ ਹੈ ਅਕਥ ਦੀ ਕਿਉ ਆਖਿ ਸੁਣਾਏ ॥
ਅਚਰਜ ਨੋ ਅਚਰਜੁ ਹੈ ਹੈਰਾਣ ਕਰਾਏ ॥
ਵਿਸਮਾਦੇ ਵਿਸਮਾਦੁ ਹੈ ਵਿਸਮਾਦੁ ਸਮਾਏ ॥
ਵੇਦੁ ਨ ਜਾਣੈ ਭੇਦੁ ਕਿਹੁ ਸੇਸਨਾਗੁ ਨ ਪਾਏ ॥
ਵਾਹਿਗੁਰੂ ਸਲਾਹਣਾ ਗੁਰੁ ਸਬਦੁ ਅਲਾਏ ॥[225]

ਸਿਮਰਨ 'ਵਾਹਿਗੁਰੂ' ਦਾ, 'ਸ਼ਬਦ' ਦਾ, 'ਮੂਲ ਮੰਤਰ' ਦਾ ਜਾਂ 'ਗੁਰਬਾਣੀ', 'ਗੁਰ ਸ਼ਬਦ' ਆਦਿ ਸਭ ਦਾ ਹੋ ਸਕਦਾ ਹੈ :

ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ ॥
ਆਪੁ ਗਵਾਏ ਆਪਿ ਹੈ ਗੁਣ ਗੁਣੀ ਪਰੋਈ ॥[226],

ਸਤਿਗੁਰੁ ਸਤਿਸਰੂਪੁ ਹੈ ਧਿਆਨ ਮੂਲੁ ਗੁਰ ਮੂਰਤਿ ਜਾਣੈ ॥
ਸਤਿਨਾਮੁ ਕਰਤਾ ਪੁਰਖੁ ਮੂਲ ਮੰਤ੍ਰ ਸਿਮਰਣੁ ਪਰਵਾਣੈ ॥[227]

ਗੁਰ ਮੂਰਤਿ ਕਰਿ ਧਿਆਨ ਸਦਾ ਹਜੂਰ ਹੈ ॥
ਗੁਰਮੁਖਿ ਸਬਦੁ ਗਿਆਨੁ ਨੇੜਿ ਨ ਦੂਰਿ ਹੈ ॥[228]

ਗੁਰ ਜਪੁ ਰਿਦੈ ਸੁਹੇਲੁ ਗੁਰ ਪਰਵੇਸਿਆ ॥
ਭਾਉ ਭਗਤਿ ਭਉ ਭੇਲੁ ਸਾਧ ਸਰੇਸਿਆ ॥[229]

ਗੁਰਸਿਖੀ ਦਾ ਗਾਵਣਾ ਅੰਮ੍ਰਿਤਬਾਣੀ ਨਿਝਰੁ ਝਰਣਾ ॥[230]

ਸਿਮਰਣ ਗੁਰ ਸ਼ਬਦ ਦਾ ਬਾਰ ਬਾਰ ਜਾਪ ਹੈ :

ਸਾਧ ਸੰਗਤਿ ਗੁਰੁ ਸਬਦ ਵਿਲੋਵੈ ॥[231]
ਗੁਰਸਿਖੀ ਦਾ ਸਿਮਰਣੋ ਸਤਿਗੁਰੁ ਮੰਤ੍ਰ ਕੌਲੂ ਰਸ ਇਖੈ ॥[232]
ਗੁਰਮੁਖਿ ਸਾਸਿ ਗਿਰਾਸਿ ਨਾਉ ਚਿਤਾਰਿਆ ॥
ਮਾਇਆ ਵਿਚਿ ਉਦਾਸੁ ਗਰਬੁ ਨਿਵਾਰਿਆ ॥[233]

ਉਂਜ ਤਾਂ ਸੁਆਸ ਸੁਆਸ ਹੀ ਗੁਰ ਮੰਤ੍ਰ ਦਾ ਜਪ ਕਰਨਾ ਹੈ ਪਰ ਅੰਮ੍ਰਿਤ ਵੇਲੇ ਨੂੰ ਸ਼ੁਰੂ ਤੋਂ ਹੀ ਸਿੱਖੀ ਵਿਚ ਸਭ ਤੋਂ ਢੁਕਦਾ ਸਮਾਂ ਪ੍ਰਵਾਨ ਕੀਤਾ ਹੈ :

ਅੰਮ੍ਰਿਤ ਵੇਲੇ ਉਠਿ ਜਾਗ ਜਗਾਇਆ ॥
ਗੁਰਮੁਖਿ ਤੀਰਥ ਨਾਇ ਭਰਮ ਗਵਾਇਆ ॥
ਗੁਰਮੁਖਿ ਮੰਤੁ ਸਮ੍ਹਾਲਿ ਜਪੁ ਜਪਾਇਆ ॥
ਗੁਰਮੁਖਿ ਨਿਹਚਲੁ ਹੋਇ ਇਕ ਮਨਿ ਧਿਆਇਆ ॥[234]
ਅੰਮ੍ਰਿਤ ਵੇਲੈ ਨਾਵਣਾ ਗੁਰਮੁਖਿ ਜਪੁ ਗੁਰਮੰਤੁ ਜਪਾਇਆ ॥
ਰਾਤਿ ਆਰਤੀ ਸੋਹਿਲਾ ਮਾਇਆ ਵਿਚਿ ਉਦਾਸੁ ਰਹਾਇਆ ॥[235]

ਜਪ ਉਹੀ ਫਲਦਾਇਕ ਹੈ ਜੋ ਇੱਕਮਨ ਹੋ ਕੇ ਕੀਤਾ ਜਾਵੇ । ਇੱਕ ਮਨ ਦਾ ਭਾਵ ਹੈ ਦੁਬਿਧਾ, ਦ੍ਵੈਤ, ਦੁਚਿਤੀ ਤੋਂ ਮੁਕਤ ਹੋ ਕੇ ਹੋਵੇ :

ਕੁਰਬਾਣੀ ਤਿਨ੍ਹਾ ਗੁਰਸਿਖਾਂ ਹੋਇ ਇਕ ਮਨਿ ਗੁਰ ਜਾਪੁ ਜਪੰਦੇ ॥[236]
ਗੁਰਮੁਖਿ ਦਰਸਨੁ ਸਾਧ ਸੰਗੁ ਗੁਰਮੁਖਿ ਮਾਰਗਿ ਦੁਬਿਧਾ ਖੋਈ ॥
ਇਕ ਮਨਿ ਇਕੁ ਅਰਾਧਨਿ ਓਈ ॥[237]
ਇਕ ਮਨਿ ਇਕੁ ਧਿਆਇਦੇ ਦੂਜੈ ਭਾਇ ਨ ਜਾਇ ਫਿਰੰਦੇ ॥
ਸਬਦੁ ਸੁਰਤਿ ਲਿਵ ਅਲਖ ਲਖੰਦੇ ॥[238]
ਇਕ ਮਨ ਇਕੁ ਅਰਾਧਣਾ ਗੁਰਮਤਿ ਆਪੁ ਗਵਾਇ ਸੁਹੇਲੇ ॥[239]

ਸਿੱਖੀ ਸਾਧਨਾ ਕੇਵਲ ਵਿਅਕਤੀਗਤ ਨਾਮ ਜਪ ਦੀ ਸਾਧਨਾ ਨਹੀਂ । ਸਾਧ ਸੰਗਤ ਇਸ ਸਾਧਨਾ ਦਾ ਅਨਿਖੱੜ ਅੰਗ ਹੈ । ਗੁਰਸਿੱਖੀ ਵਿਚ ਸੰਨਿਆਸ ਗ੍ਰਹਿਸਤ ਦੀ ਦੁਫੇੜ ਨੂੰ ਪ੍ਰਵਾਨ ਨਹੀਂ ਕੀਤਾ । ਗ੍ਰਹਿਸਤ ਮਾਰਗ ਨੂੰ ਹੀ ਆਦਰਸ਼ ਪ੍ਰਵਾਨ ਕੀਤਾ ਹੈ । ਇਸ ਤਰ੍ਹਾਂ ਸਿਮਰਨ, ਜਪ ਸਖਸ਼ੀ ਤੇ ਸੰਗਤ ਦੋਹਾਂ ਰੂਪਾਂ ਵਿਚ ਹੀ ਜ਼ਰੂਰੀ ਹੈ । ਸਗੋਂ ਸੰਗਤ ਦਾ ਇਸ ਦੇ ਲਈ ਹੋਰ ਵੀ ਵੱਧ ਮਹੱਤਵ ਹੈ, ਸੰਗਤ ਵਿਚ ਸਿਰਫ ਸ਼ਬਦ ਕਮਾਈ ਦੀ ਜਾਂਚ ਹੀ ਨਹੀਂ ਸਿਖਾਈ ਜਾਂਦੀ ਸਗੋਂ ਅਮਲੀ ਰੂਪ ਵਿਚ ਕਮਾਣ ਲਈ ਸੰਗਤ ਧਰਮਸਾਲ ਦੇ ਰੂਪ ਵਿਚ ਸਾਧਨ ਵੀ ਬਣਦੀ ਹੈ :

ਸਾਧ ਸੰਗਤਿ ਗੁਰੁ ਸਬਦ ਵਿਲੋਵੈ ॥[240]
ਗੁਰੁ ਪਰਮੇਸਰੁ ਇਕੁ ਜਾਨਿ ਗੁਰਮੁਖਿ ਦੂਜਾ ਭਾਉ ਮਿਟਾਇਆ ॥
ਹਉਮੈ ਪਾਲਿ ਢਹਾਇ ਕੈ ਤਾਲ ਨਦੀ ਦਾ ਨੀਰੁ ਮਿਲਾਇਆ ॥
ਨਦੀ ਕਿਨਾਰੈ ਦੁਹ ਵਲੀ ਇਕਦੂ ਪਾਰਾਵਾਰੁ ਨ ਪਾਇਆ ॥
ਰੁਖਹੁ ਫਲੁ ਤੈ ਫਲਹੁ ਰੁਖੁ ਇਕੁ ਨਾਉ ਫਲੁ ਰੁਖੁ ਸਦਾਇਆ ॥

ਛਿਅ ਰੁਤੀ ਇਕੁ ਸੁਝ ਹੈ ਸੁਝੈ ਸੁਝੁ ਨ ਹੋਰੁ ਦਿਖਾਇਆ ॥
ਰਾਤੀਂ ਤਾਰੇ ਚਮਕਦੇ ਦਿਹ ਚੜਿਐ ਕਿਨਿ ਆਖੁ ਲੁਕਾਇਆ ॥
ਸਾਧ ਸੰਗਤਿ ਇਕ ਮਨਿ ਇਕੁ ਧਿਆਇਆ ॥[241]

ਚਰਣਿ ਸਰਣਿ ਲਿਵਲੀਣ ਹੋਇ ਸੈਂਸਾਰੀ ਨਿਰੰਕਾਰੀ ਭਾਏ ॥
ਘਰਿ ਬਾਰੀ ਹੋਇ ਨਿਜ ਘਰਿ ਜਾਏ ॥[242]

ਚਾਰਿ ਵਰਨ ਗੁਰੁ ਸਿਖ ਹੋਇ ਘਰਬਾਰੀ ਬਹੁ ਵਣਜ ਵਪਾਰਾ ॥
ਸਾਧ ਸੰਗਤਿ ਆਰਾਧਿਆ ਭਗਤਿ ਵਛਲੁ ਗੁਰੁ ਰੂਪੁ ਮੁਰਾਰਾ ॥
ਭਵ ਸਾਗਰੁ ਗੁਰਿ ਸਾਗਰ ਤਾਰਾ ॥[243]

ਸਿਮਰਨ ਜਾਂ ਜਾਪ ਦਾ ਮਨੋਰਥ ਪਰਮਾਤਮਾ ਪ੍ਰਭੂ ਦੇ ਗੁਣ ਗਾਨ ਦੁਆਰਾ ਉਨ੍ਹਾਂ ਨੂੰ ਆਪਣੇ ਹਿਰਦੇ ਵਿਚ ਧਾਰਨ ਕਰਨਾ ਹੈ। ਮਨ ਨੂੰ ਦੁਨੀਆਂ ਦੀ ਮੈਲ ਤੋਂ ਸ਼ੁਧ ਕਰਕੇ ਪਰਮਾਤਮਾ ਵਿਚ ਸਮਾ ਜਾਣਾ ਹੈ :

ਚਿੰਤਾਮਨ ਚਿਤਵਤ ਚਿੰਤਾ ਚਿਤ ਤੇ ਚੁਰਾਈ,
ਅਜੋਨੀ ਅਰਾਧੇ ਜੋਨਿ ਸੰਕਟ ਕਟਾਏ ਹੈਂ ॥
ਜਪਤ ਅਕਾਲ ਕਾਲ ਕੰਟਕ ਕਲੇਸ ਨਾਸੇ,
ਨਿਰਭੈ ਭਜਨ ਭਰਮ ਭੈ ਦਲ ਭਜਾਏ ਹੈਂ ॥
ਸਿੰਮ੍ਰਿਤ ਸੌ ਨਾਥ ਨਿਰਵੈਰ ਵੈਰ ਭਉ ਤਿਆਗਯੋ,
ਭਾਗਯੋ ਖੇਦ ਵੇਦ ਨਿਰਭੇਦ ਗੁਣ ਗਾਇ ਹੈਂ ॥
ਅਕੁਲ ਅੰਚਲ ਗਹਿ ਕੁਲ ਨ ਬਿਚਾਰੈ ਕੋਊ,
ਅਟਲ ਸ਼ਰਣ ਆਵਾਗਵਨ ਮਿਟਾਏ ਹੈਂ ॥[244]

ਨਾਮ ਸਿਮਰਨ ਦਾ ਹੀ ਇੱਕ ਮਹੱਤਵਪੂਰਣ ਪੱਖ ਹੈ ਸ਼ਬਦ ਸੁਰਤ ਲਿਵ ਜਾਂ ਸ਼ਬਦ-ਸੁਰਤ ਸਾਧਨਾ। ਅਸੀਂ ਉਪਰ ਦੇਖ ਆਏ ਹਾਂ ਕਿ ਸ਼ਬਦ ਦਾ ਅਰਾਧਨ, ਸ਼ਬਦ ਵਿਚ ਸੁਰਤ ਜੋੜਨ ਨਾਲ ਹੀ ਸਫਲ ਹੁੰਦਾ ਹੈ। ਪਰ ਭਾਈ ਗੁਰਦਾਸ ਜੀ ਨੇ ਸ਼ਬਦ-ਸਾਧਨਾ ਨੂੰ ਜਿੰਨਾ ਬਲਪੂਰਵਕ ਦ੍ਰਿੜਾਇਆ ਹੈ ਉਸ ਤੋਂ ਨਾਮ ਸਿਮਰਨ ਦੇ ਇਸ ਪੱਖ ਦੀ ਇਥੇ ਵਿਸ਼ੇਸ਼ ਵਿਚਾਰ ਕਰਨ ਦੀ ਜ਼ਰੂਰਤ ਜਾਪਦੀ ਹੈ। ਸ਼ਬਦ ਅਸੀਂ ਪਿਛੇ ਦੇਖੇ ਆਏ ਹਾਂ ਰੱਬੀ ਗਿਆਨ ਦਾ ਸ੍ਰੋਤ ਹੈ। ਸੁਰਤਿ' ਸੰਬੰਧੀ ਡਾ. ਰਤਨ ਸਿੰਘ ਜੱਗੀ ਲਿਖਦੇ ਹਨ ਕਿ ਭਾਈ ਗੁਰਦਾਸ ਨੇ ਇਸ ਨੂੰ "ਧਿਆਨ ਦੀ ਅਵਸਥਾ, ਯਾਦ, ਹੋਸ਼, ਚੇਤਾ ਅਤੇ ਬੁੱਧੀ ਦੇ ਅਰਥਾਂ ਵਿਚ ਵਰਤਿਆ ਹੈ।[245] ਡਾ. ਬਲਬੀਰ ਸਿੰਘ, ਜਿਨ੍ਹਾਂ ਅਰਥਾਂ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਇਸ ਸ਼ਬਦ ਦਾ ਪ੍ਰਯੋਗ ਹੋਇਆ ਹੈ, ਉਨ੍ਹਾਂ ਦਾ ਵੇਰਵਾ ਇਸ ਤਰ੍ਹਾਂ ਦਿੰਦੇ ਹਨ : "ਸੋਝੀ, ਹੋਸ਼, ਸਮਝ, ਸੂਝ, ਚੇਤਾ, ਪਛਾਨ, ਬਿਰਤੀ, ਲਿਵ, ਧਿਆਨ, ਕੰਨ, ਨਾਦ, ਰੁਚੀ, ਸੁਭਾਉ, ਅਕਲ, ਖਿਆਲ, ਕਲਪਨਾ, ਵਿਚਾਰ, ਉਡਾਰੀ, ਚੇਤਨਤਾ, ਮੂਲ ਚੇਤਨਾ, ਸੰਸਕਾਰ, ਖੇਲ, ਮਨ, ਜਾਗ੍ਰਤ, ਪ੍ਰੇਮ, ਸਨੇਹ, ਅਨੁਰਾਗ, ਸਾਰ, ਵੇਦ, ਜੀਵਾਤਮਾ ਖ਼ਬਰ।[246] ਡਾ. ਪੀਤਾਂਬਰ ਦੱਤ ਸੁਰਤਿ ਨੂੰ 'ਚਿਤ ਵ੍ਰਿਤੀਆਂ ਦਾ ਪ੍ਰਵਾਹ' ਦੇ ਅਰਥਾਂ ਵਿਚ ਪ੍ਰਵਾਨ ਕਰਦੇ ਹਨ।[247] ਉਪਰਲੇ ਸਾਰੇ ਅਰਥਾਂ ਵਿਚ ਸੁਰਤ ਦਾ ਮਨ ਦੇ ਵਹਾ ਨਾਲ ਸੰਬੰਧ ਸਪਸ਼ਟ ਹੈ ਜਿਸ ਵਿਚ ਬੁਧੀ ਪ੍ਰੇਮ ਆਦਿ ਦਾ ਯੋਗ ਮਹੱਤਵ ਪੂਰਣ ਹੈ। ਗੁਰਮਤਿ ਸਾਧਨਾ ਦਾ ਮੁਖ ਮਨੋਰਥ ਤਨ ਮਨ ਨੂੰ ਹੀ ਸਾਧਣਾ ਹੈ।

ਮਨ ਨੂੰ ਮਾਇਆ ਦੇ ਰਸਾਂ, ਵਿਕਾਰਾਂ, ਭਰਮ ਤੋਂ ਮੁਕਤਿ ਕਰਵਾ ਕੇ ਮਨੁੱਖ ਨੂੰ ਉਸ ਦੇ ਨਿੱਜ ਆਤਮੇ ਦੀ ਸਹੀ ਸੂਝ ਪ੍ਰਦਾਨ ਕਰਨਾ ਹੈ, ਜਿਹੜਾ ਕਿ ਮੂਲ ਰੂਪ ਵਿਚ ਪਰਮਾਤਮਾ ਦਾ ਹੀ ਰੂਪ ਹੈ। ਇਸ ਤਰ੍ਹਾਂ ਸ਼ਬਦ ਅਤੇ ਸੁਰਤ ਪਰਮਾਤਮਾ ਅਤੇ ਜੀਵਾਤਮਾ ਦੀ ਹੀ ਪ੍ਰਤੀਨਿਧਤਾ ਕਰਦੇ ਹੈ। ਅਤੇ ਸ਼ਬਦ-ਸੁਰਤ ਦੀ ਸਾਧਨਾ ਜੀਵਾਤਮਾ ਦਾ ਪਰਮਾਤਮਾ ਨਾਲ ਮਿਲਾਪ ਦਾ ਹੀ ਉੱਦਮ ਹੈ। ਸ਼ਬਦ-ਸੁਰਤ ਦਾ ਇੱਕ ਹੋਰ ਵੀ ਮਹੱਤਵ ਪੂਰਨ ਪੱਖ ਹੈ ਉਹ ਹੈ ਸਿੱਖੀ ਸਾਧਨਾ ਦਾ ਵਿਲੱਖਣ ਸਰੂਪ। ਸਿੱਖੀ ਸਾਧਨਾ ਦਾ ਜੋ ਵਰਤਮਾਨ ਸੰਸਥਾਈ ਰੂਪ ਅਸੀਂ ਦੇਖਦੇ ਹਾਂ ਇਸ ਦੇ ਨਿਰਧਾਰਨ ਦਾ ਮੂਲ ਕਾਰਨ ਇਸ ਵਿਚ ਸ਼ਬਦ-ਸੁਰਤ ਸਾਧਨਾ ਤੇ ਦਿੱਤਾ ਗਿਆ ਬਲ ਹੀ ਹੈ। ਇਹ ਸ਼ਬਦ-ਸੁਰਤ ਸਾਧਨਾ ਕਰਕੇ ਹੀ ਸੀ ਕਿ ਸਿੱਖੀ ਵਿਚ ਗੁਰੂ ਦੀ ਪੂਜਾ ਨੇ ਅਵਤਾਰ ਪੂਜਾ ਦਾ ਰੂਪ ਧਾਰਨ ਨਹੀਂ ਕੀਤਾ ਅਤੇ ਨਾ ਹੀ ਬੁੱਤ ਪੂਜਾ ਜਾਂ ਚਿੰਨ੍ਹ ਪੂਜਾ ਨੂੰ ਕਦੇ ਇਥੇ ਮਹੱਤਵ ਦਿੱਤਾ ਗਿਆ। ਸਾਧ ਸੰਗਤ ਦੇ ਮਹੱਤਵ ਪਿਛੇ ਵੀ ਸ਼ਬਦ-ਸੁਰਤ ਸਾਧਨਾ ਹੀ ਹੈ ਅਤੇ ਗਿਆਨ, ਭਗਤੀ, ਕਰਮ ਸਾਧਨਾਵਾਂ ਅਤੇ ਸੰਨਿਆਸ ਗ੍ਰਹਿਸਤ ਨੂੰ ਜਿਸ ਰੂਪ ਵਿਚ ਸਿੱਖ ਸਾਧਨਾ ਵਿਚ ਮੇਲਿਆ ਗਿਆ ਹੈ, ਉਹ ਵੀ ਸ਼ਬਦ-ਸੁਰਤ ਦੀ ਸਾਧਨਾ ਦੇ ਆਧਾਰ ਤੇ ਹੀ ਸੰਭਵ ਹੋ ਸਕਿਆ ਹੈ। ਸਿੱਖ ਸਾਧਨਾ ਵਿਚ ਪੀਰ ਮੁਰੀਦ ਦੀ ਪ੍ਰੀਤ ਜਾਂ ਗੁਰ ਚੇਲੇ ਦੀ ਰਹਿਰਾਸ ਵੀ ਸ਼ਬਦ ਸੁਰਤ ਸਾਧਨਾ ਦੀ ਹੀ ਪ੍ਰਤਿਨਿਧਤਾ ਕਰਦੇ ਹਨ। ਸ਼ਬਦ ਨੂੰ ਗੁਰੂ ਅਤੇ ਸਾਧ ਸੰਗਤ ਨੂੰ ਗੁਰੂ ਸਥਾਨ ਪ੍ਰਵਾਨ ਕਰਨਾ ਸਿੱਖੀ ਸਾਧਨਾ ਨੂੰ ਵਿਲੱਖਣ ਸਰੂਪ ਪ੍ਰਦਾਨ ਕਰਦਾ ਹੈ। ਸ਼ਬਦ ਸੁਰਤ ਦੀ ਕਮਾਈ ਹੀ ਅਸਲ ਵਿਚ ਸਿੱਖੀ ਸਾਧਨਾ ਹੈ :

ਗੁਰਸਿਖੀ ਦਾ ਸਿਖਣਾ ਸਬਦਿ ਸੁਰਤਿ ਸਤਿ ਸੰਗਤਿ ਸਿਖੈ ॥[248]
ਗੁਰਸਿਖੀ ਮਿਲਿ ਸਾਧ ਸੰਗਿ ਸਬਦ ਸੁਰਤਿ ਜਗੁ ਦੁਤਰੁ ਤਰਣਾ ॥[249]
ਦੁਰਮਤਿ ਦੁਬਿਧਾ ਦੂਰਿ ਕਰਿ ਗੁਰਮਤਿ ਸਬਦ ਸੁਰਤਿ ਮਨੁਸਿਤਾ ॥[250]

ਸ਼ਬਦ ਸੁਰਤਿ ਸਾਧਨਾ, ਅੰਤਰੀਵੀ ਸਾਧਨ ਹੈ, ਜਿਸ ਵਿਚ ਗੁਰੂ ਦੇ ਉਪਦੇਸ਼ ਨੂੰ ਹਿਰਦੇ ਵਿਚ ਵਸਾ ਕੇ ਆਪੇ ਵਿਚ ਹੀ ਪਰਮਾਤਮਾ ਦੀ ਸਿੱਧੀ ਸਾਧਨ ਦਾ ਉੱਦਮ ਹੈ :

ਗੁਰ ਉਪਦੇਸੁ ਆਵੇਸੁ ਕਰਿ ਗੁਰਮੁਖਿ ਸਾਧ ਸੰਗਤਿ ਜਾਣੋਈ ॥
ਸਬਦ ਸੁਰਤਿ ਲਿਵ ਲੀਣ ਹੋਇ ਪਿਰਮ ਪਿਆਲਾ ਅਪਿਉ ਪਿਓਈ ॥[251]
ਸਤਿਗੁਰੁ ਦਰਸਨੁ ਦੇਖਦੋ ਪਰਮਾਤਮੁ ਦੇਖੈ ॥
ਸਬਦ ਸੁਰਤਿ ਲਿਵਲੀਣ ਹੋਇ ਅੰਤਰਿਗਤਿ ਲੇਖੈ ॥[252]

ਗੁਰੂ ਅਸਲ ਵਿਚ ਸ਼ਬਦ ਹੀ ਹੈ, ਜਿਸਦਾ ਪਰਚਾ ਕੇਵਲ ਸੁਰਤ ਦੁਆਰਾ ਹੀ ਹੋ ਸਕਦਾ ਹੈ।

ਸਬਦੁ ਗੁਰੂ ਗੁਰੁ ਜਾਣੀਐ, ਗੁਰਮੁਖਿ ਹੋਇ ਸੁਰਤਿ ਧੁਨਿ ਚੇਲਾ ॥
ਸਾਧ ਸੰਗਤਿ ਸਚਖੰਡ ਵਿਚਿ ਪ੍ਰੇਮ ਭਗਤਿ ਪਰਚੈ ਹੋਇ ਮੇਲਾ ॥
ਗਿਆਨੁ ਧਿਆਨੁ ਸਿਮਰਣੁ ਜੁਗਤਿ ਕੂੰਜ ਕੂਰਮ ਹੰਸ ਵੰਸ ਨਵੇਲਾ ॥[253]

ਸਬਦੁ ਗੁਰੂ ਗੁਰੁ ਵਾਹੁ ਗੁਰਮੁਖਿ ਪਾਇਆ ॥
ਚੇਲਾ ਸੁਰਤਿ ਸਮਾਹੁ ਅਲਖੁ ਲਖਾਇਆ ॥

ਗੁਰ ਚੇਲੇ ਵੀਵਾਹੁ ਤੁਰੀ ਚੜਾਇਆ ॥
ਗਹਿਰ ਗੰਭੀਰ ਅਥਾਹੁ ਅਜਰੁ ਜਰਾਇਆ ॥
ਸਚਾ ਬੇਪਰਵਾਹੁ ਸਚਿ ਸਮਾਇਆ ॥
ਪਾਤਿਸਾਹਾ ਪਾਤਿਸਾਹੁ ਸਚਿ ਸਮਾਇਆ ॥
ਲਉਬਾਲੀ ਦਰਗਾਹੁ ਭਾਣਾ ਭਾਇਆ ॥
ਸਚੀ ਸਿਫਤਿ ਸਲਾਹੁ ਅਪਿਉ ਪੀਆਇਆ ॥
ਸਬਦ ਸੁਰਤਿ ਅਸਗਾਹੁ ਅਘੜ ਘੜਾਇਆ ।[254]

ਪੀਰ ਮੁਰੀਦ ਦੀ ਪ੍ਰੀਤ ਅਤੇ ਗੁਰੂ ਚੇਲੇ ਦੀ ਪ੍ਰੀਤ ਸ਼ਬਦ ਸੁਰਤ ਦੀ ਹੀ ਸਾਧਨਾ ਹੈ :

ਗੁਰਸਿਖੀ ਪਰਧਾਨ ਹੈ ਪੀਰ ਮੁਰੀਦੀ ਹੈ ਪਰਵਾਨਾ ॥[255]

ਸਬਦੁ ਸੁਰਤਿ ਲਿਵਲੀਣੁ ਹੋਇ ਗੁਰੁ ਚੇਲਾ ਪਰਚਾ ਪਰਚਾਇਆ ॥
ਗੁਰੁ ਚੇਲਾ ਰਹਿਰਾਸਿ ਕਰਿ ਵੀਹ ਇਕੀਹ ਚੜ੍ਹਾਉ ਚੜਾਇਆ ॥
ਗੁਰਮੁਖਿ ਸੁਖ ਫਲੁ ਅਲਖੁ ਲਖਾਇਆ ॥[256]

ਗੁਰ ਗੋਵਿੰਦ ਖੁਦਾਇ ਪੀਰੁ ਗੁਰਸਿਖ ਪੀਰੁ ਮੁਰੀਦੁ ਲਖਾਇਆ ॥
ਸਚੁ ਸਬਦ ਪਰਗਾਸੁ ਕਰਿ ਸਬਦੁ ਸੁਰਤਿ ਸਚੁ ਸਚਿ ਮਿਲਾਇਆ ॥
ਸਚਾ ਪਾਤਿਸਾਹੁ ਸਚੁ ਭਾਇਆ ॥[257]

ਪਾਰਬ੍ਰਹਮੁ ਪੂਰਨ ਬ੍ਰਹਮੁ ਸਤਿਗੁਰੁ ਸਾਧ ਸੰਗਤਿ ਵਿਚਿ ਵਸੈ ॥
ਸਬਦਿ ਸੁਰਤਿ ਅਰਾਧੀਐ ਭਾਇ ਭਗਤਿ ਭੈ ਸਹਜਿ ਵਿਗਸੈ ॥[258]

ਸ਼ਬਦ ਸੁਰਤ ਸਾਧਨਾ ਬੁੱਧੀ ਆਸਰੇ ਨਿਰੀ ਧਿਆਨ ਸਾਧਨਾ ਨਹੀਂ, ਪ੍ਰੇਮ ਤੱਤ ਹੀ ਇਸ ਵਿਚ ਬੁਨਿਆਦੀ ਪ੍ਰੇਰਨਾ ਹੁੰਦੀ ਹੈ :

ਗੁਰਮੁਖਿ ਸਬਦੁ ਕਮਾਵਣਾ ਪੈਰੀ ਪੈ ਰਹਿਰਾਸਿ ਨ ਹਚੈ ॥
ਗੁਰਮੁਖਿ ਭਾਇ ਭਗਤਿ ਚਹਮਚੈ ॥[259]

ਸਬਦੁ ਸੁਰਤਿ ਲਿਵ ਪਿਰਮ ਰਸ ਅਕਥ ਕਹਾਣੀ ਕਥੀ ਨ ਜਾਏ ॥
ਪਾਰਬ੍ਰਹਮ ਪੂਰਨ ਬ੍ਰਹਮ ਭਗਤਿ ਵਛਲ ਹੁਇ ਅਛਲ ਛਲਾਏ ॥[260]

ਸਬਦ ਸੁਰਤਿ ਲਿਵ ਸਾਧ ਸੰਗੁ ਪਿਰਮ ਪਿਆਲਾ ਅਜਰੁ ਜਰੰਦੇ ॥
ਗੁਰ ਕਿਰਪਾ ਸਤਿਸੰਗਿ ਮਿਲੰਦੇ ॥[261]

ਸਾਧ ਸੰਗਤਿ ਗੁਰ ਸਬਦੁ ਸੁਣਿ ਭਾਉ ਭਗਤਿ ਮਨਿ ਭਾਉ ਨ ਵਸਾਏ ॥
ਮਨਮੁਖ ਬਿਰਥਾ ਜਨਮੁ ਗਵਾਏ ॥[262]

ਸੁਰਤ ਦੀ ਸ਼ਬਦ ਵਿਚ ਲਿਵਲੀਨਤਾ ਤੇ ਪਰਪੱਕਤਾ ਦੇ ਨਤੀਜੇ ਵਜੋਂ ਮਨੁੱਖ ਦੇ ਅੰਦਰ ਆਪੇ ਦੀ ਨਵੀਂ ਘਾੜਤ ਘੜੀ ਜਾਂਦੀ ਹੈ :

ਵੀਹ ਇਕੀਹ ਉਲੰਘਿ ਕੈ ਸਾਧ ਸੰਗਤਿ ਸਿੰਘਾਸਣਿ ਬਹਣਾ ॥
ਸਬਦੁ ਸੁਰਤਿ ਲਿਵਲੀਣੁ ਹੋਇ ਅਨਭਉ ਅਘੜ ਘੜਾਏ ਗਹਣਾ ॥[263]

ਗੁਰਮੁਖਿ ਸੁਖਫਲ ਸਾਧ ਸੰਗੁ ਸਬਦ ਸੁਰਤਿ ਲਿਵ ਅਘੜ ਘੜਾਏ ॥
ਚਰਣਿ ਸਰਣਿ ਲਿਵ ਲੀਣੁ ਹੋਇ ਸੈਂਸਾਰੀ ਨਿਰੰਕਾਰੀ ਭਾਏ ॥

ਘਰਿ ਬਾਰੀ ਹੋਇ ਨਿਜ ਘਰਿ ਜਾਏ ॥[264]

ਹੀਰੈ ਹੀਰਾ ਬੇਧਿਆ ਸਬਦ ਸੁਰਤਿ ਮਿਲਿ ਪਰਚਾ ਹੋਈ ॥[265]

ਸ਼ਬਦ ਦਾ ਸੁਰਤ ਵਿਚ ਲਗ ਜਾਣਾ ਇੱਕ ਤਰ੍ਹਾਂ ਨਾਲ ਮਾਇਆ ਦੀ ਨੀਂਦ ਤੋਂ ਜਾਗ ਆਉਣ ਬਰਾਬਰ ਹੈ :

ਸਬਦ ਸੁਰਤਿ ਨੀਂਦ ਉਘੜੀ ਜਾਗਦਿਆਂ ਸੁਖ ਰੈਣਿ ਵਿਹਾਣੀ ॥[266]

ਗੁਰੂ ਉਪਦੇਸ ਵੇਸ ਬਜਰ ਕਪਾਟ ਖੁਲੇ,
ਸਬਦ ਸੁਰਤਿ ਮੂਰਛਤ ਮਨ ਜਾਗੇ ਹੈ ॥[267]

ਸ਼ਬਦ ਸੁਰਤ ਦੀ ਕਮਾਈ ਦੁਆਰਾ ਅਸਥਾਈ ਸੁਖਾਂ ਵਿਚ ਭਟਕਦਾ ਮਨ ਸ਼ਾਂਤ ਹੋ ਜਾਂਦਾ ਹੈ ਅਤੇ ਸਹਿਜ ਸੁਖ, ਪਿਰਮ ਰਸ, ਆਦਿ ਸਭ ਸੁਖਾਂ ਦੀ ਪ੍ਰਾਪਤੀ ਉਸ ਨੂੰ ਹੋ ਜਾਂਦੀ ਹੈ :

ਸਬਦ ਸੁਰਤ ਲਿਵ ਧਾਵਤ ਬਰਜ ਰਾਖੈ,
ਨਿਹਚਲ ਮਤਿ ਮਨ ਉਨਮਨ ਭੀਨ ਹੈ ॥[268]

ਸਬਦ ਸੁਰਤ ਅਵਗਾਹਨ ਬਿਮਲ ਮਤਿ,
ਸਬਦ ਸੁਰਤ ਗੁਰ ਗਯਾਨ ਕੋ ਪ੍ਰਕਾਸ ਹੈ ॥

ਸਬਦ ਸੁਰਤ ਸਮਦ੍ਰਿਸਟਿ ਕੈ ਦਿਬ ਜੋਤ,
ਸਬਦ ਸੁਰਤ ਲਿਵ ਅਨਭੈ ਅਭਯਾਸ ਹੈ ॥

ਸਬਦ ਸੁਰਤ ਪਰਮਾਰਥ ਪਰਮ ਪਦ,
ਸਬਦ ਸੁਰਤ ਸੁਖ ਸਹਜ ਨਿਵਾਸ ਹੈ ॥

ਸਬਦ ਸੁਰਤ ਲਿਵ ਪ੍ਰੇਮ ਰਸ ਰਸਿਕ ਹ੍ਵੈ,
ਸਬਦ ਸੁਰਤ ਲਿਵ ਬ੍ਰਹਮ ਬਿਸ੍ਵਾਸ ਹੈ ॥[269]

ਸਬਦ ਸੁਰਤ ਲਿਵ ਜੋਤਿ ਕੋ ਉਦੋਤ ਭਯੋ,
ਤ੍ਰਿਭਵਨ ਔ ਤ੍ਰਿਕਾਲ ਅੰਤਰ ਦਿਖਾਏ ਹੈਂ ॥

ਸਬਦ ਸੁਰਤਿ ਲਿਵ ਗੁਰਮਤਿ ਕੋ ਪ੍ਰਗਾਸ,
ਅਕਥ ਕਥਾ ਬਿਨੋਦ ਅਲਖ ਲਖਾਏ ਹੈਂ ॥

ਸਬਦ ਸੁਰਤਿ ਲਿਵ ਨਿਝਰ ਅਪਾਰ ਧਾਰ,
ਪ੍ਰੇਮ ਰਸ ਰਸਿਕ ਹ੍ਵੈ ਅਪਿਅ ਪੀਆਏ ਹੈਂ ॥

ਸਬਦ ਸੁਰਤ ਲਿਵ ਸੋਹੰ ਸੋ ਅਜਪਾ ਜਾਪ,
ਸਹਜਿ ਸਮਾਧਿ ਸੁਖ ਸਾਗਰ ਸਮਾਏ ਹੈਂ ॥[270]

ਸ਼ਬਦ ਸੁਰਤਿ ਇਕ ਲਗਾਤਾਰ ਅਭਿਆਸ ਹੈ, ਜੋ ਨਿਰੰਤਰ ਖੋਜ ਹੈ :

ਚਲਤ ਚਲਤ ਜੈਸੇ ਪਹੁਚੈ ਠਿਕਾਨੈ ਜਾਇ,
ਖੋਜਤ ਖੋਜਤ ਗੁਰ ਸਬਦੁ ਲਿਵਲੀਨ ਹੈ ॥[271]

ਸ਼ਬਦ ਸੁਰਤਿ ਸਾਧਨਾ ਦੀ ਅੰਤਿਮ ਮੰਜ਼ਿਲ ਸਤਿਗੁਰੂ ਦਾ ਉਪਦੇਸ ਹਿਰਦੇ ਵਿਚ

ਵਸ ਜਾਣਾ ਹੈ :

ਗੁਰ ਉਪਦੇਸ ਪਰਵੇਸ ਰਿਦ ਅੰਤਰ ਹੈ,
ਸਬਦ ਸੁਰਤਿ ਸੋਈ ਸਿਖ ਜਗ ਜਾਨੀਐ ।।[272]

## ਕੀਰਤਨ

ਨਾਮ ਸਿਮਰਨ, ਸ਼ਬਦ-ਸੁਰਤ ਸਾਧਨਾ ਦੇ ਨਾਲ ਨਾਲ ਗੁਰਸਿੱਖੀ ਵਿਚ ਕੀਰਤਨ ਨੂੰ ਵੀ ਮਨ ਦੀ ਇਕਾਗਰਤਾ ਅਤੇ ਮਨ ਨੂੰ ਗੁਰਸ਼ਬਦ ਵਿਚ ਜਗਾਣ ਦਾ ਸਰਵੋਤਮ ਅਤੇ ਕਾਰਗਰ ਸਾਧਨ ਪ੍ਰਵਾਨ ਕੀਤਾ ਗਿਆ ਹੈ। ਸਿੱਖ ਧਰਮ ਵਿਚ ਕੀਰਤਨ ਗੁਰਬਾਣੀ ਦਾ ਸੁਰ ਲੈਅ ਤਾਲ ਨਾਲ ਸਮੇਂ ਸਮੇਂ ਰਾਗਾਂ ਵਿਚ ਗਾਉਣਾ ਹੈ। [273] ਸਿੱਖੀ ਵਿਚ ਕੀਰਤਨ ਦੀ ਪ੍ਰਥਾ ਓਦੋਂ ਹੀ ਤੁਰ ਪਈ ਸੀ ਜਦੋਂ ਗੁਰੂ ਨਾਨਕ ਦੇਵ ਜੀ ਮਰਦਾਨੇ ਨੂੰ ਨਾਲ ਲੈ ਕੇ ਜਗਤ ਉਧਾਰ ਲਈ ਉਦਾਸੀਆਂ ਤੇ ਚਲ ਪਏ ਸਨ। ਭਾਈ ਮਨੀ ਸਿੰਘ ਜੀ ਅਨੁਸਾਰ ਗੁਰੂ ਅਰਜਨ ਦੇਵ ਜੀ ਝਾੜੂ ਮੁਕੰਦਾ ਅਤੇ ਕਿਦਾਰਾ ਨਾਮ ਦੇ ਸਿੱਖਾਂ ਨੂੰ ਬਾਣੀ ਦੇ ਪਾਠ ਅਤੇ ਕੀਰਤਨ ਦਾ ਅੰਤਰ ਇਸ ਤਰਾਂ ਸਮਝਾਂਦੇ ਹਨ : "ਬਾਣੀ ਦਾ ਪਾਠ ਇਹੁ ਹੈ ਜੋ ਆਪਣੇ ਖੂਹ ਦੀ ਪੈਲੀ ਪਾਣੀ ਦੇ ਕੇ ਝਬਦੇ ਪਕਾਈਦੀ ਹੈ ਤੇ ਅਨਾਜ ਦਾ ਬੋਹਲ ਘਰ ਲੈ ਆਵੀਦਾ ਹੈ, ਤੈਸੈ ਬਾਣੀ ਦੇ ਪਾਠ ਦਾ ਫਲੁ ਹੋਤਾ ਹੈ। ਪਰ ਖੂਹ ਦਾ ਪਾਣੀ ਦੂਜੇ ਖੂਹ ਦੀ ਪੈਲੀ ਨਜੀਕ ਹੋਵੇ ਤਾਂ ਓਸ ਨੂੰ ਭੀ ਪਹੁੰਚਦਾ ਹੈ, ਪਰ ਦੂਰ ਦੀਆਂ ਪੈਲੀਆਂ ਨੂੰ ਨਹੀਂ ਪਹੁੰਚਦਾ ਤੇ ਕੀਰਤਨ ਐਸਾ ਹੈ ਜੈਸੇ ਮੇਘੁ ਗਰਜਕੇ ਬਰਖਾ ਕਰਦਾ ਹੈ, ਤਾਂ ਸਭੇ ਪੈਲੀਆਂ ਹਰੀਆਂ ਹੁੰਦੀਆਂ ਹਨ।" [274] ਇਸ ਤਰ੍ਹਾਂ ਕੀਰਤਨ ਮਨ ਨੂੰ ਵਸ ਵਿਚ ਕਰਕੇ ਗੁਰ ਚਰਨਾਂ ਵਿਚ ਜੋੜਨ ਲਈ ਅਤੇ ਸਾਧ ਸੰਗਤ ਵਿਚ ਸ਼ਬਦ ਕਮਾਈ ਲਈ ਬਹੁਤ ਢੁਕਦਾ ਸਾਧਨ ਜਾਣ ਕੇ ਇਸ ਨੂੰ ਸਿੱਖ ਸਾਧਨਾ ਦਾ ਜ਼ਰੂਰੀ ਅੰਗ ਪ੍ਰਵਾਨ ਕੀਤਾ ਗਿਆ ਹੈ :

ਧਰਮਸਾਲ ਹੈ ਮਾਨਸਰੁ ਹੰਸ ਗੁਰਸਿਖ ਵਾਹੁ ।।
ਰਤਨ ਪਦਾਰਥ ਗੁਰ ਸਬਦੁ ਕਰਿ ਕੀਰਤਨੁ ਖਾਹੁ ।।[275]

ਸਬਦ ਸੁਰਤਿ ਕਰਿ ਕੀਰਤਨੁ ਸਤਿਸੰਗ ਵਿਲੋਈ ।।[276]

ਚਾਰਿ ਵਰਨ ਗੁਰਸਿਖ ਸੰਗਤਿ ਆਵਣਾ ।।
ਗੁਰਮੁਖਿ ਮਾਰਗੁ ਵਿਖੁ ਅੰਤੁ ਨ ਪਾਵਣਾ ।।
ਤੁਲਿ ਨ ਅੰਮ੍ਰਿਤ ਇਖ ਕੀਰਤਨੁ ਗਾਵਣਾ ।।
ਚਾਰਿ ਪਦਾਰਥ ਭਿਖ ਭਿਖਾਰੀ ਪਾਵਣਾ ।।
ਲੇਖ ਅਲੇਖ ਅਲਿਖ ਸਬਦੁ ਕਮਾਵਣਾ ।।
ਸੁਝਨਿ ਭੂਤ ਭਵਿਖ ਨ ਆਪੁ ਜਣਾਵਣਾ ।।[277]

ਭਾਇ ਭਗਤਿ ਭੈ ਸੇਵਦੇ ਗੁਰਪੁਰਬ ਕਰਾਏ ।।
ਸਬਦ ਸੁਰਤਿ ਲਿਵ ਕੀਰਤਨੁ ਸਚਿ ਮੇਲਿ ਮਲਾਏ ।।[278]

ਸਾਧ ਸੰਗਤਿ ਮਿਲਿ ਗਾਂਵਦੇ ਰਾਤਿ ਦਿਹੈਂ ਨਿਤ ਚਲਿ ਚਲਿ ਜਾਏ ।।
ਸਬਦ ਸੁਰਤਿ ਪਰਚਾ ਕਰੈ ਸਤਿਗੁਰੁ ਪਰਚੈ ਮਨੁ ਪਰਚਾਏ ।।
ਆਸਾ ਵਿਚ ਨਿਰਾਸੁ ਵਲਾਏ ।।[279]

ਸਾਧ ਸੰਗਤਿ ਮਿਲਿ ਗਾਂਵਦੇ ਸਤਿਗੁਰੁ ਸਬਦੁ ਅਨਾਹਦੁ ਵਾਇਆ ।।[280]

ਬੇਅੰਤ ਪਸਾਰੇ ਦਾ ਮਾਲਕ ਸਤਿਗੁਰੂ ਕੀਰਤਨ ਸਮੇਂ ਸੰਗਤ ਵਿਚ ਹਾਜ਼ਰ ਹੁੰਦਾ ਹੈ :

ਜਾਕੈ ਓਅੰਕਾਰ ਕੈ ਅਕਾਰ ਹੈ ਨਾਨਾ ਪ੍ਰਕਾਰ,
ਕੀਰਤਨ ਸਮੈ ਸਾਧ ਸੰਗ ਸੌਂ ਲਗਨ ਹੈ ॥[281]

ਅਨੇਕਾਂ ਪੂਜਾਚਾਰਾਂ ਨਾਲੋਂ ਕੀਰਤਨ ਕਿਤੇ ਲਾਹੇਵੰਦ ਹੈ :

ਨਿਹਫਲ ਅਨਿਕ ਪ੍ਰਕਾਰ ਕੈ ਅਚਾਰ ਸਭੈ,
ਸਾਵਧਾਨ ਸਾਧ ਸੰਗ ਸਬਦ ਸੁ ਗਾਈਐ ॥[282]

ਭਾਈ ਗੁਰਦਾਸ ਜੀ ਸਾਧ ਸੰਗਤ ਦੀ ਸਾਧਨਾ ਵਿਚ ਕੀਰਤਨ ਦਾ ਮਹੱਤਵ ਇਸ ਪ੍ਰਕਾਰ ਦਸਦੇ ਹਨ :

ਸਹਜ ਸਮਾਧ ਸਾਧ ਸੰਗਤ ਸਖਾ ਮਿਲਾਪ,
ਗਗਨ ਘਟਾ ਘਮੰਡ ਜੁਗਤਿ ਤੈ ਜਾਨੀਐ ॥
ਸਹਿਜ ਸਮਾਧਿ ਕੀਰਤਨ ਗੁਰ ਸਬਦ ਕੈ,
ਅਨਹਦ ਨਾਦ ਗਰਜਤ ਉਨਮਾਨੀਐ ॥
ਸਹਜ ਸਮਾਧ ਸਾਧ ਸੰਗਤਿ ਜੋਤੀ ਸਰੂਪ,
ਦਾਮਨੀ ਚਮਤਕਾਰ ਉਨਮਨ ਮਾਨੀਐ ॥
ਸਹਜ ਸਮਾਧ ਲਿਵ ਨਿਝਰ ਅਪਾਰ ਧਾਰ,
ਬਰਖਾ ਅੰਮ੍ਰਿਤ ਜਲ ਸਰਬ ਨਿਧਾਨੀਐ ॥[283]

ਕੀਰਤਨ ਦੇ ਅਜਿਹੇ ਮਹੱਤਵ ਦਾ ਬਿਆਨ ਕਰਦਿਆਂ ਭਾਈ ਗੁਰਦਾਸ ਜੀ ਪ੍ਰੇਰਨਾ ਕਰਦੇ ਹਨ :

ਕਤ ਪੁਨ ਮਾਨਸ ਜਨਮ ਕਤ ਸਾਧ ਸੰਗ,
ਨਿਸਦਿਨ ਕੀਰਤਨ ਸਮੈ ਚਲ ਜਾਈਐ ॥[284]

ਸਿਮਰਨ, ਸਬਦ-ਸੁਰਤ ਵਿਚਾਰ, ਕੀਰਤਨ ਆਦਿ ਅੰਤਰੀਵੀ ਸਾਧਨਾ ਹੈ । ਇਨ੍ਹਾਂ ਦਾ ਸਿੱਧਾ ਸੰਬੰਧ ਮਨੁੱਖ ਦੇ ਅੰਦਰਲੇ ਆਪੇ ਮਨ ਦੀ ਸਾਧਨਾ ਨਾਲ ਹੈ । ਕੋਈ ਵੀ ਸਾਧਨਾ ਉਤਨੀ ਦੇਰ ਤੱਕ ਸਫ਼ਲ ਨਹੀਂ ਹੋ ਸਕਦੀ ਜਿਤਨੀ ਦੇਰ ਤੱਕ ਅੰਤਰੀਵੀ ਸਾਧਨਾ ਨੂੰ ਬਾਹਰੀ ਮਨੁੱਖੀ ਕਰਮ, ਵਿਵਹਾਰ ਨਾਲ ਸਫਲਤਾ ਪੂਰਵਕ ਜੋੜ ਨਹੀਂ ਦਿਤਾ ਜਾਂਦਾ । ਕਿਸੇ ਵੀ ਧਰਮ ਸਾਧਨਾ ਦੀ ਸਫਲਤਾ ਅਸਫਲਤਾ ਸਾਧਨਾ ਦੇ ਅੰਤਰੀਵੀ ਬਾਹਰੀ ਪੱਖਾਂ ਦੇ ਮੇਲ ਦੀ ਸਫਲਤਾ ਅਸਫਲਤਾ ਤੇ ਨਿਰਭਰ ਹੁੰਦੀ ਹੈ । ਦੋਹਾਂ ਪੱਖਾਂ ਦੇ ਅਜੋੜ, ਅਸਮਤੋਲ ਦਾ ਨਤੀਜਾ ਉਲਾਰ ਅਤੇ ਇੱਕ ਪੱਖੀ ਵਿਵਹਾਰ ਤੇ ਸਮਾਜਿਕ ਸੰਸਥਾਵਾਂ ਦਾ ਹੋਂਦ ਵਿਚ ਆ ਜਾਣਾ ਹੁੰਦਾ ਹੈ । ਕਿਸੇ ਵੀ ਸਾਧਨਾ ਵਿਚ ਵਿਗਾੜ, ਗਿਰਾਵਟ ਦੀ ਸੰਭਾਵਨਾ ਇਸ ਅੰਤਰੀਵੀ ਬਾਹਰੀ ਮੇਲ ਦੇ ਨੁਕਤੇ ਤੇ ਸਭ ਤੋਂ ਵੱਧ ਹੁੰਦੀ ਹੈ । ਹੁਣ ਅਸੀਂ ਦੇਖਣਾ ਹੈ ਕਿ ਸਿੱਖੀ ਸਾਧਨਾ ਵਿਚ ਸਾਧਨਾ ਦੇ ਅੰਤਰੀਵੀ ਤੇ ਬਾਹਰੀ ਪੱਖਾਂ ਨੂੰ ਕਿਸ ਤਰ੍ਹਾ ਜੋੜਿਆ ਗਿਆ ਹੈ ਜਾਂ ਸਿੱਖ ਸਾਧਨਾ ਦੇ ਬਾਹਰੀ ਵਿਵਹਾਰਕ ਪੱਖ ਦਾ ਕੀ ਰੂਪ ਹੈ ?

## 'ਘਰ ਹੀ ਵਿਚਿ ਉਦਾਸੁ'

ਜੇਕਰ ਸਿੱਖ ਸਾਧਨਾ ਦੇ ਬਾਹਰੀ ਵਿਵਹਾਰ ਅਤੇ ਬਾਹਰੀ ਅਤੇ ਅੰਤਰੀਵੀ ਪੱਖ ਦੇ ਮੇਲ ਨੂੰ ਇੱਕ ਮੁਹਾਵਰੇ ਵਿਚ ਦਸਣਾ ਹੋਵੇ ਤਾਂ ਭਾਈ ਗੁਰਦਾਸ ਜੀ ਦੀ ਵੀਹਵੀਂ ਵਾਰ ਦੀ ਤੀਜੀ ਪਉੜੀ ਦਾ ਉਪਰੋਕਤ ਮੁਹਾਵਰਾ ਇਸ ਨੂੰ ਪੂਰਨ ਸਫਲਤਾ ਅਤੇ ਸਪਸ਼ਟਤਾ ਸਹਿਤ ਪ੍ਰਗਟ ਕਰਦਾ ਹੈ। 'ਘਰ' ਜੇਕਰ ਬਾਹਰੀ ਵਿਵਹਾਰ ਦੀ ਪ੍ਰਤਿਨਿਧਤਾ ਕਰਦਾ ਹੈ ਤਾਂ 'ਉਦਾਸੀ' ਅੰਤਰੀਵੀ ਸਾਧਨਾ ਦੀ ਪ੍ਰਤਿਨਿਧਤਾ ਕਰਦੀ ਹੈ। ਅਸਲ ਵਿਚ ਇਹ ਦੋਵੇਂ ਪੱਖ ਹੀ ਇੱਕ ਦੂਜੇ ਤੋਂ ਬਿਨਾਂ ਅਰਥਹੀਣ ਹਨ। ਉਪਰੋਕਤ ਮੁਹਾਵਰੇ ਵਿਚੋਂ ਦੋਹਾਂ ਨੂੰ ਨਖੇੜਨਾ ਜਾਂ ਇੱਕ ਦੂਜੇ ਤੋਂ ਵੱਖ ਕਰਕੇ ਸਮਝਣਾ ਸੰਭਵ ਹੀ ਨਹੀਂ। ਗੁਰੂ ਨਾਨਕ ਦੇਵ ਜੀ ਨੇ ਆਪਣੇ ਤੋਂ ਪੂਰਬ ਪ੍ਰਚਲਿਤ ਧਰਮ ਸਾਧਨਾ ਵਿਚ ਜੇਕਰ ਕਿਸੇ ਪੱਖ ਦੀ ਸਭ ਤੋਂ ਕਰੜੇ ਸ਼ਬਦਾਂ ਵਿਚ ਆਲੋਚਨਾ ਕੀਤੀ ਹੈ ਤਾਂ ਉਹ ਇਹੀ ਪੱਖ ਹੈ। ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਸਾਧਨਾ ਦਾ ਇਹ ਅੰਤਰੀਵੀ ਤੇ ਬਾਹਰੀ ਸਮਤੋਲ ਬਿਲਕੁਲ ਵਿਗੜ ਚੁੱਕਿਆ ਸੀ। ਕਿਤੇ ਮਜ਼ਹਬਾਂ ਤੇ ਵਰਨਾਂ ਦੇ ਝਗੜੇ ਸਨ ਅਤੇ ਕਿਤੇ ਵਰਨਾ ਅਤੇ ਵਰਨਾਂ ਦੇ, ਕਿਤੇ ਧਰਮ ਅਤੇ ਕਰਮ ਇੱਕ ਦੂਜੇ ਤੋਂ ਦੂਰ ਜਾ ਚੁੱਕੇ ਸਨ ਅਤੇ ਕਿਧਰੇ ਸੰਨਿਆਸ ਤੇ ਗ੍ਰਹਿਸਤ ਦਾ ਅਜੋੜ ਹੋ ਚੁੱਕਿਆ ਸੀ। ਅਜਿਹੀ ਸਥਿਤੀ ਵਿਚ ਧਰਮ ਤੇ ਸਮਾਜ ਦੋਵੇਂ ਆਪਣੇ ਰਾਹਾਂ ਅਤੇ ਆਦਰਸ਼ਾਂ ਤੋਂ ਭਟਕ ਕੇ ਕਲੇਸ਼ਾਂ ਵਿਚ ਗ੍ਰਸਤ ਸਨ। ਇਸੇ ਅਵਿਵਸਥਾ, ਉਲਾਰ ਅਤੇ ਅਜੋੜ ਦੀ ਸਥਿਤੀ ਵਿਚ ਹੀ ਗੁਰੂ ਨਾਨਕ ਦੇਵ ਜੀ ਨੇ ਸਾਧ ਸੰਗਤ ਦੀ ਸਥਾਪਨਾ ਕਰਕੇ ਡਾਵਾਂ ਡੋਲ ਹਾਲਤ ਵਿਚ ਨਵਾਂ ਸਮਤੋਲ ਸਥਾਪਿਤ ਕਰਕੇ ਧਰਮ ਨੂੰ ਆਪਣੇ ਪੈਰਾਂ ਤੇ ਖੜ੍ਹਾ ਕਰਨ ਦਾ ਯਤਨ ਕੀਤਾ। ਸਾਧ ਸੰਗਤ ਦੀ ਸਥਾਪਨਾ ਹੀ ਗੁਰੂ ਨਾਨਕ ਦੇਵ ਜੀ ਦੀ ਵਿਸ਼ੇਸ਼ ਵਿਲੱਖਣ ਅਤੇ ਮੌਲਿਕ ਦੇਣ ਸੀ ਜਿਸ ਵਿਚ ਪ੍ਰਚਲਿਤ ਸਭ ਉਲਾਰ, ਅਸਮਤੋਲ ਇੱਕ ਨਵਾਂ ਸਮਤੋਲ ਗ੍ਰਹਿਣ ਕਰਦੇ ਹਨ। ਗੁਰੂ ਨਾਨਕ ਦੇਵ ਜੀ ਨੇ ਨਵੇਂ ਪੰਥ ਸਾਧ ਸੰਗਤ ਦਾ ਮੌਲਿਕ ਆਧਾਰ ਗ੍ਰਹਿਸਥ ਜੀਵਨ ਨੂੰ ਹੀ ਪ੍ਰਵਾਨ ਕੀਤਾ। ਗੁਰੂ ਨਾਨਕ ਦੇਵ ਜੀ ਸਮੇਂ ਗ੍ਰਹਿਸਤ, ਸੰਨਿਆਸ, ਜਾਂ ਗ੍ਰਹਿਸਤ ਤਿਆਗ ਦਾ ਬਹੁਤ ਬੋਲ ਬਾਲਾ ਸੀ। ਇਸ ਦਾ ਆਧਾਰ ਵਰਨਾਂ, ਆਸ਼ਰਮਾਂ ਦੀ ਵੰਡ ਵੀ ਸੀ ਅਤੇ ਜੈਨੀ, ਬੋਧੀ ਸੰਘਾਂ ਦੇ ਭਿਖੂ, ਗ੍ਰਹਿਸਤੀ ਦਾ ਦੁਫੇੜ ਵੀ। ਪਰ ਗੁਰੂ ਨਾਨਕ ਦੇਵ ਜੀ ਦੇ ਸਮੇਂ ਦੇ ਸਮਾਜ ਵਿਚ ਜੋਗੀਆਂ, ਸੰਨਿਆਸੀਆਂ, ਵੈਰਾਗੀਆਂ ਆਦਿ ਦੇ ਅਨੇਕ ਪੰਥ ਇਸ ਦੁਫੇੜ ਦਾ ਸਭ ਤੋਂ ਮਹੱਤਵਪੂਰਨ ਰੂਪ ਸਨ। ਗ੍ਰਹਿਸਤੀ ਜੀਵਨ ਨੂੰ ਲਗਪਗ ਮਾਇਆਵੀ ਜੀਵਨ ਦੇ ਸਮਾਨਅਰਥਾਂ ਵਿਚ ਗ੍ਰਹਿਣ ਕੀਤਾ ਜਾਣ ਲਗ ਪਿਆ ਸੀ ਅਤੇ ਵੈਰਾਗ, ਤਿਆਗ, ਸੰਨਿਆਸ ਨੂੰ ਸ਼ੁਧ ਅਧਿਆਤਮਿਕਤਾ। ਇਹ ਦੁਫੇੜ ਇੱਕ ਤਰ੍ਹਾਂ ਨਾਲ ਸਮਾਜ ਵਿਚ ਧਰਮਾਂ ਦੇ ਅੰਤਰੀਵੀ ਤੇ ਬਾਹਰੀ ਪੱਖਾਂ ਦੇ ਦੁਫੇੜ ਦਾ ਰੂਪ ਹੀ ਸੀ। ਇਹ ਗੱਲ ਗੁਰੂ ਨਾਨਕ ਦੇਵ ਜੀ ਦੀਆਂ ਸਿਧਾਂ, ਜੋਗੀਆਂ, ਸੰਨਿਆਸੀਆਂ ਨਾਲ ਹੋਈਆਂ ਅਨੇਕਾਂ ਗੋਸ਼ਟਾਂ ਤੋਂ ਬਹੁਤ ਭਲੀ ਪ੍ਰਕਾਰ ਸਪਸ਼ਟ ਹੁੰਦੀ ਹੈ। ਗੁਰੂ ਨਾਨਕ ਦੇਵ ਜੀ ਨੇ ਸੰਗਤ ਵਿਚ ਗ੍ਰਹਿਸਤ ਧਰਮ ਨੂੰ ਪ੍ਰਵਾਨ ਕਰਕੇ ਗ੍ਰਹਿਸਤ ਜਾਂ ਪ੍ਰਵਿਰਤੀ ਨਿਰਵਿਰਤੀ ਦੇ ਪੱਖਾਂ ਨੂੰ ਸਮਤੋਲ ਰੂਪ ਵਿਚ ਸਥਾਪਿਤ ਕਰਨ ਦਾ ਯਤਨ ਕੀਤਾ :

ਸਤਿਗੁਰ ਪੈਰੀ ਪਾਇ ਨਾਉ ਦਿੜਾਇਆ ॥
ਘਰ ਹੀ ਵਿਚਿ ਉਦਾਸੁ ਨ ਵਿਆਪੈ ਮਾਇਆ ॥[285]

ਤੁਸ ਮੈਂ ਤੰਦੁਲ ਬੋਇ ਨਿਪਜੈ ਸਹੰਸ੍ਰ ਗੁਨੋ,
ਦੇਹ ਧਾਰ ਕਰਤ ਹੈਂ ਪਰਉਪਕਾਰ ਜੀ ।।
ਤੁਸ ਮੈਂ ਤੰਦੁਲ ਨਿਰਬਿਘਨ ਨ ਲਾਗੈ ਘੁਨ,
ਰਾਖੈ ਰਹੈ ਚਿਰੰਕਾਲ ਹੋਤ ਨ ਬਿਕਾਰ ਜੀ ।।
ਤੁਸ ਮੈਂ ਨਿਕਸ ਸੋਇ ਭਗਨ ਮਲੀਨ ਰੂਪ,
ਸ੍ਵਾਦਿ ਕਰਵਾਇ ਰਾਧੇ ਰਹੈ ਨ ਸੰਸਾਰ ਜੀ ।।
ਗੁਰ ਉਪਦੇਸ਼ ਗੁਰਸਿੱਖ ਗ੍ਰਹ ਮੈਂ ਬੈਰਾਗੀ,
ਗ੍ਰਹ ਤਜ ਬਨ ਖੰਡ ਹੋਤ ਨ ਉਧਾਰ ਜੀ ।।[286]

ਜੈਸੇ ਸਰ ਸਰਿਤਾ ਸਕਲ ਮੈਂ ਸਮੁੰਦਰ ਬਡੋ,
ਮੇਰ ਮੈਂ ਸੁਮੇਰ ਬਡੋ ਜਗਤ ਬਖਾਨ ਹੈ ।।
ਤਰਵਰ ਬਿਖੈ ਜੈਸੇ ਚੰਦਨ ਬਿਰਖ ਬਡੋ,
ਧਾਂਤ ਮੈ ਕਨਕ ਅਤਿ ਊਤਮ ਕੈ ਮਾਨ ਹੈ ।।
ਪੰਛਨ ਮੈਂ ਹੰਸ ਮ੍ਰਿਗ ਰਾਜਨ ਮੈ ਸਾਰਦੂਲ,
ਰਾਗਨ ਮੈਂ ਸਿਰੀ ਰਾਗ ਪਾਰਸ ਪਾਖਾਨ ਹੈ ।।
ਗਯਾਨਨ ਮੈ ਗਯਾਨ ਅਰ ਧਯਾਨਨ ਮੈ ਧਯਾਨ ਗੁਰ,
ਸਕਲ ਧਰਮ ਮੈ ਗ੍ਰਿਹਸਤ ਪ੍ਰਧਾਨ ਹੈ ।।[287]

ਜੈਸੇ ਮੱਛ ਕੱਛ ਬਗ ਹੰਸ ਮੁਕਤਾ ਪਖਾਨ,
ਅੰਮ੍ਰਿਤ ਬਿਖੈ ਪਰਗਾਸ ਉਦਧ ਸੈ ਜਾਨੀਐ ।।
ਜੈਸੇ ਤਾਰੋ ਤਾਰੀ ਔ ਆਰਸੀ ਸਨਾਹ ਸ਼ਸਤ੍ਰ,
ਏਕ ਸੈ ਅਨੇਕ ਲੋਹ ਰਚਨਾ ਬਖਾਨੀਐ ।।
ਭਾਂਜਨ ਬਿਬਿਧ ਜੈਸੇ ਹੋਤ ਏਕ ਮਿਰਤਕਾ ਸੈਂ,
ਖੀਰ ਨੀਰ ਬਿੰਜਨਾਦ ਔਖਦ ਸਮਾਨੀਐ ।।
ਤੈਸੇ ਬਹੁ ਦਰਸਨ ਬਰਨਾਸ੍ਰਮ ਧਰਮ,
ਸਕਲ ਗ੍ਰਿਹਸਤ ਕੀ ਸਾਖਾ ਉਨਮਾਨੀਐ ।।[288]

ਜੈਸੇ ਪ੍ਰਾਤ ਸਮੇ ਖਗ ਜਾਤ ਉਡ ਬਿਰਖ ਸੈਂ,
ਬਹੁਰਾਇ ਬੈਠਤ ਬਿਰਖ ਹੀ ਪੈ ਆਇਕੈ ।।
ਚੀਟੀ ਚੀਟਾ ਬਿਲਸੇ ਨਿਕਸ ਧਰ ਗਵਨ ਕੈ,
ਬਹੁਰ ਪੈਸਤ ਜੈਸੇ ਬਿਲ ਹੀ ਮੈ ਜਾਇਕੈ ।
ਲਰਕਾ ਲਰੈ ਕੈ ਰੂਠ ਜਾਤ ਮਾਤ ਤਾਤ ਸਨ,
ਭੂਖ ਲਾਗੇ ਤਯਾਗੇ ਹਠ ਆਵੈ ਪਛੁਤਾਇਕੈ ।।
ਤੈਸੇ ਗ੍ਰਿਹਿ ਤਯਾਗ ਭਾਗ ਯੁਵਤ ਉਦਾਸ ਬਾਸ,
ਆਸਰੋ ਤਕਤ ਪੁਨਾ ਗ੍ਰਸਤ ਕੌ ਧਾਇਕੈ ।।[289]

ਗੁਰਸਿੱਖੀ ਨੂੰ ਇੱਕ ਪੱਖੋਂ ਤਾਂ 'ਗਾਡੀ ਰਾਹ' ਕਿਹਾ ਗਿਆ ਹੈ ਕਿਉਂਕਿ ਇਹ ਬੜਾ ਸਿੱਧਾ ਤੇ ਸਪਸ਼ਟ ਹੈ ਪਰ ਨਾਲ ਹੀ ਇਸ ਨੂੰ 'ਖੰਡੇ ਧਾਰ ਤੇ ਤੁਰਨਾ', 'ਅਲੂਣੀ ਸਿੱਲ ਚਟਣੀ' ਆਦਿ ਵੀ ਨਾਲ ਹੀ ਕਿਹਾ ਗਿਆ ਹੈ। ਜਿਸ ਤੋਂ ਭਾਵ ਹੈ ਕਿ ਇਹ ਮਾਰਗ ਜਿਤਨਾ ਸਿੱਧਾ ਹੈ ਉਤਨਾ ਹੀ ਔਖਾ ਹੈ; ਕਿਉਂਕਿ ਇਥੇ ਮਾਇਆ ਵਿਚ ਰਹਿੰਦਿਆਂ ਗੁਰੂ ਸ਼ਬਦ ਦੇ ਉਪਦੇਸ਼ ਦੀ ਟੇਕ ਆਸਰੇ ਇਸ ਤੋਂ ਨਿਰਲੇਪ ਹੋ ਕੇ ਬਿਚਰਨਾ ਹੈ। ਪ੍ਰਵਿਰਤੀ ਵਿਚ ਨਿਵਿਰਤੀ ਦੀ ਕਮਾਈ ਕਰਨੀ ਹੈ, ਘਰ ਵਿਚ ਵੈਰਾਗ ਧਾਰਨ ਕਰਨਾ ਹੈ, ਸੰਸਾਰੀ ਹੁੰਦਿਆਂ ਨਿਰੰਕਾਰੀ ਬਣੇ ਰਹਿਣਾ ਹੈ :

ਜਿਉਂ ਜਲਿ ਕਵਲ ਅਲਿਪਤੁ ਹੈ ਘਰਿਬਾਰੀ ਗੁਰਸਿਖਿ ਤਿਵਾਹੀ ॥
ਆਸਾ ਵਿਚਿ ਨਿਰਾਸੁ ਹੋਇ ਜੀਵਨੁ ਮੁਕਤਿ ਜੁਗਤਿ ਜੀਵਾਹੀ ॥
ਸਾਧ ਸੰਗਤਿ ਕਿਤੁ ਮੁਖਿ ਸਾਲਾਹੀ ॥[290]

ਗੁਰਮੁਖ ਪੰਥ ਗੁਰ ਧਯਾਨ ਸਾਵਧਾਨ ਰਹੈ,
ਲਹੈ ਨਿਜ ਘਰੁ ਅਰੁ ਸਹਜ ਨਿਵਾਸ ਜੀ ॥
ਸਬਦ ਬਿਬੇਕ ਏਕ ਟੇਕ ਨਿਹਚਲ ਮੱਤਿ,
ਮਧਰ ਬਚਨ ਗੁਰ ਧਯਾਨ ਕੋ ਪ੍ਰਗਾਸ ਜੀ ॥
ਚਰਨ ਕਮਲ ਚਰਨਾਮ੍ਰਿਤ ਨਿਧਾਨ ਪਾਨ,
ਪ੍ਰੇਮ ਰਸ ਬਸ ਭਏ ਬਿਸਮ ਬਿਸ੍ਵਾਸ ਜੀ ॥
ਗਯਾਨ ਧਯਾਨ ਪ੍ਰੇਮ ਨੇਮ ਪੂਰਨ ਪ੍ਰਤੀਤ ਚੀਤ,
ਬਨ ਗ੍ਰਿਹ ਸਮਸਰਿ ਮਾਯਾ ਮੈ ਉਦਾਸ ਜੀ ॥[291]

ਜੋਗ ਜੁਗਤਿ ਗੁਰਸਿਖ ਗੁਰ ਸਮਝਾਇਆ ॥
ਆਸਾ ਵਿਚਿ ਨਿਰਾਸਿ ਨਿਰਾਸੁ ਵਲਾਇਆ ॥[292]

ਗੁਰਮੁਖਿ ਪੰਥੁ ਚਲਾਇਆ ਗੁਰਸਿਖੁ ਮਾਇਆ ਵਿਚਿ ਉਦਾਸੀ ॥[293]

ਗੁਰਮੁਖਿ ਸੁਖਫਲ ਸਾਧ ਸੰਗੁ ਸਬਦ ਸੁਰਤਿ ਲਿਵ ਅਘੜ ਘੜਾਏ ॥
ਚਰਨ ਸਰਣਿ ਲਿਵ ਲੀਣ ਹੋਇ ਸੰਸਾਰੀ ਨਿਰੰਕਾਰੀ ਭਾਏ ॥
ਘਰਿ ਬਾਰੀ ਹੋਇ ਨਿਜ ਘਰਿ ਜਾਏ ॥[294]

ਜੈਸੇ ਜਲ ਮਿਲਿ ਦ੍ਰੁਮ ਸਫਲ ਨਾਨਾ ਪ੍ਰਕਾਰ,
ਚੰਦਨ ਮਿਲਤ ਸਬ ਚੰਦਨ ਸੁਬਾਸ ਹੈ ॥
ਜੈਸੇ ਮਿਲ ਪਾਵਕ ਵਰਤ ਪੁਨ ਸੋਈ ਧਾਤ,
ਪਾਰਸ ਪਰਸਿ ਰੂਪ ਕੰਚਨ ਪ੍ਰਕਾਸ ਹੈ ॥
ਅਵਰ ਨਖਤ੍ਰ ਬਰਖਤ ਜਲ ਜਲ ਮਈ,
ਸ੍ਵਾਤਿ ਬੂੰਦ ਸਿੰਧ ਮਿਲਿ ਮੁਕਤਾ ਬਿਗਾਸ ਹੈ ॥
ਤੈਸੇ ਪਰਵਿਰਤਿ ਔ ਨਿਵਿਰਤ ਜੋ ਸੁਭਾਵ ਦੋਊ,
ਗੁਰ ਮਿਲਿ ਸੰਸਾਰੀ ਨਿਰੰਕਾਰੀ ਅਭਿਆਸ ਹੈ ॥[295]

ਗੁਰਮੁਖ ਸੁਖ ਫਲ ਚਾਖਤ ਉਲਟ ਪਈ,
ਜੋਨਿ ਕੈ ਅਜੋਨ ਭਏ ਕੁਲ ਅਕੁਲੀਨ ਹੈ॥
ਜੰਤਨ ਤੇ ਸੰਤ ਔ ਬਿਨਾਸੀ ਅਬਿਨਾਸੀ ਭਏ,
ਅਧਮ ਅਸਾਧ ਭਏ ਸਾਧ ਪ੍ਰਬੀਨ ਹੈ ॥
ਲਾਲਚੀ ਲਲੂਜਨ ਤੇ ਪਾਵਨ ਕੈ ਪੂਜ ਕੀਨੇ,
ਅੰਜਨ ਜਗਤ ਮੈਂ ਨਿਰੰਜਨ ਈ ਦੀਨ ਹੈ ॥
ਕਾਟਿ ਮਾਯਾ ਫਾਸੀ ਗੁਰੂ ਗ੍ਰਿਹ ਮੈ ਉਦਾਸੀ ਕੀਨੇ,
ਅਨਭੈ ਅਭਯਾਸੀ ਪ੍ਰਿਯਾ ਪ੍ਰੇਮ ਰਸ ਭੀਨ ਹੈ ॥[296]

ਗੁਰਸਿੱਖ ਮਾਇਆ ਵਿਚ ਰਹਿੰਦਿਆਂ ਇਸ ਦੇ ਵਿਕਾਰੀ ਅਸਰਾਂ ਤੋਂ ਸਤਿਗੁਰੂ ਦੇ ਉਪਦੇਸ਼ ਅਤੇ ਸਾਧ ਸੰਗਤ ਆਸਰੇ ਨਿਰਲੇਪ ਬਣੇ ਰਹਿੰਦੇ ਹਨ :

ਸਬਦ ਸੁਰਤਿ ਪਰਚਾ ਕਰੈ ਸਤਿਗੁਰ ਪਰਚੈ ਮਨੁ ਪਰਚਾਏ ॥
ਆਸਾ ਵਿਚਿ ਨਿਰਾਸੁ ਵਲਾਏ ॥[297]

ਗੁਰਸਿਖ ਜੋਗੀ ਜਾਗਦੇ ਮਾਇਆ ਅੰਦਰਿ ਕਰਨਿ ਉਦਾਸੀ ॥
ਕੰਨੀ ਮੁੰਦਰਾਂ ਮੰਤ੍ਰ ਗੁਰ ਸੰਤਾਂ ਧੂੜਿ ਬਿਭੂਤ ਸੁ ਲਾਸੀ ॥[298]

ਗੁਰਮੁਖਿ ਸੁਖ ਫਲੁ ਸਾਧ ਸੰਗੁ ਮਾਇਆ ਅੰਦਰਿ ਕਰਨਿ ਉਦਾਸੀ ॥
ਜਿਉ ਜਲ ਅੰਦਰਿ ਕਵਲੁ ਹੈ ਸੂਰਜ ਧਯਾਨੁ ਅਗਾਸੁ ਨਿਵਾਸੀ ॥
ਚੰਦਨ ਸਪੀਂ ਵੇੜਿਆ ਸੀਤਲੁ ਸਾਂਤਿ ਸੁਗੰਧਿ ਵਿਗਾਸੀ ॥
ਸਾਧ ਸੰਗਤਿ ਸੰਸਾਰ ਵਿਚਿ ਸਬਦ ਸੁਰਤਿ ਲਿਵ ਸਹਜਿ ਬਿਲਾਸੀ ॥
ਜੋਗ ਜੁਗਤਿ ਭੋਗ ਭੁਗਤਿ ਜਿਣਿ ਜੀਵਨ ਮੁਕਤਿ ਅਛਲ ਅਬਿਨਾਸੀ ॥
ਪਾਰਬ੍ਰਹਮ ਪੂਰਨ ਬ੍ਰਹਮੁ ਗੁਰ ਪਰਮੇਸਰੁ ਆਸ ਨਿਰਾਸੀ ॥
ਅਕਥ ਕਥਾ ਅਬਿਗਤਿ ਪਰਗਾਸੀ ॥[299]

ਸਾਧ ਸੰਗਤਿ ਗੁਰ ਸਬਦ ਲਿਵ ਗੁਰਮੁਖਿ ਸੁਖ ਫਲੁ ਪਿਰਮੁ ਚਖਾਇਆ ॥
ਸਭ ਨਿਧਾਨ ਕੁਰਬਾਨ ਕਰਿ ਸਭੇ ਫਲ ਬਲਿਹਾਰ ਕਰਾਇਆ ॥
ਤ੍ਰਿਸਨਾ ਜਲਨਿ ਬੁਝਾਈਆਂ ਸਾਂਤਿ ਸਹਜ ਸੰਤੋਖੁ ਦਿੜਾਇਆ ॥
ਸਭੇ ਆਸਾ ਪੂਰੀਆਂ ਆਸਾ ਵਿਚਿ ਨਿਰਾਸੁ ਵਲਾਇਆ ॥
ਮਨਸਾ ਮਨਹਿ ਸਮਾਇ ਲੈ ਮਨ ਕਾਮਨ ਨਿਹਕਾਮ ਨ ਧਾਇਆ ॥
ਕਰਮ ਕਾਲ ਜਮ ਜਾਲ ਕਟਿ ਕਰਮ ਕਰੇ ਨਿਹਕਰਮ ਰਹਾਇਆ ॥
ਗੁਰ ਉਪਦੇਸੁ ਅਵੇਸੁ ਕਰਿ ਪੈਰੀ ਪੈ ਜਗੁ ਪੈਰੀ ਪਾਇਆ ॥
ਗੁਰ ਚੇਲੇ ਪਰਚਾ ਪਰਚਾਇਆ ॥[300]

ਗੁਰਸਿੱਖ ਸਤਿਗੁਰੂ ਦੇ ਗਿਆਨ ਦੁਆਰਾ ਦੁਨੀਆਂ ਅਤੇ ਜੀਵਨ ਦੀ ਅਸਾਰਤਾ ਨੂੰ ਪਛਾਣਦੇ ਹਨ ਅਤੇ ਦੁਨੀਆ ਵਿਚ ਇੱਕ ਮਹਿਮਾਨ, ਪ੍ਰਾਹੁਣੇ ਦੀ ਤਰ੍ਹਾਂ ਬਿਚਰਦੇ

ਆਪਣੇ ਪੱਕੇ ਘਰ ਦੀ ਆਸ ਵਿਚ ਹੁਕਮ ਦੀ ਕਮਾਈ ਕਰਦੇ ਹਨ :

ਦੁਨੀਆ ਵਿਚਿ ਪਰਾਹੁਣਾ ਦਾਵਾ ਛਡਿ ਰਹੈ ਲਾ ਦਾਵੈ ॥
ਸਾਧ ਸੰਗਤਿ ਮਿਲਿ ਹੁਕਮਿ ਕਮਾਵੈ ॥[361]

ਚਲਣੁ ਜਿਨ੍ਹੀ ਜਾਣਿਆ ਜਗ ਅੰਦਰਿ ਵਿਰਲੇ ਮਿਹਮਾਨਾ ॥
ਆਪ ਗਵਾਏ ਤਿਸੁ ਕੁਰਬਾਨਾ ॥[302]

ਸਾਹੇ ਬਧੇ ਸੋਹਦੇ ਮੇਲਾਪੜ ਪਰਵਾਣ ਪਰਾਣੀ ॥
ਚਲਣੁ ਜਾਣਿ ਸੁਜਾਣ ਹੋਇ ਜਗ ਮਿਹਮਾਨ ਆਏ ਮਿਹਮਾਣੀ ॥[303]

ਗੁਰਮੁਖਿ ਮਨਿ ਪਰਗਾਸੁ ਗੁਰਿ ਉਪਦੇਸਿਆ ॥
ਪੇਈਅੜੈ ਘਰਿ ਵਾਸੁ ਮਿਟੈ ਅੰਦੇਸਿਆ ॥
ਆਸਾ ਵਿਚਿ ਨਿਰਾਸੁ ਗਿਆਨੁ ਅਵੇਸਿਆ ॥
ਸਾਧਸੰਗਤਿ ਰਹਰਾਸਿ ਸਬਦਿ ਸੰਦੇਸਿਆ ॥
ਗੁਰਮੁਖਿ ਦਾਸਨਿ ਦਾਸ ਮਤਿ ਪਰਵੇਸਿਆ ॥
ਸਿਮਰਣ ਸਾਸਿ ਗਿਰਾਸਿ ਦੇਸ ਵਿਦੇਸਿਆ ॥[304]

ਸ਼ਬਦ ਵਿਚ ਸੁਰਤੀ ਜੋੜ ਕੇ ਗੁਰਮੁਖ ਮਾਇਆ ਦੇ ਤਿੰਨ ਗੁਣਾਂ ਤੋਂ ਉੱਚੇ ਉਠ ਜਾਂਦੇ ਹਨ :

ਗੁਰਮੁਖਿ ਸ਼ਬਦ ਸੁਰਤਿ ਲਿਵ ਸਾਧ ਸੰਗ,
ਤ੍ਰਿਗੁਨ ਅਤੀਤ ਚੀਤ ਆਸਾ ਮੈਂ ਨਿਰਾਸ ਹੈ ॥
ਨਾਮ ਨਿਹਕਾਮ ਧਾਮ ਸਹਿਜ ਸੁਭਾਇ ਰਿਦੇ,
ਬਰਤੈ ਬਰਤਮਾਨ ਗਯਾਨ ਕੋ ਪ੍ਰਗਾਸ ਹੈ ॥[305]

ਰਜ ਤਮ ਸਤ ਕਾਮ ਕ੍ਰੋਧ ਲੋਭ ਮੋਹ ਹੰਕਾਰ,
ਹਾਰ ਗੁਰ ਗਯਾਨ ਬਾਨ ਕ੍ਰਾਂਤਿ ਨਿਹਕ੍ਰਾਂਤਿ ਹੈ ॥
ਕਾਮ ਨਿਹਕਾਮ ਨਿਹਕਰਮ ਕਰਮ ਗਤਿ,
ਆਸਾ ਕੈ ਨਿਰਾਸ ਭਏ ਭ੍ਰਾਂਤਿ ਨਿਹ ਭ੍ਰਾਂਤਿ ਹੈ ॥
ਸ੍ਵਾਦ ਨਿਹਸ੍ਵਾਦ ਅਰ ਬਾਦ ਨਿਹਬਾਦ ਭਏ,
ਅਸੰਪ੍ਰੇਹ ਨਿਸਪ੍ਰੇਹ ਦੇਹ ਗੇਹ ਪ੍ਰਾਂਤਿ ਹੈ ॥
ਗੁਰਮੁਖ ਪ੍ਰੇਮ ਰਸ ਬਿਸਮ ਬਿਦੇਹ ਸਿਖ,
ਮਾਯਾ ਮੈ ਉਦਾਸ ਬਾਸ ਏਕਾ ਕੀ ਇਕਾਂਤ ਹੈ ॥[306]

ਮਾਯਾ ਮੋਹ ਦ੍ਰੋਹ ਦੁਖਦਾਈ ਨ ਸਹਾਈ ਹੋਤ,
ਗੁਰਸਿਖ ਸੰਧਿ ਮਿਲੈ ਤ੍ਰਿਗੁਨ ਅਤੀਤ ਹੈ ॥[307]

ਜਦੋਂ ਮਾਇਆ ਦੇ ਸੁਭਾਵ ਦੀ ਸਹੀ ਪਛਾਣ ਕਰਕੇ ਉਸ ਦੇ ਵਿਕਾਰਾਂ ਵਿਚ ਖਚਿਤ ਨਾ ਹੋਇਆ ਜਾਵੇ ਤਾਂ ਉਨ੍ਹਾਂ ਅਰਥਾਂ ਵਿਚ ਮਾਇਆ ਦਾ ਭੋਗ ਵੀ ਮਾਲਕਣ ਦੀ ਥਾਂ ਦਾਸੀ ਦੀ ਤਰ੍ਹਾਂ ਹੀ ਦੁਖਦਾਈ ਹੋਣ ਦੀ ਥਾਂ ਸੁਖਦਾਈ ਹੁੰਦਾ ਹੈ। ਅਜਿਹਾ ਸੰਜਮਿਤ ਮਾਇਆ ਦਾ ਵਰਤਣ ਸਿੱਖੀ ਵਿੱਚ ਪ੍ਰਵਾਨ ਹੈ। ਇਨ੍ਹਾਂ ਅਰਥਾਂ ਵਿਚ ਮਾਇਆ ਸਾਧਕ ਬਣਨ ਦੀ ਥਾਂ

ਸਾਧਨ ਬਣ ਜਾਂਦੀ ਹੈ :

ਜੈਸੇ ਕੁਲਾ ਬਧੂ ਅੰਗ ਖੋੜਸ ਸਿੰਗਾਰ ਰਚੇ,
ਗਨਿਕਾ ਰਚਤ ਤੇਈ ਸਕਲ ਸਿੰਗਾਰ ਜੀ ॥
ਕੁਲਾ ਬਧੂ ਸੇਜਾ ਸਮੈ ਰਮਤ ਭਤਾਰ ਏਕ,
ਵੇਸ੍ਵਾ ਤੌ ਅਨੇਕਨ ਸੈਂ ਕਰੈ ਬਿਭਚਾਰ ਜੀ ॥
ਕਲਾ ਬਧੂ ਸੰਗਮ ਸੁਜਸ ਨਿਰਦੋਖ ਮੋਖ,
ਵੇਸ੍ਵਾ ਪਰਸਤ ਅਪਜਸ ਹ੍ਵੈ ਵਿਕਾਰ ਜੀ ॥
ਤੈਸੇ ਗੁਰ ਸਿੱਖਨ ਕੌ ਪਰਮ ਪਵਿੱਤ੍ਰ ਮਾਯਾ,
ਸੋਈ ਦੁਖਦਾਯਕ ਹ੍ਵੈ ਦਹਤ ਸੰਸਾਰ ਜੀ ॥[308]

ਸੋਈ ਲੋਹਾ ਬਿਸ੍ਵ ਬਿਖੈ ਬਿਬਿਧ ਬੰਧਨ ਰੂਪ,
ਸੋਈ ਤੌ ਕੰਚਨ ਜੋਤਿ ਪਾਰਸ ਪ੍ਰਸੰਗ ਹੈ ॥
ਸੋਈ ਤੌ ਸਿੰਗਾਰ ਅਤਿ ਸੋਭਤ ਪਤਿਬ੍ਰਤਾ ਕੌ,
ਸੋਈ ਅਭਰਨ ਗਨਿਕਾ ਰਚਤ ਅੰਗ ਹੈ ॥
ਸੋਈ ਸ੍ਵਾਂਤਿ ਬੂੰਦ ਮਿਲ ਸਾਗਰ ਮੁਕਤ ਫਲ,
ਸੋਈ ਸ੍ਵਾਂਤਿ ਬੂੰਦ ਬਿਖ ਭੇਟਤ ਭੁਯੰਗ ਹੈ ॥
ਤੈਸੇ ਮਾਯਾ ਕਿਰਤ ਬਿਰਤ ਹੈ ਵਿਕਾਰ ਜਗ,
ਪਰਉਪਕਾਰ ਗੁਰ ਸਿੱਖਨ ਸ੍ਰਬੰਗ ਹੈ ॥[309]

## ਸਦਾਚਾਰਕ ਜੀਵਨ

ਧਰਮ ਦੇ, ਸਮੁੱਚੇ ਮਨੁੱਖੀ ਆਪੇ ਦੇ ਸਮੁੱਚ ਦਾ ਪਰਮ ਵਾਸਤਾ ਹੋਣ ਦੇ ਨਾਤੇ ਵਿਸ਼ੇਸ਼ ਭਾਂਤ ਦਾ ਸ਼ਖਸੀ ਤੇ ਸਮੂਹਿਕ ਅਮਲ ਵੀ ਇਸ ਦਾ ਅਨਿੱਖੜ ਅੰਗ ਹੁੰਦਾ ਹੈ। ਦੂਜੇ ਸ਼ਬਦਾਂ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਧਾਰਮਿਕ ਅਨੁਭਵ ਅਤੇ ਇਸ ਅਨੁਭਵ ਦੀ ਪ੍ਰਤਿਕ੍ਰਿਆ ਕਿਸੇ ਨਾ ਕਿਸੇ ਰੂਪ ਵਿਚ ਵਿਅਕਤੀਗਤ ਤੇ ਸਮਾਜਿਕ ਅਮਲ ਵਿਚ ਵੀ ਪ੍ਰਗਟ ਹੋਣੀ ਲਾਜ਼ਮੀ ਹੈ। ਸਿੱਖੀ ਸਾਧਨਾ ਵਿਚ ਉਹੀ ਸ਼ਖਸ਼ੀ ਤੇ ਸਮੂਹਿਕ ਅਮਲ ਨੂੰ ਪ੍ਰਵਾਨ ਕੀਤਾ ਗਿਆ ਹੈ ਜਿਹੜਾ ਇਸ ਦੇ ਬੁਨਿਆਦੀ ਅਨੁਭਵ ਦੇ ਅਨੁਰੂਪ ਹੈ। ਸਿੱਖੀ ਦੇ ਬੁਨਿਆਦੀ ਅਨੁਭਵ ਨੂੰ ਨਾਮ ਗਰੀਬੀ ਦੇ ਰੂਪ ਵਿਚ ਅਸੀਂ ਪਿਛੇ ਦੇਖ ਆਏ ਹਾਂ। ਇਸ ਦੇ ਆਧਾਰ ਤੇ ਹੀ ਸਿੱਖੀ ਵਿਚ ਗ੍ਰਿਹਸਤ ਵਿਚ ਨਿਰਲੇਪਤਾ ਦਾ, ਸੰਸਾਰ ਵਿਚ ਨਿਰੰਕਾਰੀ ਜਾਂ ਮਾਇਆ ਵਿਚ ਉਦਾਸੀ ਦਾ ਸਿੱਧਾਂਤ ਟਿਕਿਆ ਹੋਇਆ ਹੈ। ਇਹ ਮਾਇਆ ਵਿਚ ਉਦਾਸੀ ਦਾ ਸਿੱਧਾਂਤ ਹੀ ਮੂਲ ਵਿਚ ਸਿੱਖੀ ਦੇ ਵਿਅਕਤੀਗਤ ਤੇ ਸਮਾਜਿਕ ਅਮਲ ਦਾ ਆਧਾਰ ਬਣਦਾ ਹੈ। ਇਸ ਦੇ ਨਾਲ ਹੀ ਗੁਰੂ ਨਾਨਕ ਦੇਵ ਜੀ ਨੇ ਸੰਗਤ ਦੀ ਸਥਾਪਨਾ ਕਰਦਿਆਂ ਉਸ ਸਮੇਂ ਦੇ ਧਾਰਮਿਕ ਜੀਵਨ ਵਿਚ ਜੋ ਆਪਸੀ ਵਿਰੋਧ, ਬੇਜੋੜਤਾ ਅਤੇ ਅਸਮਤੋਲ ਪੈਦਾ ਹੋ ਗਏ ਸਨ, ਉਨ੍ਹਾਂ ਨੂੰ ਵੀ ਸ਼ਖਸ਼ੀ ਤੇ ਸਮੂਹਿਕ ਅਮਲ ਦੀ ਧਰਾਤਲ ਤੇ ਵੀ ਜੋੜਨਾ ਸੀ। ਇਸ ਤਰ੍ਹਾਂ ਦੇ ਵਰਨਾਂ, ਮਜ਼ਹਬਾਂ ਜਾਂ ਵਰਨਾਵਰਨ ਦੇ ਵਿਰੋਧਾਂ ਦਾ ਚਰਚਾ ਤਾਂ ਅਸੀਂ

ਪਹਿਲਾਂ ਕਰ ਆਏ ਹਾਂ। ਇਸ ਦੇ ਨਾਲ ਹੀ ਪੁਰਾਤਨ ਧਰਮ ਸਾਧਨਾਵਾਂ ਵਿਚ ਮਨੁੱਖਾਂ ਦੇ ਧਾਰਮਿਕ ਕਰਮ ਤੇ ਜ਼ਿੰਦਗੀ ਦੇ ਰੋਜ਼ ਬਰੋਜੀ ਕੰਮਾਂ ਵਿਚ ਵੀ ਨਖ਼ੇੜਾ ਆ ਚੁੱਕਿਆ ਸੀ। ਧਰਮ ਕਰਮ ਕੁਝ ਵਿਸ਼ੇਸ਼ ਕਿਸਮ ਦੀਆਂ ਧਾਰਮਿਕ ਰਸਮਾਂ ਕਰ ਲੈਣ ਤੱਕ ਹੀ ਸੀਮਤ ਹੋ ਗਿਆ ਸੀ। ਇਸ ਨੂੰ ਜੀਵਨ ਦੇ ਰੋਜ਼ ਬਰੋਜ਼ੀ ਕਾਰੋ ਵਿਹਾਰ ਤੇ ਸਦਾਚਾਰਕ ਜੀਵਨ ਨਾਲੋਂ ਵੱਖ ਹੀ ਸਮਝਿਆ ਜਾਣ ਲਗ ਪਿਆ ਸੀ। ਗੁਰੂ ਨਾਨਕ ਦੇਵ ਜੀ ਨੇ ਧਰਮ ਕਰਮ ਤੇ ਜ਼ਿੰਦਗੀ ਦੇ ਰੋਜ਼ ਬਰੋਜ਼ੀ ਕਾਰਜ ਨੂੰ ਵੀ ਇੱਕ ਦਜੇ ਨਾਲ ਮੇਲ ਕੇ ਮਨੁੱਖ ਦੇ ਸਮੁੱਚੇ ਅਮਲ ਨੂੰ ਹੀ ਧਾਰਮਿਕ ਅਮਲ ਬਣਾ ਦਿਤਾ। ਅਜਿਹਾ ਧਾਰਮਿਕ ਅਮਲ ਜਿਹੜਾ ਸੰਤੁਲਿਤ ਭਾਂਤ ਦੇ ਗ੍ਰਹਿਸਤੀ ਤੇ ਸਮਾਜਿਕ ਜੀਵਨ ਦਾ ਪ੍ਰਗਟਾਵਾ ਹੋਵੇ ਅਤੇ ਦੁਨੀਆਂ ਵਿਚ ਰਹਿੰਦਿਆਂ ਇਸ ਤੋਂ ਨਿਰਲੇਪ ਰਹਿਣ ਨੂੰ ਅਮਲੀ ਧਰਾਤਲ ਤੇ ਸਾਕਾਰ ਕਰਦਾ ਹੋਵੇ। ਗੁਰੂ ਨਾਨਕ ਦੇਵ ਜੀ ਦੇ ਅਜਿਹੇ ਉੱਦਮ ਵਿਚ ਭਗਤੀ ਅਤੇ ਕਰਮ ਦਾ ਬਹੁਤ ਸੁੰਦਰ ਸੁਮੇਲ ਰੂਪਮਾਨ ਹੁੰਦਾ ਹੈ :

ਜਪ ਜਤ ਸੰਜਮ ਲਖ ਲਖ ਹੋਮ ਜਗ ਨਈਵੇਦ ਕਰੋੜੀ ॥
ਵਰਤ ਨੇਮ ਸੰਜਮ ਘਣੇ ਕਰਮ ਧਰਮ ਲਖ ਤੰਦੁ ਮਰੋੜੀ ॥
ਤੀਰਥ ਪੁਰਬ ਸੰਜੋਗ ਲਖ ਪੁੰਨ ਦਾਨੁ ਉਪਕਾਰ ਨ ਓੜੀ ॥
ਦੇਵੀ ਦੇਵ ਸਰੇਵਣੇ ਵਰ ਸਰਾਪ ਲਖ ਜੋੜ ਵਿਛੋੜੀ ॥
ਦਰਸਨ ਵਰਨ ਅਵਰਨ ਲਖ ਪੂਜਾ ਅਰਚਾ ਬੰਧਨ ਤੋੜੀ ॥
ਲੋਕ ਵੇਦ ਗੁਣ ਗਿਆਨ ਲਖ ਜੋਗ ਭੋਗ ਲਖ ਝਾੜਿ ਪਛੋੜੀ ॥
ਸਚਹੁ ਓਰੈ ਸਭ ਕਿਹੁ ਲਖ ਸਿਆਣਪ ਸੱਭਾ ਥੋੜੀ ॥
ਉਪਰਿ ਸਚੁ ਅਚਾਰੁ ਚਮੋੜੀ ॥[310]

ਪੰਚ ਬਾਰ ਗੰਗ ਜਾਇ ਬਾਰ ਪੰਚ ਪ੍ਰਾਗ ਨਾਇ,
ਤੈਸਾ ਪੁੰਨ ਏਕ ਗੁਰ ਸਿਖ ਕਉ ਨਵਾਏ ਕਾ।
ਸਿਖ ਕਉ ਪਿਲਾਇ ਪਾਨੀ ਭਾਉ ਕਰਿ ਕੁਰਖੇਤ,
ਅਸ੍ਵਮੇਧ ਜਗ ਫਲ ਸਿਖ ਕਉ ਜਿਵਾਏ ਕਾ ॥
ਜੈਸੇ ਸਤ ਮੰਦਰ ਕੰਚਨ ਕੇ ਉਸਾਰ ਦੀਨੇ,
ਤੈਸਾ ਪੁੰਨ ਸਿਖ ਕਉ ਇਕ ਸ਼ਬਦ ਸਿਖਾਏ ਕਾ ॥
ਜੈਸੇ ਬੀਸ ਬਾਰ ਦਰਸਨ ਸਾਧ ਕੀਆ ਕਾਹੂ,
ਤੈਸਾ ਫਲ ਸਿਖ ਕਉ ਚਾਪਿ ਪਗ ਸੁਆਏ ਕਾ ॥[311]
ਜਪ ਤਪ ਸੰਜਮ ਸਾਧਨਾ ਹਠ ਨਿਗ੍ਰਹ ਕਰਣੇ ॥
ਵਰਤ ਨੇਮ ਤੀਰਥ ਘਣੇ ਅਧਿਆਤਮ ਧਰਣੇ ॥
ਦੇਵੀ ਦੇਵਾ ਦੇਹੁਰੇ ਪੂਜਾ ਪਰਵਰਣੇ ॥
ਹੋਮ ਜਗ ਬਹੁਦਾਨ ਕਰਿ ਮੁਖ ਵੇਦ ਉਚਰਣੇ ॥
ਕਰਮ ਧਰਮ ਭੈ ਭਰਮ ਵਿਚਿ ਬਹੁ ਜੰਮਣ ਮਰਣੇ ॥
ਗੁਰਮੁਖਿ ਸੁਖ ਫਲ ਸਾਧ ਸੰਗਿ ਮਿਲਿ ਦੁਤਰੁ ਤਰਣੇ ॥[312]

ਇਨ੍ਹਾਂ ਉਦਾਹਰਣਾਂ ਤੋਂ ਸਪਸ਼ਟ ਹੈ ਕਿ ਸਚ ਅਚਾਰ, ਸੇਵਾ ਆਦਿ ਦੇ ਧਾਰਨ ਕਰਨ ਦੀ ਪ੍ਰੇਰਨਾ ਹੀ ਨਹੀਂ ਕੀਤੀ ਗਈ ਇਨ੍ਹਾਂ ਨੂੰ ਹੀ ਸੱਚਾ ਧਰਮ ਕਰਮ ਪ੍ਰਵਾਨ ਕੀਤਾ ਹੈ। ਸਿੱਖੀ ਸਾਧਨਾ ਵਿਚ ਉਹ ਹੀ ਸਦਾਚਾਰਕ ਗੁਣ ਅਤੇ ਸਮਾਜਿਕ ਅਮਲ ਨੂੰ ਪ੍ਰਵਾਨ ਕੀਤਾ ਗਿਆ ਹੈ ਜਿਹੜਾ ਮਨੁੱਖ ਨੂੰ ਉਸ ਦੀ ਹਉਮੈਂ, ਅਗਿਆਨਤਾ ਤੋਂ ਨਿਰਲੇਪ ਕਰਕੇ ਨਿਮਰਤਾ ਗਰੀਬੀ ਦੇ ਰਾਹ ਤੇ ਗ੍ਰਹਿਸਤ ਵਿਚ ਰਹਿੰਦਿਆਂ ਹੀ ਲਾਉਣ ਦੇ ਸਮਰਥ ਹੈ। ਇਸ ਦੇ ਨਾਲ ਹੀ ਉਹ ਹੀ ਵਿਅਕਤੀਗਤ ਤੇ ਸਮਾਜਿਕ ਅਮਲ ਕਬੂਲ ਕੀਤਾ ਹੈ ਜੋ ਮਨੁੱਖ ਨੂੰ ਸੰਸਾਰ ਵਿਚ ਰਹਿੰਦਿਆਂ ਆਪਸੀ ਪ੍ਰੇਮ ਪਿਆਰ, ਸਹਿਯੋਗ, ਹਲੀਮੀ ਵਿਚ ਰਹਿਣ ਦਾ ਆਧਾਰ ਬਣਦਾ ਹੈ ਅਤੇ ਮਾਇਆ ਤੇ ਹਉਮੈਂ ਦੀ ਲੇਪ ਤੋਂ ਬਚਾ ਕੇ ਗਰੀਬੀ ਸੇਵਾ ਦੇ ਰਾਹ ਤੇ ਲਾਈ ਰਖਣ ਵਿਚ ਸਹਾਈ ਹੁੰਦਾ ਹੈ।

ਸੰਗਤ ਤੇ ਬਾਣੀ ਦੇ ਆਸਰੇ ਗੁਰਸਿੱਖ ਵਿਕਾਰਾਂ ਤੇ ਜਿੱਤ ਪ੍ਰਾਪਤ ਕਰ ਲੈਂਦਾ ਹੈ ਅਤੇ ਸਹਿਜੇ ਹੀ ਉਸ ਵਿਚ ਸਦਗੁਣਾਂ ਦਾ ਵਾਸਾ ਹੋ ਜਾਂਦਾ ਹੈ :

ਕਾਮ ਲਖ ਕਰਿ ਕਾਮਨਾ ਬਹੁ ਰੂਪੀ ਸੋਹੈ ॥
ਲਖ ਕਰੋਧ ਕਰੋਧ ਕਰਿ ਦੁਸਮਨ ਹੋਇ ਜੋਹੈ ॥
ਲਖ ਲੋਭ ਲਖ ਲਖਮੀ ਹੋਇ ਧੋਹਣ ਧੋਹੈ ॥
ਮਾਇਆ ਮੋਹਿ ਕਰੋੜ ਮਿਲਿ ਹੋ ਬਹੁ ਗੁਣ ਸੋਹੈ ॥
ਅਸੁਰ ਸੰਘਾਰਿ ਹੰਕਾਰ ਲਖ ਹਉਮੈ ਕਰਿ ਛੋਹੈ ॥
ਸਾਧ ਸੰਗਤਿ ਗੁਰੁ ਸਿਖ ਸੁਣਿ ਗੁਰੁ ਸਿਖ ਨ ਪੋਹੈ ॥[313]

ਸਤੁ ਸੰਤੋਖੁ ਦਇਆ ਧਰਮੁ ਅਰਥ ਸੁਗਰਥੁ ਸਾਧ ਸੰਗਿ ਆਵੈ ॥
ਕਾਮ ਕਰੋਧੁ ਅਸਾਧ ਸੰਗਿ ਲੋਭਿ ਮੋਹੁ ਅਹੰਕਾਰ ਮਚਾਵੈ ॥
ਦੁਕ੍ਰਿਤੁ ਸੁਕ੍ਰਿਤੁ ਕਰਮ ਕਰਿ ਬੁਰਾ ਭਲਾ ਹੁਇ ਨਾਉਂ ਧਰਾਵੈ ॥[314]

ਸਤਿਗੁਰੁ ਪੁਰਖ ਦਇਆਲੁ ਹੋਇ ਵਾਹਿਗੁਰੂ ਸਚੁ ਮੰਤ੍ਰੁ ਸੁਣਾਇਆ ॥
ਸਚ ਰਾਸਿ ਰਹਰਾਸਿ ਦੇ ਪੈਰੀਂ ਪੈ ਜਗੁ ਪੈਰੀ ਪਾਇਆ ॥
ਕਾਮੁ ਕਰੋਧੁ ਵਿਰੋਧੁ ਹਰਿ ਲੋਭੁ ਮੋਹੁ ਅਹੰਕਾਰੁ ਤਜਾਇਆ ॥
ਸਤੁ ਸੰਤੋਖੁ ਦਇਆ ਧਰਮੁ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ ॥
ਗੁਰਸਿਖ ਲੈ ਗੁਰਸਿਖੁ ਸਦਾਇਆ [315]

ਕਾਮੁ ਕ੍ਰੋਧੁ ਅਹੰਕਾਰ ਸਾਧਿ ਲੋਭ ਮੋਹ ਦੀ ਜੋਹ ਮਿਟਾਈ ॥
ਸਤੁ ਸੰਤੋਖੁ ਦਇਆ ਧਰਮੁ ਅਰਥੁ ਸਮਰਥੁ ਸੁਗਰਥੁ ਸਮਾਈ ।[316]

ਗੁਰਸਿੱਖੀ ਵਿਚ ਵਿਕਾਰਾਂ ਦੀ ਸਾਧਨਾ ਨੂੰ ਹੀ ਸਭ ਧਰਮਾਂ ਕਰਮਾਂ ਤੋਂ ਜ਼ਰੂਰੀ ਮੰਨਿਆ ਹੈ। ਸਾਧ ਸੰਗਤ ਦੀ ਸ਼ਰਨ ਵਿਚ ਗੁਰਸਿੱਖ ਵਿਕਾਰਾਂ ਦੇ ਨਾਸ, ਦੁਬਿਧਾ ਤੋਂ ਛੁਟਕਾਰੇ ਅਤੇ ਮਨ ਦੀ ਸਾਧਨਾ ਵਿਚ ਰੁਚਿਤ ਹੁੰਦੇ ਹਨ :

ਪੰਚ ਪਰਪੰਚ ਕੈ ਭਏ ਹੈਂ ਮਹਾਭਾਰਥ ਸੈਂ
ਪੰਚ ਮਾਰ ਕਾਹੂਐ ਨ ਦੁਬਿਧਾ ਨਿਵਾਰੀ ਹੈ ॥
ਗ੍ਰਿਹ ਤਜ ਨਵ ਨਾਥ ਸਿਧ ਹ੍ਵੈ ਜੋਗੀਸਰ ਨ,
ਤ੍ਰਿਗੁਣ ਅਤੀਤ ਨਿਜ ਆਸਨ ਮੈ ਤਾਰੀ ਹੈ॥

ਬੇਦ ਪਾਠ ਪੜਿ ਪੜਿ ਪੰਡਿਤ ਪ੍ਰਬੋਧੈ ਜਗੁ,
ਸਕੈ ਨ ਸਮੋਧ ਮਨ ਤ੍ਰਿਸਨਾ ਨ ਮਾਰੀ ਹੈ ॥
ਪੂਰਨ ਬ੍ਰਹਮ ਗੁਰਦੇਵ ਸੇਵ ਸਾਧ ਸੰਗ,
ਸਬਦ ਸੁਰਤਿ ਲਿਵ ਬ੍ਰਹਮ ਬੀਚਾਰੀ ਹੈ ॥[317]

ਭਾਈ ਗੁਰਦਾਸ ਜੀ ਨੇ ਵਿਕਾਰਾਂ ਤੋਂ ਰਹਿਤ ਅੰਤਰ ਆਤਮੇ ਪਰਮਾਤਮਾ ਨਾਲ ਮਿਲੇ ਗੁਰਮੁਖ ਦਾ ਚਿੱਤ੍ਰ ਇਸ ਤਰ੍ਹਾਂ ਪੇਸ਼ ਕੀਤਾ ਹੈ :

ਨਿਹਕਾਮ ਨਿਹਕ੍ਰੋਧ ਨਿਰਲੋਭ ਨਿਰਮੋਹ,
ਨਿਹਮੇਵ ਨਿਹਟੇਵ ਨਿਰਦੋਖ ਵਾਸੀ ਹੈ ॥
ਨਿਰਲੇਪ ਨਿਰਬਾਨ ਨਿਰਮਲ ਨਿਰਵੈਰ,
ਨਿਰਵਿਘਨਾਇ ਨਿਰਾਲੰਬ ਅਵਿਨਾਸੀ ਹੈ ॥
ਨਿਰਾਹਾਰ ਨਿਰਾਧਾਰ ਨਿਰੰਕਾਰ ਨ੍ਰਿਵਿਕਾਰ,
ਨਿਹਚਲ ਨਿਹਭ੍ਰਾਂਤ ਨਿਰਭੈ ਨਿਰਾਸੀ ਹੈ ॥
ਨਿਹਕ੍ਰਮ ਨਿਹਭ੍ਰਮ ਨਿਹਸ੍ਰਮ ਨਿਹਸ੍ਵਾਦ,
ਨਿਰਵਿਵਾਦ ਨਿਰੰਜਨ ਸੂੰਨ ਮੈ ਸੰਨਯਾਸੀ ਹੈ ॥[318]

ਵਿਕਾਰਾਂ ਤੋਂ ਰਹਿਤ, ਰੱਬੀ ਹੁਕਮ, ਪ੍ਰੇਮ ਵਿਚ ਬੱਝੇ ਅਜਿਹੇ ਗੁਰਸਿੱਖ ਦਾ ਸਮਾਜ ਵਿਚ ਜੋ ਵਰਤਾਰਾ ਹੁੰਦਾ ਹੈ, ਉਸ ਦੇ ਕੁਝ ਪੱਖਾਂ ਦਾ ਬ੍ਰਿਤਾਂਤ ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਪ੍ਰਸਤੁਤ ਕੀਤਾ ਹੈ :

## ਪਰਤਨ, ਪਰਧਨ, ਪਰਨਿੰਦਾ ਦਾ ਤਿਆਗ

ਪਰਤਨ ਪਰਧਨ ਪਰਨਿੰਦ ਮੇਟਿ ਨਾਮੁ ਦਾਨੁ ਇਸਨਾਨੁ ਦਿੜਾਇਆ ॥
ਗੁਰਮਤਿ ਮਨੁ ਸਮਝਾਇ ਕੈ ਬਾਹਰਿ ਜਾਂਦਾ ਵਰਜਿ ਰਹਾਇਆ ॥
ਮਨਿ ਜਿਤੈ ਜਗੁ ਜਿਣਿ ਲਇਆ ਅਸਟਧਾਤ ਇਕ ਧਾਤੁ ਕਰਾਇਆ ॥
ਪਾਰਸ ਹੋਏ ਪਾਰਸਹੁ ਗੁਰ ਉਪਦੇਸੁ ਅਵੇਸੁ ਦਿਖਾਇਆ ॥
ਜੋਗ ਭੋਗ ਜਿਣਿ ਜੁਗਤਿ ਕਰਿ ਭਾਇ ਭਗਤਿ ਭੈ ਆਪੁ ਗਵਾਇਆ ॥
ਆਪੁ ਗਇਆ ਆਪਿ ਵਰਤਿਆ ਭਗਤਿ ਵਛਲ ਹੋਇ ਵਸਗਤਿ ਆਇਆ ॥
ਸਾਧ ਸੰਗਤਿ ਵਿਚਿ ਅਲਖੁ ਲਖਾਇਆ ॥[319]

ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ ॥
ਪਰ ਧਨੁ ਸੂਅਰ ਗਾਇ ਜਿਉ ਮਕਰੂਹ ਹਿੰਦੂ ਮੁਸਲਮਾਣੈ ॥
ਘਰਬਾਰੀ ਗੁਰਸਿਖੁ ਹੋਇ ਸਿਖਾ ਸੂਤ੍ਰ ਮਲ ਮੂਤ੍ਰ ਵਿਡਾਣੈ ॥
ਪਾਰਬ੍ਰਹਮੁ ਪੂਰਨ ਬ੍ਰਹਮੁ ਗਿਆਨੁ ਧਿਆਨੁ ਗੁਰਸਿਖ ਸਿਞਾਣੈ ॥
ਸਾਧ ਸੰਗਤਿ ਮਿਲਿ ਪਤਿ ਪਰਵਾਣੈ ।[320]

ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ ॥
ਉਸੁ ਸੂਅਰੁ ਉਸੁ ਗਾਇ ਹੈ ਪਰ ਧਨ ਹਿੰਦੂ ਮੁਸਲਮਾਣੇ ॥
ਪੁਤ੍ਰ ਕਲਤ੍ਰ ਕੁਟੰਬੁ ਦੇਖਿ ਮੋਹੇ ਮੋਹਿ ਨ ਧੋਹਿ ਧਿਙਾਣੈ ॥

ਉਸਤਤਿ ਨਿੰਦਾ ਕੰਨਿ ਸੁਣਿ ਆਪਹੁ ਬੁਰਾ ਨ ਆਖਿ ਵਖਾਣੈ ॥
ਵਡ ਪਰਤਾਪੁ ਨ ਆਪੁ ਗਣਿ ਕਰਿ ਅਹੰਮੇਉ ਨ ਕਿਸੈ ਰਞਾਣੈ ॥
ਗੁਰਮੁਖ ਸੁਖ ਫਲ ਪਾਇਆ ਰਾਜੁ ਜੋਗੁ ਰਸ ਰਲੀਆ ਮਾਣੈ ॥
ਸਾਧ ਸੰਗਤਿ ਵਿਟਹੁ ਕੁਰਬਾਣੈ ॥[321]

ਹਉ ਤਿਸੁ ਘੋਲਿ ਘੁਮਾਇਆ ਗੁਰਮਤਿ ਰਿਦੈ ਗਰੀਬੀ ਆਵੈ ॥
ਹਉ ਤਿਸੁ ਘੋਲਿ ਘੁਮਾਇਆ ਪਰ ਨਾਰੀ ਦੇ ਨੇੜਿ ਨ ਜਾਵੈ ॥
ਹਉ ਤਿਸੁ ਘੋਲਿ ਘੁਮਾਇਆ ਪਰ ਦਰਬੈ ਨੋ ਹਥੁ ਨ ਲਾਵੈ ॥
ਹਉ ਤਿਸੁ ਘੋਲਿ ਘੁਮਾਇਆ ਪਰ ਨਿੰਦਾ ਸੁਣਿ ਆਪੁ ਹਟਾਵੈ ॥
ਹਉ ਤਿਸੁ ਘੋਲਿ ਘੁਮਾਇਆ ਸਤਿਗੁਰ ਦਾ ਉਪਦੇਸ ਕਮਾਵੈ ॥
ਹਉ ਤਿਸੁ ਘੋਲਿ ਘੁਮਾਇਆ ਥੋੜਾ ਸਵੈ ਥੋੜਾ ਹੀ ਖਾਵੈ ॥
ਗੁਰਮੁਖਿ ਸੋਈ ਸਹਜਿ ਸਮਾਵੈ ॥[322]

## ਮਿੱਠਾ ਬੋਲਣਾ ਤੇ ਨਿਵ ਚਲਣਾ

ਪੈਰੀ ਪੈ ਗੁਰਸਿਖ ਪੈਰ ਧੁਆਇਆ ॥
ਅੰਮ੍ਰਿਤ ਵਾਣੀ ਚਖਿ ਮਨੁ ਵਸਿ ਆਇਆ ॥
ਪਾਣੀ ਪਖਾ ਪੀਹਿ ਭਠੁ ਝੁਕਾਇਆ ॥
ਗੁਰਬਾਣੀ ਸੁਣਿ ਸਿਖਿ ਲਿਖਿ ਲਿਖਾਇਆ ॥
ਨਾਮੁ ਦਾਨੁ ਇਸਨਾਨੁ ਕਰਮ ਕਮਾਇਆ ॥
ਨਿਵ ਚਲਣੁ ਮਿਠ ਬੋਲ ਘਾਲਿ ਖਵਾਇਆ ॥[323]

ਪਿਛਲ ਰਾਤੀਂ ਜਾਗਣਾ ਨਾਮੁ ਦਾਨੁ ਇਸਨਾਨੁ ਦਿੜਾਏ ॥
ਮਿਠਾ ਬੋਲਣੁ ਨਿਵ ਚਲਣੁ ਹਥਹੁ ਦੇ ਕੈ ਭਲਾ ਮਨਾਏ ॥
ਥੋੜਾ ਸਵਣਾ ਖਾਵਣਾ ਥੋੜਾ ਬੋਲਨੁ ਗੁਰਮਤਿ ਪਾਏ ॥
ਘਾਲਿ ਖਾਇ ਸੁਕ੍ਰਿਤ ਕਰੈ ਵਡਾ ਹੋਇ ਨ ਆਪੁ ਗਣਾਏ ॥
ਸਾਧ ਸੰਗਤਿ ਮਿਲਿ ਗਾਂਵਦੇ ਰਾਤਿ ਦਿਹੈਂ ਨਿਤ ਚਲਿ ਚਲਿ ਜਾਏ ॥
ਸਬਦ ਸੁਰਤਿ ਪਰਚਾ ਕਰੈ ਸਤਿਗੁਰੂ ਪਰਚੈ ਮਨੁ ਪਰਚਾਏ ॥
ਆਸਾ ਵਿਚਿ ਨਿਰਾਸੁ ਵਲਾਏ ॥[324]

## ਸੁਕ੍ਰਿਤ ਕਰਨਾ ਤੇ ਵੰਡ ਛਕਣਾ

ਗੁਰਮੁਖਿ ਹਥਿ ਸਕਥ ਹਨਿ ਸਾਧ ਸੰਗਤਿ ਗੁਰ ਕਾਰ ਕਮਾਵੈ ॥
ਪਾਣੀ ਪਖਾ ਪੀਹਣਾ ਪੈਰ ਧੋਇ ਚਰਣਾਮਤੁ ਪਾਵੈ ॥
ਗੁਰਬਾਣੀ ਲਿਖਿ ਪੋਥੀਆ ਤਾਲ ਮ੍ਰਿਦੰਗ ਰਬਾਬ ਵਜਾਵੈ ॥
ਨਮਸਕਾਰ ਡੰਡਉਤ ਕਰਿ ਗੁਰਭਾਈ ਗਲਿ ਮਿਲਿ ਗਲਿ ਲਾਵੈ ॥
ਕਿਰਤਿ ਵਿਰਤਿ ਕਰਿ ਧਰਮ ਦੀ ਹਥਹੁ ਦੇ ਕੈ ਭਲਾ ਮਨਾਵੈ ॥
ਪਾਰਸੁ ਪਰਸਿ ਅਪਰਸਿ ਹੋਇ ਪਰ ਤਨ ਪਰ ਧਨ ਹਥੁ ਨ ਲਾਵੈ ॥
ਗੁਰਸਿਖ ਗੁਰਸਿਖ ਪੂਜ ਕੈ ਭਾਇ ਭਗਤਿ ਭੈ ਭਾਣਾ ਭਾਵੈ ॥
ਆਪੁ ਗਵਾਇ ਨ ਆਪੁ ਗਣਾਵੈ ॥[325]

ਮਿਠਾ ਬੋਲਣੁ ਨਿਵਿ ਚਲਣੁ ਹਥਹੁ ਦੇ ਕਰਿ ਪਤਿਤ ਪਵਿਤਾ ॥[326]
ਮਿਠਾ ਬੋਲਣੁ ਨਿਵ ਚਲਣ ਖਟਿ ਖਵਾਲਣੁ ਆਸ ਨਿਰਾਸੀ ॥[327]

**ਪਰਉਪਕਾਰ**

ਦਿੱਬ ਦੇਹ ਸਾਧ ਜਨਮ ਮਰਨ ਰਹਤ ਜਗ,
ਪ੍ਰਗਟ ਕਰਬੇ ਕੋ ਪਰਉਪਕਾਰ ਜੀ ॥[328]

ਸਾਧ ਸੰਗ ਮਿਲਤ ਸੰਸਾਰੀ ਨਿਰੰਕਾਰੀ ਹੋਤ,
ਗੁਰਮਤ ਪਰਉਪਕਾਰ ਕੇ ਨਿਵਾਸ ਹੈ ॥[329]

ਪਰਉਪਕਾਰ ਵੀਚਾਰਿ ਵਿਚਿ ਜੀਅ ਦੈਆ ਮੋਮ ਵਾਂਗੀ ਢਲਣਾ ॥
ਚਾਰਿ ਵਰਨ ਤੰਬੋਲ ਰਸੁ ਆਪੁ ਗਵਾਇ ਰਲਾਇਆ ਰਲਣਾ ॥
ਵਟੀ ਤੇਲੁ ਦੀਵਾ ਹੋਇ ਬਲਣਾ ॥[330]

ਤੈਸੇ ਨਿਹਕਾਮ ਸਾਧੂ ਸੋਭਤ ਸੰਸਾਰ ਬਿਖੈ,
ਪਰਉਪਕਾਰ ਹੇਤ ਸੁੰਦਰ ਸੁ ਗਾਤ ਹੈ ॥[331]

ਸਰਬ ਨਿਧਾਨ ਫਲ ਸਕਲ ਕੋਟਾਨ ਕੋਟ,
ਪੂਜਸ ਨ ਪਰਉਪਕਾਰ ਕੇ ਖਚਨ ਕੋ ॥[332]

ਪਰਉਪਕਾਰ ਦੇ ਹੁਲਾਸ ਵਿਚ ਗੁਰਸਿੱਖ ਆਪ ਤਰਕੇ ਹੋਰਨਾਂ ਨੂੰ ਤਾਰਨ ਦਾ ਆਹਰ ਕਰਦਾ ਹੈ :

ਬਲਿਹਾਰੀ ਤਿਨ੍ਹਾਂ ਗੁਰਸਿਖਾਂ ਆਪਿ ਤਰੇ ਤਾਰੇਨਿ ਸਰਿਨ੍ਹਾ ॥[333]

ਭਵਜਲ ਅੰਦਰਿ ਬੋਹਿਥੈ ਇਕਸ ਪਿਛੇ ਲਖ ਤਰੰਦੇ ॥
ਪਰਉਪਕਾਰੀ ਮਿਲਨਿ ਹਸੰਦੇ ॥[334]

ਗੁਣ ਕੀਤੇ ਗੁਣ ਤਾਂ ਸਭ ਕੋਈ ਕਰਦਾ ਹੈ। ਗੁਰਸਿੱਖ ਔਗੁਣ ਕੀਤੇ ਵੀ ਗੁਣ ਕਰਦੇ ਹਨ :

ਗੁਣ ਕੀਤੇ ਗੁਣ ਹੋਇ ਜਗੁ ਪਤੀਆਇਆ ॥
ਅਵਗੁਣ ਸਹਿ ਗੁਣੁ ਕਰੈ ਘੋਲਿ ਘੁਮਾਇਆ ॥[335]

ਅਵਗੁਣ ਕੀਤੇ ਗੁਣ ਕਰਨਿ ਜਗਿ ਸਾਧ ਵਿਰਲਿਆ ॥[336]

ਗੁਣ ਕੀਤੇ ਗੁਣ ਕਰੇ ਜਗ ਅਵਗੁਣ ਕੀਤੇ ਗੁਣ ਗੁਰ ਭਾਏ ॥
ਪਰਉਪਕਾਰੀ ਜਗ ਵਿਚਿ ਆਏ ॥[337]

**ਸੇਵਾ**

ਪ੍ਰੇਮ, ਪਰਉਪਕਾਰ ਦੀ ਭਾਵਨਾ ਤੋਂ ਪ੍ਰੇਰਿਤ ਸਾਥੀ ਮਨੁੱਖਾਂ ਦੀ ਨਿਹਸਵਾਰਥ ਸਹਾਇਤਾ, ਮਦਦ ਦੀ ਸੰਗਿਆ ਸੇਵਾ ਹੈ :

ਪਹਿਲੇ ਗੁਰ ਉਪਦੇਸ ਦੇ ਸਿਖ ਪੈਰੀ ਪਾਏ ॥
ਸਾਧ ਸੰਗਤਿ ਕਰਿ ਧਰਮਸਾਲ ਸਿਖ ਸੇਵਾ ਲਾਏ ॥[338]
ਤੇ ਵਿਰਲੇ ਸੰਸਾਰਿ ਵਿਚਿ ਗਰਸਿਖ ਗੁਰਸਿਖ ਸੇਵ ਕਰੰਦੇ ॥[339]

ਗੁਰਸਿਖਾ ਗੁਰਸਿਖ ਸੇਵਾ ਲਾਇਆ ॥
ਸਾਧ ਸੰਗਤਿ ਕਰਿ ਸੇਵ ਸੁਖ ਫਲੁ ਪਾਇਆ ॥
ਤਪੜੁ ਝਾੜਿ ਵਿਛਾਇ ਧੂੜੀ ਨਾਇਆ ॥
ਕੋਰੇ ਮਟ ਅਣਾਇ ਨੀਰੁ ਭਰਾਇਆ ॥
ਆਣਿ ਮਹਾ ਪਰਸਾਦੁ ਵੰਡਿ ਖੁਆਇਆ ॥[340]

ਪੈਰੀ ਪੈ ਪਾ ਖਾਕ ਹੋਇ ਛਡਿ ਮਣੀ ਮਨੂਰੀ ॥
ਪਾਣੀ ਪਖਾ ਪੀਹਣਾ ਨਿਤ ਕਰੈ ਮਜੂਰੀ ॥
ਤੁਪੜ ਝਾੜਿ ਵਿਛਾਇੰਦਾ ਚੁਲਿ ਝੋਕਿ ਨ ਝੂਰੀ ॥
ਮੁਰਦੇ ਵਾਂਗਿ ਮੁਰੀਦੁ ਹੋਇ ਕਰਿ ਸਿਦਕ ਸਬੂਰੀ ॥
ਚੰਦਨੁ ਹੋਵੈ ਸਿੰਮਲਹੁ ਫਲੁ ਵਾਸੁ ਹਜੂਰੀ ॥
ਪੀਰ ਮੁਰੀਦਾਂ ਪਿਰਹੜੀ ਗੁਰਮੁਖਿ ਮਤਿ ਪੂਰੀ ॥[341]

ਗੁਰਸਿਖੀ ਦਾ ਰਾਹੁ ਏਹੁ ਗੁਰਮੁਖਿ ਚਾਲ ਚਲੇ ਸੋ ਦੇਖੈ ॥
ਘਾਲਿ ਖਾਇ ਸੇਵਾ ਕਰੈ ਗੁਰ ਉਪਦੇਸੁ ਆਵੇਸੁ ਵਿਸੇਖੈ ॥[342]

ਗੁਰਸਿਖਾਂ ਗੁਰਸਿਖ ਸੇਵ ਕਮਾਵਣੀ ॥
ਚਾਰਿ ਪਦਾਰਥਿ ਭਿਖ ਫਕੀਰਾਂ ਪਾਵਣੀ ॥ [43]

ਮੇਰੀ ਖਲਹੁ ਮੌਜੜੇ ਗੁਰਸਿਖ ਹੰਢਾਂਦੇ ॥
ਮਸਤਕ ਲਗੇ ਸਾਧ ਰੇਣੁ ਵਡਭਾਗਿ ਜਿਨ੍ਹਾਂ ਦੇ ॥[344]

ਨਖ ਸਿਖ ਲਉ ਸਗਲ ਅੰਗ ਰੋਮ ਰੋਮ ਕਰਿ,
ਕਾਟਿ ਕਾਟਿ, ਸਿਖਨ ਕੇ ਚਰਨ ਪਰ ਵਾਰੀਐ ॥
ਅਗਨਿ ਜਲਾਇ, ਫੁਨਿ ਪੀਸਨ ਪੀਸਾਇ ਤਾਂਹਿ,
ਲੈ ਉਡੈ ਪਵਨ ਹੋਇ ਅਨਿਕ ਪ੍ਰਕਾਰੀਐ ॥
ਜਤ ਕਤ ਸਿਖ ਪਗ ਧਰੇ ਗੁਰ ਪੰਥ ਪ੍ਰਾਤ,
ਤਾਹੂ ਤਾਹੂ ਮਾਰਗ ਮੈ ਭਸਮ ਕੋ ਡਾਰੀਐ ॥
ਤਿਹ ਪਦ ਪਾਦਕ ਚਰਨ ਲਿਵ ਲਾਗੀ ਰਹੈ,
ਦਯਾ ਕੈ ਦਯਾਲ ਮੋਹਿ ਪਤਿਤ ਉਧਾਰੀਐ ॥[345]

ਮਨੁੱਖ ਦੇ ਸ਼ਖਸ਼ੀ ਤੇ ਸਮਾਜੀ ਅਮਲ ਵਿਚ ਜਦੋਂ ਪਰ ਤਨ, ਪਰ ਧਨ, ਪਰ ਨਿੰਦਾ ਦਾ ਤਿਆਗ, ਮਿੱਠਾ ਬੋਲਣਾ, ਨਿਵ ਚਲਣਾ, ਸੁਕ੍ਰਿਤ ਕਰਨੀ, ਵੰਡ ਛਕਣਾ, ਪਰਉਪਕਾਰ ਕਰਨਾ, ਆਪ ਤਰ ਕੇ ਹੋਰਨਾਂ ਨੂੰ ਤਾਰਨਾ, ਔਗੁਣ ਕੀਤੇ ਵੀ ਗੁਣ ਕਰਨਾ, ਸੇਵਾ ਕਰਨੀ ਆਦਿ ਦੇ ਸਦਾਚਾਰਕ ਵਿਵਹਾਰ ਦਾ ਵਰਤਾਰਾ ਹੋ ਜਾਂਦਾ ਹੈ ਤਾਂ ਮਨੁੱਖੀ ਜੀਵਨ ਦੀ ਨਵੀਂ ਹੀ ਘਾੜਤ ਘੜੀ ਜਾਂਦੀ ਹੈ। ਧਰਮ ਸਾਧਨਾਵਾਂ ਵਿਚ ਸਾਧਨਾ ਤੇ ਸਾਧਯ ਇੱਕ ਦੂਜੇ ਨਾਲ ਅਜੀਬ ਰਿਸ਼ਤੇ ਵਿਚ ਬੱਝੇ ਹੁੰਦੇ ਹਨ। ਸਾਧਨਾ ਆਦਰਸ਼ (ਸਾਧਯ) ਦੀ ਸਿੱਧੀ ਦਾ ਸਾਧਨ ਹੁੰਦੀ ਹੈ ਜਦੋਂ ਸਿੱਧੀ ਪ੍ਰਾਪਤ ਹੋ ਜਾਂਦੀ ਹੈ ਤਾਂ ਸਾਧਨਾ ਆਪੇ ਦੀ ਪੂਰਨਤਾ ਦਾ ਸਾਖਸ਼ਾਤ ਕਰ ਲੈਂਦੀ ਹੈ। ਆਦਰਸ਼ ਪ੍ਰਾਪਤੀ ਲਈ ਸਾਧਨਾ ਸਾਧਨ ਹੈ ਅਤੇ ਆਦਰਸ਼ ਦੀ ਪ੍ਰਾਪਤੀ ਸਾਧਨਾ ਦੀ ਸਿੱਧੀ ਹੈ। ਇਨ੍ਹਾਂ ਹੀ ਅਰਥਾਂ ਵਿਚ ਉਪਰੋਕਤ

ਸਖ਼ਸ਼ੀ ਤੇ ਸਮਾਜੀ ਸਦਾਚਾਰਕ ਵਿਵਹਾਰ ਗੁਰਸਿੱਖ ਦੀ ਸਾਧਨਾ ਦਾ ਮਹੱਤਵ ਪੂਰਨ ਅੰਗ ਹਨ, ਪਰ ਇਹੀ ਸਾਧਨ ਆਦਰਸ਼ ਤੇ ਪੁੱਜੇ ਗੁਰਮੁਖ ਵਿਅਕਤੀ ਦੇ ਸਹਿਜ ਵਰਤਾਰੇ ਦਾ ਅੰਗ ਬਣ ਜਾਂਦੇ ਹਨ। ਪਰ ਤਨ, ਪਰ ਧਨ ਦਾ ਤਿਆਗ ਮਨੁੱਖ ਨੂੰ ਸੰਜਮੀ ਤੇ ਨਿਹ-ਸਵਾਰਥ ਬਣਨ ਵਿਚ ਸਹਾਈ ਹੁੰਦਾ ਹੈ। ਨਿੰਦਾ, ਦੂਈ ਦ੍ਵੈਤ ਦੀ ਜੜ੍ਹ ਹੈ। ਨਿੰਦਾ ਦੇ ਤਿਆਗ ਨਾਲ ਦੂਈ ਦ੍ਵੈਤ ਦਾ ਤਿਆਗ ਕਰਕੇ ਸਹਿਜੇ ਹੀ ਮਨੁੱਖ ਆਪਣੇ ਵਿਸ਼ਾਲ ਆਪੇ ਨਾਲ ਆਪਣੇ ਆਪ ਨੂੰ ਜੋੜ ਸਕਦਾ ਹੈ। ਇਹੀ ਕਾਰਜ ਆਦਮੀ ਮਿੱਠਤ ਧਾਰਨ ਕਰਕੇ ਵੀ ਕਰਦਾ ਹੈ। ਮਿੱਠਤ ਉਸ ਨੂੰ ਦੂਜਿਆਂ ਨਾਲ ਜੋੜਦੀ ਹੈ, ਕੁਰੱਖਤ, ਖ਼ਰਬਾਪਨ ਨਿਖੇੜਦਾ ਹੈ। ਨਿਮਰਤਾ ਹਊਮੈਂ ਪੂਰਣ ਆਪੇ ਦੇ ਅਭਾਵ ਵਿੱਚ ਹੀ ਪ੍ਰਗਟ ਹੋ ਸਕਦੀ ਹੈ। ਸੁਕ੍ਰਿਤ ਨਾਲ ਤਨ ਦੀ ਵੀ ਸੁਧੀ ਹੁੰਦੀ ਹੈ ਅਤੇ ਮਨੁੱਖ ਨੂੰ ਕਿਸੇ ਦੀ ਨਿਰਭਰਤਾ ਤੋਂ ਸੁਤੰਤਰਤਾ ਵੀ ਮਿਲਦੀ ਹੈ। ਵੰਡ ਛਕਣ ਦਾ ਅਮਲ ਮਨੁੱਖ ਨੂੰ ਸੀਮਿਤ ਆਪੇ ਤੋਂ ਮੁਕਤ ਕਰਵਾ ਕੇ ਉਸ ਨੂੰ ਦੈਵੀ ਸੁਖ ਪ੍ਰਦਾਨ ਕਰਦਾ ਹੈ। ਇਹੀ ਖ਼ੁਸ਼ੀ ਤੇ ਸੁਖ ਪਰਉਪਕਾਰੀ ਤੇ ਖ਼ਿਮਾਸ਼ਾਲੀ ਵਿਅਕਤੀ ਦੇ ਹਿੱਸੇ ਆਉਂਦੇ ਹਨ। ਸੇਵਾ ਨਾਲ ਮਨੁੱਖ ਦੀ ਮੈਲ ਵੀ ਧੁਪਦੀ ਹੈ ਅਤੇ ਸੇਵਾ ਕਰਕੇ ਮਨੁੱਖ ਰੱਬੀ ਕਾਰਜ-ਸਭ ਦੇ ਭਲੇ-ਵਿਚ ਆਪਣਾ ਯੋਗਦਾਨ ਵੀ ਪਾਉਂਦਾ ਹੈ ਅਤੇ ਆਪਣਾ ਆਪਾ ਵੀ ਸੁਆਰ ਲੈਂਦਾ ਹੈ।

## ਸਿੱਖੀ ਆਦਰਸ਼

ਧਰਮ ਦਾ ਮੂਲ ਮਨੋਰਥ ਮਨੁੱਖੀ ਜੀਵਨ ਦੀ ਬੁਨਿਆਦੀ ਸਮੱਸਿਆ ਦੀ ਪਛਾਣ, ਉਸ ਦਾ ਅਰਥ ਪੂਰਣ ਹਲ ਸੁਝਾਣਾ ਅਤੇ ਮਨੁੱਖਤਾ ਨੂੰ ਸਫ਼ਲਤਾ ਪੂਰਵਕ ਉਨ੍ਹਾਂ ਅਰਥਾਂ ਦੀ ਸਿੱਧੀ ਦੀ ਮੰਜ਼ਿਲ ਤੇ ਪਹੁੰਚਾਣਾ ਹੁੰਦਾ ਹੈ। ਦੈਵੀ ਗਿਆਨ, ਪ੍ਰਕਾਸ਼ ਜੋ ਕਿ ਸਭ ਧਰਮਾਂ ਦਾ ਆਧਾਰ ਹੁੰਦਾ ਹੈ, ਦਾ ਮੂਲ ਮਨੋਰਥ ਮਨੁੱਖੀ ਜੀਵਨ ਦੀ ਬੁਨਿਆਦੀ ਸਮੱਸਿਆ ਅਤੇ ਇਸ ਦੇ ਅਰਥਾਂ ਦੀ ਸੋਝੀ ਕਰਵਾਣਾ ਹੀ ਹੁੰਦਾ ਹੈ। ਹਰੇਕ ਧਰਮ ਸਾਧਨਾ ਜੀਵਨ ਦੇ ਮੂਲ ਅਰਥਾਂ ਦੀ ਸਿਧੀ ਦਾ ਅਮਲੀ ਮਾਰਗ ਹੁੰਦਾ ਹੈ। ਮਨੁੱਖੀ ਜੀਵਨ ਨੂੰ ਜਿਵੇਂ ਕਿ ਇਹ ਸਾਨੂੰ ਪ੍ਰਾਪਤ ਹੈ, ਪੂਰਣ ਨਹੀਂ ਮੰਨਿਆ ਜਾਂਦਾ। ਇਸ ਜੀਵਨ ਵਿਚ ਮੌਤ ਹੈ, ਬੁਢੇਪਾ ਹੈ, ਰੋਗ, ਦੁਖ, ਕਲੇਸ਼ ਹਨ। ਇਸ ਜੀਵਨ ਦੇ ਸੁਖ ਥੋੜ੍ਹਚਿਰੇ ਹਨ, ਸਥਾਈ ਨਹੀਂ। ਜੀਵਨ ਦੇ ਸੁਖਾਂ ਦੀ ਭਾਲ ਦਾ ਰੁਝੇਵਾਂ ਵੀ ਸੁਖਦਾਈ ਨਹੀਂ, ਇਹ ਮਨੁੱਖ ਨੂੰ ਨਿੱਤ ਨਵੇਂ ਕਲੇਸ਼ਾਂ ਵਿਚ ਉਲਝਾਉਂਦਾ ਹੈ। ਜੀਵਨ ਦੇ ਸੁਖ ਭੋਗਾਂ ਦੀ ਭਾਲ ਵਿਚ ਦੁੱਖ ਹੀ ਪੱਲੇ ਪੈਂਦੇ ਹਨ। ਜਿਸ ਜੀਵਨ ਵਿਚ ਇਤਨੇ ਦੁਖ, ਤਕਲੀਫ਼ਾਂ, ਸੀਮਾਵਾਂ ਹਨ, ਉਹ ਕਿਤੇ ਕਿਸੇ ਗਲਤੀ ਅਗਿਆਨਤਾ ਦਾ ਨਤੀਜਾ ਤਾਂ ਨਹੀਂ ? ਕੀ ਜੀਵਨ ਦੇ ਦੁਖਾਂ ਕਲੇਸ਼ਾਂ ਤੋਂ ਛੁਟਕਾਰੇ ਦੀ ਕੋਈ ਵਿਧੀ ਹੈ ? ਕੀ ਕਿਸੇ ਅਜਿਹੀ ਮੰਜ਼ਿਲ ਦੀ ਪ੍ਰਾਪਤੀ ਦੀ ਸੰਭਾਵਨਾ ਹੈ, ਜਿਥੇ ਮੌਤ ਨਾ ਹੋਵੇ, ਦੁਖ ਨ ਹੋਣ, ਥੋੜ੍ਹ ਚਿਰੇ ਸੁਖ ਨਾ ਹੋਣ ? ਜੇਕਰ ਜੀਵਨ ਹੀ ਦੁਖ ਰੂਪ ਹੈ ਤਾਂ ਕੀ ਇਸ ਜੀਵਨ ਤੋਂ ਹੀ ਛੁਟਕਾਰੇ ਦਾ ਕੋਈ ਸਾਧਨ ਹੈ ? ਮਨੁੱਖੀ ਜੀਵਨ ਦੇ ਇਨ੍ਹਾਂ ਬੁਨਿਆਦੀ ਪ੍ਰਸ਼ਨਾਂ ਨਾਲ ਜੂਝਣ ਦੀ ਵਿਧੀ ਹੀ ਧਰਮ ਹੈ। ਦੈਵੀ ਗਿਆਨ, ਧਰਮ ਸਾਧਨਾ ਅਤੇ ਧਰਮ ਆਦਰਸ਼ ਮਨੁੱਖੀ ਜੀਵਨ ਦੀ ਇਸ ਮੂਲ ਸਮੱਸਿਆ ਨਾਲ ਨਿਪਟਣ ਦੇ ਹੀ ਚਾਰੇ ਹਨ। ਸਭ ਧਰਮ ਪਰੰਪਰਾਵਾਂ ਮਨੁੱਖੀ ਜੀਵਨ ਸੰਬੰਧੀ ਦ੍ਰਿਸ਼ਟੀਕੋਣ ਪ੍ਰਸਤੁਤ

ਕਰਦੀਆਂ ਹਨ। ਮਨੁੱਖੀ ਜੀਵਨ ਦੀ ਸਮੱਸਿਆ ਦੇ ਸਮਾਧਾਨ ਦਾ ਰਾਹ ਦਿਖਾਉਂਦੀਆਂ ਹਨ ਅਤੇ ਮਨੁੱਖੀ ਜੀਵਨ ਦੇ ਆਦਰਸ਼ ਦੀ ਸੋਝੀ ਕਰਵਾਉਂਦੀਆਂ ਹਨ। ਧਰਮ ਪਰੰਪਰਾਵਾਂ ਦੇ ਅਨੁਰੂਪ ਹੀ ਗੁਰਸਿੱਖੀ ਵੀ ਮਨੁੱਖੀ ਜੀਵਨ ਦੀ ਮੂਲ ਸਮੱਸਿਆ ਪਛਾਨਣ ਦਾ ਯਤਨ ਹੈ, ਇਸ ਸਮੱਸਿਆ ਦੇ ਹਲ ਲਈ ਸਾਧਨਾ ਹੈ ਅਤੇ ਇਸ ਸਮੱਸਿਆ ਤੋਂ ਮੁਕਤ ਜੀਵਨ ਆਦਰਸ਼ ਦੀ ਸੋਝੀ ਕਰਵਾਉਂਦੀ ਹੈ। ਸਿੱਖੀ ਸ੍ਵਰੂਪ ਅਤੇ ਸਿੱਖੀ ਸਾਧਨਾ ਦਾ ਅਸੀਂ ਪਿੱਛੇ ਕੁਝ ਵਿਸਥਾਰ ਵਿਚ ਚਰਚਾ ਕਰ ਆਏ ਹਾਂ। ਇਥੇ ਸਿੱਖੀ ਆਦਰਸ਼ ਸੰਬੰਧੀ ਕੁਝ ਵਿਚਾਰ ਕਰਾਂਗੇ। ਕਿਸੇ ਵੀ ਧਰਮ ਦੀ ਸਾਧਨਾ ਉਸ ਦੇ ਆਦਰਸ਼ ਦੇ ਅਨੁਰੂਪ ਹੀ ਨਿਰਧਾਰਿਤ ਕੀਤੀ ਜਾਂਦੀ ਹੈ ਅਤੇ ਸਾਧਨਾ ਦੀ ਸਫਲਤਾ ਹੀ ਇਸ ਦਾ ਆਦਰਸ਼ ਹੁੰਦਾ ਹੈ। ਇਸ ਤਰ੍ਹਾਂ ਸਾਧਨਾ ਤੇ ਆਦਰਸ਼ ਇੱਕ ਦੂਜੇ ਨਾਲੋਂ ਪੂਰਨ ਰੂਪ ਵਿਚ ਨਖੇੜੇ ਨਹੀਂ ਜਾ ਸਕਦੇ। ਇਹੀ ਕਾਰਨ ਹੈ ਕਿ ਸਿੱਖੀ ਸਾਧਨਾ ਦੀ ਵਿਚਾਰ ਕਰਦਿਆਂ ਬਾਰ ਬਾਰ ਸਿੱਖੀ ਆਦਰਸ਼ ਦਾ ਵੀ ਜ਼ਿਕਰ ਹੋਇਆ ਹੈ। ਫ਼ਰਕ ਕੇਵਲ ਇਤਨਾ ਹੀ ਹੈ ਕਿ ਪਿੱਛੇ ਸਿੱਖੀ ਸਾਧਨਾ ਦੀ ਸਿੱਖੀ ਆਦਰਸ਼ ਦੇ ਪ੍ਰਸੰਗ ਵਿਚ ਵਿਚਾਰ ਹੋਈ ਹੈ, ਇਥੇ ਸਿੱਖੀ ਆਦਰਸ਼ ਦੀ ਸਿੱਖੀ ਸਾਧਨਾ ਦੇ ਪ੍ਰਸੰਗ ਵਿਚ ਵਿਚਾਰ ਕਰਾਂਗੇ। ਸਾਧਨਾ ਅਤੇ ਆਦਰਸ਼ ਦਾ ਨਖੇੜਾ ਹੋਰ ਵੀ ਔਖਾ ਹੋ ਜਾਂਦਾ ਹੈ ਜਦੋਂ ਜੀਵਨ ਤੇ ਮੌਤ ਅਤੇ ਲੋਕ ਤੇ ਪ੍ਰਲੋਕ ਦੇ ਦ੍ਵੈਤ ਨੂੰ ਉਹ ਮਾਨਤਾ ਨਾ ਮਿਲੀ ਹੋਵੇ ਜਿਹੜੀ ਵਿਦੇਹ ਮੁਕਤੀ ਦਾ ਸਿੱਧਾਂਤ ਪ੍ਰਵਾਨ ਕਰਨ ਵਾਲੀਆਂ ਧਰਮ ਪਰੰਪਰਾਵਾਂ ਵਿਚ ਇਸ ਨੂੰ ਪ੍ਰਾਪਤ ਹੈ। ਸਿੱਖ ਧਰਮ ਵਿਚ ਉਪਰੋਕਤ ਦ੍ਵੈਤ ਨੂੰ ਬਹੁਤਾ ਮਹੱਤਵ ਨਹੀਂ ਦਿੱਤਾ ਗਿਆ। ਇਸੇ ਪ੍ਰਸੰਗ ਵਿਚ ਹੀ ਇੱਕ ਹੋਰ ਵਿਰੋਧ ਵੱਲ ਵੀ ਸੰਕੇਤ ਕਰ ਦੇਣਾ ਜ਼ਰੂਰੀ ਹੈ। ਉਹ ਵਿਰੋਧ ਹੈ ਜੀਵਨ ਦੀ ਮੂਲ ਸਮੱਸਿਆ ਅਤੇ ਕਿਸੇ ਵੀ ਵਿਸ਼ੇਸ਼ ਧਰਮ ਪਰੰਪਰਾ ਵਿਚ ਪ੍ਰਵਾਨਿਤ ਆਦਰਸ਼ ਦਾ। ਇਨ੍ਹਾਂ ਨੂੰ ਆਮ ਤੌਰ ਤੇ ਇੱਕ ਦੂਜੇ ਦੇ ਵਿਰੋਧ ਵਿਚ ਦੇਖਿਆ ਸਮਝਿਆ ਜਾ ਸਕਦਾ ਹੈ। ਜੇਕਰ ਪਹਿਲੀ ਸਮੱਸਿਆ ਹੈ ਤਾਂ ਦੂਜਾ ਇਸ ਦਾ ਸਮਾਧਾਨ, ਜੇਕਰ ਪਹਿਲਾ ਰੋਗ ਹੈ, ਦੂਜਾ ਇਸ ਦਾ ਇਲਾਜ, ਜੇਕਰ ਪਹਿਲਾ ਵਿਯੋਗ ਹੈ ਤਾਂ ਦੂਜਾ ਮੇਲ, ਜੇਕਰ ਪਹਿਲਾ ਦੁਖ ਹੈ ਤਾਂ ਦੂਜਾ ਸੁਖ, ਜੇਕਰ ਪਹਿਲਾ ਬੰਧਨ ਹੈ ਤਾਂ ਦੂਜਾ ਮੁਕਤੀ। ਇਸ ਤਰ੍ਹਾਂ ਕਿਸੇ ਵੀ ਧਰਮ ਆਦਰਸ਼ ਨੂੰ ਉਸ ਧਰਮ ਵਿਚ ਜੀਵਨ ਸੰਬੰਧੀ ਦਰਸਾਈ ਗਈ ਬੁਨਿਆਦੀ ਸਮੱਸਿਆ ਦੇ ਵਿਰੋਧ ਵਿਚ ਦੇਖਿਆ ਜਾ ਸਕਦਾ ਹੈ। ਧਰਮ ਵਿਚ ਆਦਰਸ਼ ਸੰਬੰਧੀ, ਇਸ ਦੀ ਵਿਚਾਰ ਦੇ ਪੱਧਰ ਤੇ ਪ੍ਰਸਤੁਤੀਕਰਣ ਲਈ ਸਮੱਸਿਆ ਇਹ ਹੁੰਦੀ ਹੈ ਕਿ ਮਨੁੱਖੀ ਵਿਚਾਰ ਇਸ ਜੀਵਨ ਦੀ ਹੱਦ ਤੇ ਜਾ ਕੇ ਰੁਕ ਜਾਂਦਾ ਹੈ ਜਦੋਂ ਕਿ ਧਰਮ ਦੇ ਆਦਰਸ਼ ਤੇ ਅਜਿਹੀ ਹੱਦਬੰਦੀ ਦੀ ਕੋਈ ਵਿਸ਼ੇਸ਼ ਪਾਬੰਦੀ ਨਹੀਂ ਹੁੰਦੀ। ਲੋਕ ਪ੍ਰਲੋਕ ਉਸ ਦੇ ਲਈ ਕੋਈ ਦ੍ਵੈਤ ਨਹੀਂ ਹੁੰਦਾ। ਸਗੋਂ ਇਹ ਕਹਿਣਾ ਹੋਰ ਵੀ ਉਚਿਤ ਹੋਵੇਗਾ ਕਿ ਜਿਥੇ ਮਨੁੱਖੀ ਵਿਚਾਰ ਇਹ ਲੌਕਿਕ ਜੀਵਨ ਨਾਲ ਵਧੇਰੇ ਕਰਕੇ ਸੀਮਿਤ ਹੁੰਦੇ ਹਨ, ਆਦਰਸ਼ ਪਾਰਲੌਕਿਕ ਜੀਵਨ ਨਾਲ ਵਧੇਰੇ ਸੰਬੰਧਿਤ ਹੁੰਦਾ ਹੈ। ਇਸ ਕਾਰਨ ਕਰਕੇ ਧਰਮ ਗ੍ਰੰਥਾਂ ਵਿਚ ਆਦਰਸ਼ ਦਾ ਵਿਚਾਰ ਮੂਲ ਰੂਪ ਵਿਚ ਨਿਖੇਧਾਤਮਿਕ ਰੂਪ ਵਿਚ ਬਿਆਨ ਕੀਤਾ ਜਾਂਦਾ ਹੈ। ਜੀਵਨ ਦੀ ਮੂਲ ਸਮੱਸਿਆ ਜਿਸ ਦੀ ਕਿ ਸਾਨੂੰ ਚੇਤਨਾ ਤੇ ਅਹਿਸਾਸ ਹੁੰਦਾ ਹੈ, ਦੇ ਵਿਰੋਧ ਵਿਚ। ਇਸ ਤਰ੍ਹਾਂ ਆਦਰਸ਼ ਦੀ

ਵਿਚਾਰ ਦੇ ਨਾਲ ਨਾਲ ਮੂਲ ਸਮੱਸਿਆ ਦੀ ਵਿਚਾਰ ਦਾ ਆ ਜਾਣਾ ਕੁਦਰਤੀ ਹੁੰਦਾ ਹੈ ਜਾਂ ਦੂਜੇ ਸ਼ਬਦਾਂ ਵਿਚ ਅਸੀਂ ਕਹਿ ਸਕਦੇ ਹਾਂ ਕਿ ਆਦਰਸ਼ ਨੂੰ ਜੀਵਨ ਦੀ ਮੂਲ ਸਮੱਸਿਆ ਦੇ ਵਿਚਾਰ ਨਾਲ ਹੀ ਸਮਝਿਆ ਜਾ ਸਕਦਾ ਹੈ। ਸਿੱਖੀ ਆਦਰਸ਼ ਦੀ ਸਮੱਸਿਆ ਨੂੰ ਥੋੜੇ ਜਿਹੇ ਵਿਸਥਾਰ ਵਿਚ ਵੇਖਣ ਤੋਂ ਪਹਿਲਾਂ ਸੰਖੇਪ ਰੂਪ ਵਿਚ ਇਸ ਦੇ ਉਪਰੋਕਤ ਪੱਖਾਂ ਨੂੰ ਦੇਖ ਲੈਣਾ ਅਯੋਗ ਨਹੀਂ ਹੋਵੇਗਾ। ਗੁਰਸਿੱਖੀ ਵਿਚ ਜੀਵਨ ਦੀ ਮੂਲ ਸਮੱਸਿਆ ਅਤੇ ਜਿਸ ਤਰ੍ਹਾਂ ਭਾਈ ਗੁਰਦਾਸ ਜੀ ਨੇ ਉਸ ਨੂੰ ਆਪਣੀ ਰਚਨਾ ਵਿਚ ਬਿਆਨ ਕੀਤਾ ਹੈ, ਕੁਝ ਇਸ ਤਰ੍ਹਾਂ ਹੈ :

ਭਉਜਲ ਸੰਸਾਰ ਵਿਚ ਫਸੇ ਹੋਣਾ, ਜਨਮ ਮਰਨ ਦਾ ਭੈ ਹੋਣਾ, ਸੰਸਾ, ਭ੍ਰਮ ਹੋਣਾ, ਵਿਯੋਗ ਪੈਣਾ, ਜੰਮ ਦੰਡ ਸਹਿਣਾ, ਹਉਮੈ ਹੋਣੀ, ਮਨ ਦਾ ਭਰਮ ਜਾਣਾ, ਕਾਮ ਆਦਿ ਪੰਜ ਰੋਗਾਂ ਦਾ ਲਗਣਾ, ਆਸਾ ਮਨਸਾ ਹੋਣੀ, ਮਮਤਾ ਲਗਣੀ, ਸੋਗ ਹੋਣਾ, ਬਿਪਤ ਪੈਣੀ, ਦੁਬਿਧਾ, ਦੁਚਿੱਤੀ, ਦ੍ਵੈਤ ਵਿਚ ਫਸਣਾ, ਕਰਮ ਭਰਮ ਦਾ ਭੈਅ ਹੋਣਾ, ਮਾਇਆ ਫਾਸ ਵਿਚ ਫਸਣਾ, ਅਬਿਬੇਕੀ ਹੋਣਾ, ਅਗਿਆਨੀ ਹੋਣਾ, ਕਾਲ, ਮੌਤ, ਨਰਕ ਦੇ ਵਸ ਪੈਣਾ ਆਦਿ ਆਦਿ।

ਇਸ ਦੇ ਉਲਟ ਆਦਰਸ਼ ਜਾਂ ਮੁਕਤੀ ਨੂੰ ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਪ੍ਰਸਤੁਤ ਕੀਤਾ ਹੈ : ਮੁਕਤ ਪਦਾਰਥ ਪ੍ਰਾਪਤੀ ਜਾਂ ਜੀਵਨ ਮੁਕਤੀ, ਦਰਗਾਹ ਪੱਤ ਰਹਿਣੀ, ਮਰ ਕੇ ਜੀਵਣਾ, ਪਿਰਮ ਪਿਆਲਾ ਪੀਣਾ, ਅਮਿਅਰਸ ਮਾਨਣਾ, ਅਸਥਿਰ ਹੋਣਾ, ਸਹਿਜ ਸਮਾਣਾ, ਪਾਰ ਲੰਘਣਾ, ਆਪਾ ਗਵਾਣਾ, ਭਾਣੇ ਵਿਚ ਆਉਣਾ, ਹੁਕਮ ਕਮਾਣਾ, ਨਿਜ ਘਰ ਪੁਜਣਾ, ਅਪਿਓ ਪੀਣਾ, ਆਉਂਣਾ ਸਫਲ ਹੋਣਾ, ਸੁਖ ਫਲ ਪ੍ਰਾਪਤ ਕਰਨਾ, ਦਰਗਾਹ ਸੁਰਖਰੂ ਹੋਣਾ, ਦਸ ਔਰਤਾਂ (ਇੰਦਰੀਆ) ਨੂੰ ਤਲਾਕ ਦੇਣਾ, ਅੰਦਰ ਸਿਆਣਾ ਹੋਣਾ, ਭਵਜਲ ਵਿਚ ਨਿਰਲੇਪ ਰਹਿਣਾ, ਉਨਮਨ ਲਿਵ ਲਉਣੀ, ਅਨਹਦ ਧੁਨ ਸੁਣਨੀ, ਅਨਭਉ ਪਦ ਪ੍ਰਾਪਤ ਕਰਨਾ, ਦਿੱਬ ਦ੍ਰਿਸ਼ਟੀ ਪ੍ਰਾਪਤ ਕਰਨੀ, ਜੀਂਵਦਿਆਂ ਮਰ ਕੇ ਅਮਰ ਹੋਣਾ, ਜੋਤਿ ਨਾਲ ਜੋਤਿ ਜਗਾਣਾ, ਜੰਮਣ ਮਰਨ ਤੋਂ ਰਹਿਤ ਹੋਣਾ, ਮਾਇਆ ਵਿਚ ਉਦਾਸ ਰਹਿਣਾ, ਪਿਰਮਰਸ ਚਖਣਾ, ਦੇਹ ਬਿਦੇਹ ਹੋਣਾ, ਜੋਗ ਜੁਗਤ ਨਾਲ ਭੋਗ ਭੁਗਤੀ ਨੂੰ ਜਿੱਤਣਾ, ਅਛਲ, ਅਬਿਨਾਸੀ ਪਦ ਪ੍ਰਾਪਤ ਕਰਨਾ, ਆਸਾ ਵਿਚ ਨਿਰਾਸ ਹੋਣਾ, ਅਘੜ ਘਾੜਤ ਘੜੀ ਜਾਣੀ, ਸੰਸਾਰੀ ਹੁੰਦੇ ਨਿਰੰਕਾਰੀ ਹੋਣਾ, ਚਾਰ ਪਦਾਰਥਾਂ ਦੀ ਪ੍ਰਾਪਤੀ ਕਰ ਲੈਣੀ, ਅਜਰ ਜਰ ਜਾਣਾ, ਅੰਜਨ ਵਿਚ ਨਿਰੰਜਨ ਹੋਣਾ, ਮਰਦਾ ਜਾਂਦਾ ਨਜ਼ਰ ਨ ਆਉਂਣਾ, ਅਉਚਰ ਚਰ ਲੈਣਾ, ਅੰਮ੍ਰਿਤ ਨਿਝਰ ਝਰਨਾ, ਦਰਗਾਹ ਮਾਣ ਪਾਉਣਾ, ਦੁਨੀਆ ਅੰਦਰ ਮਹਿਮਾਨ ਹੋ ਕੇ ਰਹਿਣਾ, ਲੇਪ ਵਿਚ ਅਲੇਪ ਹੋਣਾ, ਨਿਰਵਾਣ ਪਾਣਾ, ਘਰ ਹੀ ਵਿਚ ਉਦਾਸ ਹੋਣਾ, ਅਲਖ ਲਖਣਾ, ਸਚ ਵਿਚ ਸਮਾ ਜਾਣਾ, ਜਨਮ ਸਫਲ ਕਰ ਲੈਣਾ, ਗਿਆਨ ਪ੍ਰਾਪਤ ਕਰਨਾ, ਮਨ ਸਮਝਾ ਲੈਣਾ, ਨਿਮਾਣਾ ਹੋ ਕੇ ਰਹਿਣਾ, ਸਿਦਕ, ਸਬੂਰੀ ਅਤੇ ਸ਼ੁਕਰ ਦਾ ਧਾਰਨੀ ਹੋਣਾ, ਆਪਾ ਪਛਾਨਣਾ, ਪਰਉਪਕਾਰੀ ਹੋਣਾ, ਹਲਤ ਪਲਤ ਮੁਖ ਉੱਜਲ ਹੋਣਾ, ਪੰਜ ਨਿਵਾਰਨੇ, ਤਰ ਜਾਣਾ, ਆਵਾਗਵਣ ਮਿਟਾ ਦੇਣਾ, ਹਰਿ ਸਿਉਂ ਬਣ ਅਉਂਣੀ, ਜਿਸ ਤੋਂ ਉਪਜਿਆ ਸੀ ਉਸੇ ਵਿਚ ਹੀ ਸਮਾ ਜਾਣਾ, ਨਿਸਤਾਰਾ ਹੋ ਜਾਣਾ, ਪਰਗਟ ਹੋ ਆਉਣਾ, ਮਨ ਜਿੱਤ ਕੇ ਜਗ ਜਿੱਤਣਾ, ਸਚ ਸਿਆਣ ਲੈਣਾ, ਕਮਲ ਵਿਗਸ ਪੈਣਾ, ਦੇਸ ਵਿਚ ਵਿਦੇਸੀ ਹੋ ਰਹਿਣਾ, ਸਾਗਰ ਵਿਚ ਬੂੰਦ ਦੀ ਤਰ੍ਹਾਂ ਸਮਾ ਜਾਣਾ, ਸ਼ਬਦ

ਵਿਚ ਸੁਰਤ ਦਾ ਲਿਵਲੀਨ ਹੋ ਜਾਣਾ, ਚਿਤ ਨਿਹਚਲ ਹੋ ਜਾਣਾ, ਸਾਧ, ਬਿਬੇਕੀ, ਭਗਤ, ਗਿਆਨੀ, ਗੁਰਮੁਖ ਬਣ ਜਾਣਾ, ਜਨਮ ਸੁਆਰ ਲੈਣਾ, ਮਨ ਪ੍ਰਗਾਸ ਹੋ ਜਾਣਾ, ਗਰੀਬੀ, ਨਿਮਰਤਾ, ਸਤ, ਸੰਤੋਖ, ਨਿਰਵੈਰਤਾ ਧਾਰਨ ਕਰਨੀ, ਸਹਿਜ ਬੈਰਾਗੀ ਹੋਣਾ, ਮਨ ਮਨਸਾ ਦਾ ਥੱਕ ਜਾਣਾ, ਨਿਰਮਲ ਹੋ ਜਾਣਾ, ਅਜੋਨੀ, ਅਕਾਲ ਅਤੇ ਅਮਰ ਪਦ ਪ੍ਰਾਪਤ ਕਰਨਾ, ਆਪਾ ਚੀਨਣਾ, ਗੁਰ ਗਿਆਨ ਦਾ ਪ੍ਰਕਾਸ਼ ਹੋ ਜਾਣਾ, ਪਰਮ ਨਿਧਾਨ ਪ੍ਰਾਪਤ ਕਰਨਾ, ਚੌਥੇ ਪਦ ਤੇ ਪੁੱਜ ਜਾਣਾ, ਪਰਮ ਤੱਤ ਵਾਸੀ ਹੋਣਾ, ਸਮਦਰਸੀ ਤੇ ਸਮਾਨ ਸੁਭਾਵੀ ਬਣਨਾ, ਤ੍ਰੈਕਾਲ ਗੰਮਤਾ ਪ੍ਰਾਪਤ ਕਰ ਲੈਣੀ, ਤਿੰਨਾਂ ਭਵਨਾਂ ਦਾ ਗਿਆਨ ਪਾ ਲੈਣਾ, ਚਿੱਤ ਅਤੀਤ ਹੋ ਜਾਣਾ, ਲੋਗ ਵਿਚ ਹੀ ਅਲੋਗ ਹੋ ਜਾਣਾ, ਆਦਿ ਆਦਿ।

ਭਾਈ ਗੁਰਦਾਸ ਜੀ ਦੀ ਸਮੁੱਚੀ ਰਚਨਾ ਵਿਚੋਂ ਬਗੈਰ ਹਵਾਲੇ ਅਤੇ ਤਰਤੀਬ ਦੇ ਇਕੱਤ੍ਰਤ ਉਪਰੋਕਤ ਪ੍ਰਸੰਗਾਂ ਤੋਂ ਸਿੱਖੀ ਜੀਵਨ ਦੇ ਆਦਰਸ਼ ਸੰਬੰਧੀ ਕੁਝ ਕੁ ਗੱਲਾਂ ਤਾਂ ਆਪੇ ਹੀ ਸਪਸ਼ਟ ਹੋ ਜਾਂਦੀਆਂ ਹਨ। ਪਹਿਲੀ ਤਾਂ ਇਹ ਹੀ ਕਿ ਸਿੱਖੀ ਵਿਚ ਜੀਵਨ ਦੀ ਮੂਲ ਸਮੱਸਿਆ ਨੂੰ ਰਵਾਇਤੀ ਅਰਥਾਂ ਵਿਚ ਹੀ ਗ੍ਰਹਿਣ ਕੀਤਾ ਹੈ, ਜਨਮ ਮਰਨ ਆਵਾਗਉਣ ਅਤੇ ਜੋਨਿ ਦਾ ਸੰਕਟ ਜਿਸ ਕਰਕੇ ਮਨੁੱਖ ਭਵਜਲ ਸੰਸਾਰ ਵਿਚ ਹੀ ਭਰਮ ਕੇ ਮਾਇਆ ਦੀ ਫਾਸੀ ਵਿਚ ਫਸ ਜਾਂਦਾ ਹੈ। ਅਤੇ ਦੁਖ ਤੇ ਦੁਖ ਸਹਿੰਦਾ ਰਹਿੰਦਾ ਹੈ। ਕਾਲ, ਮੌਤ ਦਾ ਭੈਅ, ਸਹਿਮ ਉਸ ਦੇ ਸਿਰ ਤੇ ਜਮ ਦੀ ਤਲਵਾਰ ਹੋ ਕੇ ਹਮੇਸ਼ਾ ਲਟਕਦਾ ਰਹਿੰਦਾ ਹੈ। ਅਗਿਆਨ, ਅਬਿਬੇਕ ਕਰਕੇ ਉਸ ਨੂੰ ਅਸਲੀਅਤ ਦੀ ਸੋਝੀ ਨਹੀਂ ਹੁੰਦੀ ਅਤੇ ਮ੍ਰਿਤ ਮੰਡਲ ਸੰਸਾਰ ਦੇ ਭਰਮ ਵਿਚ ਭਰਮ ਕੇ ਹੀ ਨਿੱਤ ਨਵੇਂ ਦੁਖ ਸਹੇੜਦਾ ਰਹਿੰਦਾ ਹੈ। ਇਸ ਦੁਖ ਦਾ ਇਲਾਜ ਹੈ ਇਸ ਦੁਖਮਈ ਜਨਮ ਮਰਣ ਦੇ ਤ੍ਰਾਸ਼ਦ ਚੱਕਰ ਦਾ ਹੀ ਕਟਿਆ ਜਾਣਾ ਅਤੇ ਕਿਸੇ ਨਾ ਕਿਸੇ ਤਰ੍ਹਾਂ ਅਮਰ ਹੋ ਕੇ ਅਟਲ ਸੁਖ ਅਤੇ ਸਹੀ ਗਿਆਨ ਲੱਭ ਪੈਣਾ। ਦੁਖ ਅਤੇ ਮੁਕਤੀ ਸੰਬੰਧੀ ਰਵਾਇਤੀ ਧਰਮਾਂ ਵਿਚ ਵਰਤੀ ਜਾਂਦੀ ਪਰਿਭਾਸ਼ਕ ਸ਼ਬਦਾਵਲੀ ਦੀ ਵੀ ਭਾਈ ਸਾਹਿਬ ਨੇ ਬਗ਼ੈਰ ਕਿਸੇ ਸੰਕੋਚ ਦੇ ਵਰਤੋਂ ਕਰ ਲਈ ਹੈ। ਪਰ ਉਪਰੋਕਤ ਪ੍ਰਸੰਗ ਵਿਚ ਹੀ ਭਾਈ ਗੁਰਦਾਸ ਜੀ ਨੇ ਜੀਵਨ ਦੇ ਦੁਖ ਅਤੇ ਮੁਕਤੀ ਸੰਬੰਧੀ ਵਿਸ਼ੇਸ਼ ਰੂਪ ਵਿਚ ਜਿਨ੍ਹਾਂ ਪੱਖਾਂ ਨੂੰ ਦ੍ਰਿੜਾਇਆ ਹੈ ਉਹ ਵੀ ਸਪਸ਼ਟ ਹੀ ਹਨ। ਭਾਈ ਗੁਰਦਾਸ ਜੀ ਨੇ ਜਿਵੇਂ ਕਿ ਉਪਰੋਕਤ ਪਰਿਭਾਸ਼ਕ ਪ੍ਰਸੰਗਾਂ ਤੋਂ ਪ੍ਰਗਟ ਹੈ, ਗੁਰਸਿੱਖੀ ਵਿਚ ਜੀਵਨ ਨੂੰ ਹੀ ਦੁਖਦਾਈ ਨਹੀਂ ਮੰਨਿਆ ਅਤੇ ਨਾ ਹੀ ਦੁਖ ਦੇ ਅੰਤ ਲਈ ਜੀਵਨ ਤੋਂ ਹੀ ਨਿਜ਼ਾਤ ਪਾ ਲੈਣ ਤੇ ਬਲ ਦਿੱਤਾ ਹੈ। ਬਲਕਿ ਇਸ ਜੀਵਨ ਵਿਚ ਹੀ ਮੁਕਤੀ ਪਾ ਲੈਣ ਦੀ ਸੰਭਾਵਨਾ ਨੂੰ ਬਾਰ ਬਾਰ ਬਹੁਤ ਬਲ ਪੂਰਵਕ ਰੂਪ ਵਿਚ ਦ੍ਰਿੜਾਇਆ ਹੈ। ਜੀਵਨ ਵਿਚ ਹੀ ਮੁਕਤੀ ਪ੍ਰਾਪਤ ਕਰ ਲੈਣ ਬਾਦ ਰਜ਼ਾ, ਭਾਣੇ ਵਿਚ ਰਾਜ਼ੀ ਰਹਿੰਦਿਆਂ ਸਮਾਨਭਾਵੀ ਜਾਂ ਸਮਦਰਸੀ ਹੋ ਕੇ ਪਰਉਪਕਾਰੀ ਕੰਮਾਂ ਵਿਚ ਹੀ ਰੁਚਿਤ ਹੋ ਜਾਣ ਨੂੰ ਵੀ ਉਤਨਾ ਹੀ ਬਲ ਪੂਰਵਕ ਦ੍ਰਿੜਾਇਆ ਹੈ। ਸਰੀਰ ਬੰਧਨ ਨਹੀਂ ਅਤੇ ਮੁਕਤੀ ਮੌਤ ਤੋਂ ਪਿੱਛੋਂ ਨਹੀਂ ਆਉਣੀ, ਮੁਕਤੀ ਤੋਂ ਨਾ ਪਹਿਲਾਂ ਅਤੇ ਨਾ ਹੀ ਪਿੱਛੋਂ ਅਮਲੀ ਕ੍ਰਿਆਤਮਿਕ ਜੀਵਨ ਤੋਂ ਪਿਛਾਂਹ ਹਟ ਕੇ ਸੰਨਿਆਸ ਧਾਰਨਾ ਹੈ। ਅਸਲ ਵਿਚ ਮੁਕਤੀ ਮਨੁੱਖੀ ਸ਼ਖਸ਼ੀਅਤ ਦੀ ਇੱਕ ਨਵੀਂ ਘਾੜਤ (ਅਘੜ ਘਾੜਤ) ਹੈ ਅਤੇ ਇਹ ਘਾੜਤ ਗੁਰਮਤਿ

ਦੁਆਰਾ ਸਿੱਖੀ ਸਾਧਨਾ ਧਾਰਨ ਕਰ ਲੈਣ ਨਾਲ ਇਸੇ ਜੀਵਨ ਵਿਚ ਹੀ ਪ੍ਰਾਪਤ ਕਰ ਲੈਣੀ ਸੰਭਵ ਹੈ। ਇਹ ਨਵੀਂ ਘਾੜਤ ਘੜੀ ਜਾਣ ਬਾਅਦ ਮਨੁੱਖ ਸਰੀਰ ਵਿਚ ਰਹਿੰਦਾ ਹੀ ਮੁਕਤ ਹੈ। ਸਿੱਖੀ ਅਨੁਸਾਰ ਜੀਵਨ ਦੁਖ ਦਾ ਕਾਰਨ ਨਹੀਂ, ਦੁਖ ਦਾ ਕਾਰਨ ਹੈ ਅਗਿਆਨਤਾ ਕਰਕੇ ਵਖਰੇ ਆਪੇ ਦੀ ਚੇਤਨਾ-ਹਉਮੈਂ ਰੋਗ। ਹਉਮੈਂ ਕਰਕੇ ਮਨੁੱਖ ਆਪਣੇ ਆਪ ਨੂੰ ਹੀ ਭਰਮ ਵਸ ਅਸਲੀਅਤ ਮੰਨ ਕੇ ਮਾਇਆ ਜਾਲ ਵਿਚ ਫਸ ਜਾਂਦਾ ਹੈ। ਨਿਜ ਸਰੀਰ ਦੇ ਸੁਖਾਂ ਨੂੰ ਅਸਲੀ ਜਾਣ ਕੇ ਉਨ੍ਹਾਂ ਦੀ ਭਾਲ ਦੇ ਉੱਦਮ ਵਿਚ ਲਗ ਕੇ ਅਸਲੀਅਤ ਦੀ ਸੋਝੀ ਖੋ ਬੈਠਦਾ ਹੈ ਅਤੇ ਨਿੱਤ ਨਵੇਂ ਵਾਦ, ਵਿਰੋਧ ਖੜ੍ਹੇ ਕਰੀ ਰਖਦਾ ਹੈ। ਹਉਮੈਂ ਕਾਰਨ ਭਰਮ ਕਰਕੇ ਮਾਇਆ ਦੇ ਰੱਸਾਂ ਵਿਚ ਫਸਿਆ ਮਨੁੱਖ ਹੀ ਦੁਖ ਅਤੇ ਬੰਧਨ ਵਿਚ ਹੈ। ਜਦੋਂ ਮਨੁੱਖ ਆਪੇ ਦੀ ਪਛਾਣ ਕਰਕੇ, ਭਰਮ ਤੋਂ ਨਵਿਰਤੀ ਪ੍ਰਾਪਤ ਕਰਕੇ, ਮਾਇਆ ਅਤੇ ਇਸ ਦੇ ਸੁਖਾਂ ਦੀ ਅਸਲੀਅਤ ਜਾਣ ਕੇ ਇਸ ਵਿਚ ਲਿਪਤ ਨਹੀਂ ਹੁੰਦਾ, ਉਹ ਮਨੁੱਖ ਜਿਉਂਦਾ ਹੀ ਮੁਕਤ ਹੈ। ਸਿੱਖੀ ਆਦਰਸ਼ ਸੰਬੰਧੀ ਉਪਰੋਕਤ ਵਿਚਾਰਾਂ ਨੂੰ ਭਾਈ ਗੁਰਦਾਸ ਜੀ ਦੀ ਆਪਣੀ ਗਵਾਹੀ ਸਹਿਤ ਵਾਚਣਾ ਲਾਹੇਵੰਦ ਹੋਵੇਗਾ। ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਦੀ ਮੰਗਲਾਚਰਨ ਵਾਲੀ ਪਹਿਲੀ ਪਉੜੀ ਵਿਚ ਹੀ ਸਿੱਖੀ ਅਨੁਸਾਰ ਮਨੁੱਖੀ ਜੀਵਨ ਦਾ ਦੁਖ ਅਤੇ ਸਿੱਖੀ ਆਦਰਸ਼ ਬਿਆਨ ਕੀਤਾ ਹੈ :

ਨਮਸਕਾਰੁ ਗੁਰਦੇਵ ਕੋ ਸਤਿਨਾਮੁ ਜਿਸ ਮੰਤ੍ਰ ਸੁਣਾਇਆ ॥
ਭਵਜਲ ਵਿਚੋਂ ਕਢਿ ਕੈ ਮੁਕਤਿ ਪਦਾਰਥਿ ਮਾਹਿ ਸਮਾਇਆ ॥
ਜਨਮ ਮਰਣ ਭਉ ਕਟਿਆ ਸੰਸਾ ਰੋਗੁ ਵਿਜੋਗੁ ਮਿਟਾਇਆ ॥
ਸੰਸਾ ਇਹੁ ਸੰਸਾਰੁ ਹੈ ਜਨਮ ਮਰਣ ਵਿਚਿ ਦੁਖੁ ਸਬਾਇਆ ॥
ਜਮਦੰਡੁ ਸਿਰੋਂ ਨਾ ਉਤਰੈ ਸਾਕਤਿ ਦੁਰਜਨ ਜਨਮੁ ਗਵਾਇਆ ॥
ਚਰਨ ਗਹੇ ਗੁਰਦੇਵ ਦੇ ਸਤਿ ਸਬਦ ਦੇ ਮੁਕਤਿ ਕਰਾਇਆ ॥
ਭਾਉ ਭਗਤਿ ਗੁਰਪੁਰਬਿ ਕਰਿ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ ॥
ਜੇਹਾ ਬੀਉ ਤੇਹਾ ਫਲੁ ਪਾਇਆ ॥[346]

ਮਨ ਪ੍ਰਾਇਣ ਹੋ ਕੇ ਜੀਵਨ ਜਿਉਣ ਵਾਲੇ ਮਨਮੁਖਾਂ ਅਤੇ ਗੁਰੂ ਦੀ ਸਿਖਿਆ ਅਨੁਸਾਰੀ ਜੀਵਨ ਜਿਊਣ ਵਾਲੇ ਗੁਰਮੁਖ ਵਿਅਕਤੀਆਂ ਦੀ ਤੁਲਨਾ ਦੁਆਰਾ ਭਾਈ ਸਾਹਿਬ ਨੇ ਮੁਕਤੀ ਅਤੇ ਬੰਧਨ ਦੀ ਸਮੱਸਿਆ ਨੂੰ ਹੋਰ ਵੀ ਸਪਸ਼ਟ ਕਰ ਦਿੱਤਾ ਹੈ :

ਗੁਰਮੁਖਿ ਪੰਥੁ ਸੁਹੇਲੜਾ ਮਨਮੁਖ ਬਾਰਹਵਾਟ ਫਿਰੰਦੇ ॥
ਗੁਰਮੁਖਿ ਪਾਰਿ ਲੰਘਾਇਦਾ ਮਨਮੁਖ ਭਵਜਲ ਵਿਚਿ ਡੁਬੰਦੇ ॥
ਗੁਰਮੁਖਿ ਜੀਵਨ ਮੁਕਤਿ ਕਰਿ ਮਨਮੁਖ ਫਿਰਿ ਫਿਰਿ ਜਨਮਿ ਮਰੰਦੇ ॥
ਗੁਰਮੁਖਿ ਸੁਖ ਫਲੁ ਪਾਇਦੇ ਮਨਮੁਖਿ ਦੁਖ ਫਲੁ ਦੁਖ ਲਹੰਦੇ ॥
ਗੁਰਮੁਖਿ ਦਰਗਹ ਸੁਰਖਰੂ ਮਨਮੁਖਿ ਜਮਪੁਰਿ ਡੰਡੁ ਸਹੰਦੇ ॥
ਗੁਰਮੁਖਿ ਆਪੁ ਗਵਾਇਆ ਮਨਮੁਖਿ ਹਉਮੈ ਅਗਨਿ ਜਲੰਦੇ ॥
ਬੰਦੀ ਅੰਦਰਿ ਵਿਰਲੇ ਬੰਦੇ ॥[347]

ਉਪਰੋਕਤ ਦੋ ਪ੍ਰਕਾਰ ਦੀ ਸਿੱਖਿਆ ਧਾਰਨ ਦਾ ਫਲ ਇਹ ਹੁੰਦਾ ਹੈ :

ਗੁਰਮਤਿ ਚਰਮ ਦ੍ਰਿਸਟਿ ਦਿਬ ਦ੍ਰਿਸ਼ਟਿ ਹ੍ਵੈ,

ਦੁਰਮਤਿ ਲੋਚਨ ਅੱਛਤ ਅੰਧ ਕੰਧ ਹੈ ॥
ਗੁਰਮਤਿ ਸੁਰਤਿ ਕੈ ਬਜਰ ਕਪਾਟ ਖੁਲੈ,
ਦੁਰਮਤਿ ਕਠਨ ਕਪਾਟ ਸਨਬੰਧ ਹੈ ॥
ਗੁਰਮਤਿ ਪ੍ਰੇਮ ਰਸ ਅੰਮ੍ਰਿਤ ਨਿਧਾਨ ਪਾਨ,
ਦੁਰਮਤਿ ਮੁਖ ਦੁਰਬਚਨ ਦੁਰਗੰਧਿ ਹੈ ॥
ਗੁਰਮਤਿ ਸਹਜਿ ਸੁਭਾਇ ਨ ਹਰਖ ਸੋਗ,
ਦੁਰਮਤਿ ਬਿਗ੍ਰਹਿ ਵਿਰੋਧ ਕ੍ਰੋਧ ਸੰਗਿ ਹੈ ॥[348]

ਦੁਰਮਤਿ ਗੁਰਮਤਿ ਸੰਗਤਿ ਅਸਾਧ ਸਾਧ,
ਕਾਮ ਚੇਸਟਾ ਸੰਜੋਗ ਜਤ ਸਤ ਵੰਤ ਹੈ ॥
ਕ੍ਰੋਧ ਕੇ ਵਿਰੋਧ ਵਿਖੈ ਸਹਿਜ ਸੰਤੋਖ ਮੋਖ,
ਲੋਭ ਲਹਿਰੰਤਰ ਧਰਮ ਧੀਰ ਜੰਤ ਹੈ ॥
ਮਾਯਾ ਮੋਹ ਦ੍ਰੋਹ ਕੈ ਅਰਥ ਪ੍ਰਮਾਰਥ ਸੈਂ,
ਅਹੰਮੇਵ ਟੇਵ ਦਯਾ ਦ੍ਰਵੀਭੂਤ ਸੰਤ ਹੈ ॥
ਦੁਕ੍ਰਿਤ ਸੁਕ੍ਰਿਤ ਚਿਤ ਮਿਤ੍ਰ ਸੱਤ੍ਰਤਾ ਸੁਭਾਵ,
ਪਰਉਪਕਾਰ ਔ ਵਿਕਾਰ ਮੂਲ ਮੰਤ ਹੈ ॥[349]

ਗਜ ਮ੍ਰਿਗ ਮੀਨ ਪਤੰਗ ਅਲਿ ਇਕਤੁ ਇਕਤੁ ਰੋਗਿ ਪਚੰਦੇ ॥
ਮਾਣਸ ਦੇਹੀ ਪੰਚਿ ਰੋਗ ਪੰਜੇ ਦੂਤ ਕੁਸੂਤੁ ਕਰੰਦੇ ॥
ਆਸਾ ਮਨਸਾ ਡਾਇਣੀ ਹਰਖ ਸੋਗ ਬਹੁ ਰੋਗ ਵਧੰਦੇ ॥
ਮਨਮੁਖ ਦੂਜੇ ਭਾਇ ਲਗਿ ਭੰਭਲਭੂਸੇ ਖਾਇ ਭਵੰਦੇ ॥
ਸਤਿਗੁਰ ਸਚਾ ਪਾਤਸਾਹ ਗੁਰਮੁਖਿ ਗਾਡੀ ਰਾਹ ਚਲੰਦੇ ॥
ਸਾਧ ਸੰਗਤਿ ਮਿਲਿ ਚਲਣਾ ਭਜਿ ਗਏ ਠਗ ਚੋਰ ਡਰੰਦੇ ॥
ਲੈ ਲਾਹਾ ਨਿਜਿ ਘਰਿ ਨਿਬਹੰਦੇ ॥[350]

ਗੁਰਮਤਿ ਅਤੇ ਦੁਰਮਤਿ ਜਾਂ ਮਨਮਤਿ ਦੀਆਂ ਦੋਹਾਂ ਗਤੀਆਂ ਵਿਚ ਜਦੋਂ ਗੁਰੂ ਦੀ ਮਤਿ ਨੂੰ ਸਤਿ ਪ੍ਰਵਾਨ ਕਰਕੇ ਹਿਰਦੇ ਵਿਚ ਧਾਰਨ ਕਰ ਲਿਆ ਜਾਂਦਾ ਹੈ ਤਾਂ ਮਨੁੱਖੀ ਸ਼ਖਸ਼ੀਅਤ ਦੀ ਨਵੀਂ ਘਾੜਤ ਘੜੀ ਜਾਂਦੀ ਹੈ। ਮਨ ਨੂੰ ਇੱਕ ਪਾਸੇ ਤੋਂ ਹਟਾ ਕੇ ਦੂਜੇ ਪਾਸੇ ਲਾਣ ਨਾਲ ਮਨੁੱਖੀ ਜੀਵਨ ਵਿਚ ਨਵਾਂ ਹੀ ਪਲਟਾ ਆ ਜਾਂਦਾ ਹੈ :

ਗੁਰਮਤਿ ਸਤਿ ਕਰ ਚੰਚਲ ਅਚਲ ਭਏ,
ਮਹਾਂ ਮਲ ਮੂਤ੍ਰਧਾਰੀ ਨਿਰਮਲ ਕੀਨੇ ਹੈਂ ॥
ਗੁਰਮਤਿ ਸਤਿ ਕਰ ਜੋਨਿ ਕੈ ਅਜੋਨਿ ਭਏ,
ਕਾਲ ਸੇ ਅਕਾਲ ਕੈ ਅਮਰ ਪਦ ਦੀਨੇ ਹੈਂ ॥
ਗੁਰਮਤਿ ਸਤਿ ਕਰ ਹੌਮੈ ਖੋਇ ਹੋਇ ਰੇਨੁ,
ਤ੍ਰਿਕੁਟ ਤ੍ਰਿਬੈਨੀ ਪਾਰ ਆਪਾ ਆਪ ਚੀਨੇ ਹੈਂ ॥
ਗੁਰਮਤਿ ਸਤਿ ਕਰ ਬਰਨ ਅਬਰਨ ਭਏ,
ਭੈ ਭ੍ਰਮ ਨਿਵਾਰ ਡਾਰ ਨਿਰਭੈ ਕੈ ਲੀਨੇ ਹੈਂ ॥[351]

ਗੁਰਮਤਿ ਸਤਿ ਕਰ ਅਧਮ ਅਸਾਧ ਸਾਧ,
ਗੁਰਮਤਿ ਸਤਿ ਕਰ ਜੰਤ ਸੰਤ ਨਾਮ ਹੈ ॥
ਗੁਰਮਤਿ ਸਤਿ ਕਰ ਅਬਿਬੇਕੀ ਹ੍ਵੈ ਬਿਬੇਕੀ,
ਗੁਰਮਤਿ ਸਤਿ ਕਰ ਕਾਮ ਨਿਹਕਾਮ ਹੈ ॥
ਗੁਰਮਤਿ ਸਤਿ ਕਰ ਅਗਯਾਨੀ ਬ੍ਰਹਮ ਗਯਾਨੀ,
ਗੁਰਮਤਿ ਸਤਿ ਕਰ ਸਹਜ ਬਿਸ੍ਰਾਮ ਹੈ ॥
ਗੁਰਮਤਿ ਸਤਿ ਕਰ ਜੀਵਨ ਮੁਕਤ ਭਏ,
ਗੁਰਮਤਿ ਸਤਿ ਕਰ ਨਿਹਚਲ ਧਾਮ ਹੈ ॥[352]

ਗੁਰਮਤਿ ਸਤਿ ਕਰ ਬੈਰ ਨਿਰਬੈਰ ਭਏ,
ਪੂਰਨ ਬ੍ਰਹਮ ਗੁਰ ਸਰਬ ਮੈਂ ਜਾਨੇ ਹੈਂ ॥
ਗੁਰਮਤਿ ਸਤਿ ਕਰ ਭੇਦ ਨਿਰਭੇਦ ਭਏ,
ਦੁਬਿਧਾ ਬਿਧਾ ਨਿਖੇਧ ਖੇਧ ਬਿਨਸਾਨੇ ਹੈਂ ॥
ਗੁਰਮਤਿ ਸਤਿ ਕਰਿ ਬਾਇਸ ਪਰਮਹੰਸ,
ਗਯਾਨ ਅੰਸ ਬੰਸ ਨਿਰਗੰਧ ਗੰਧ ਠਾਨੇ ਹੈਂ ॥
ਗੁਰਮਤਿ ਸਤਿ ਕਰ ਕਰਮ ਭਰਮ ਖੋਇ,
ਆਸਾ ਮੈ ਨਿਰਾਸ ਹ੍ਵੈ ਬਿਸ੍ਵਾਸ ਉਰਆਨੇ ਹੈਂ ॥[353]

ਗੁਰਮਤਿ ਸਤਿ ਕਰ ਸਿੰਬਲ ਸਫਲ ਭਏ,
ਗੁਰਮਤਿ ਸਤਿ ਕਰ ਬਾਂਸ ਮੈ ਸੁਗੰਧ ਹੈ ॥
ਗੁਰਮਤਿ ਸਤਿ ਕਰ ਕੰਚਨ ਮਨੂਰ ਭਏ,
ਗੁਰਮਤਿ ਸਤਿ ਕਰ ਪਰਖਤ ਅੰਧ ਹੈ ॥
ਗੁਰਮਤਿ ਸਤਿ ਕਰ ਕਾਲ ਕੂਟ ਅੰਮ੍ਰਿਤ ਹ੍ਵੈ,
ਕਾਲ ਮੈਂ ਅਕਾਲ ਭਏ ਅਸਥਿਰ ਕੰਧ ਹੈ ॥
ਗੁਰਮਤਿ ਸਤਿ ਕਰ ਜੀਵਨ ਮੁਕਤਿ ਭਏ,
ਮਾਯਾ ਮੈਂ ਉਦਾਸ ਬਾਸ ਬੰਧ ਨਿਰਬੰਧ ਹੈ ॥[354]

ਅਸਲ ਵਿਚ ਗੁਰੂ ਸਿਖਿਆ ਧਾਰਨ ਕਰ ਲੈਣ ਨਾਲ ਅਤੇ ਗੁਰੂ ਦੇ ਚਰਨ ਕਮਲਾਂ ਵਿਚ ਲਿਵ ਲਗ ਜਾਣ ਕਰਕੇ ਨਵੀਂ ਮਨੁੱਖੀ ਸ਼ਖ਼ਸ਼ੀਅਤ ਦੀ ਘਾੜਤ ਘੜੀ ਜਾਂਦੀ ਹੈ । ਇਹੀ ਮੁਕਤੀ ਹੈ ਅਤੇ ਇਹ ਅਵਸਥਾ ਸੰਸਾਰ ਵਿਚ ਰਹਿੰਦੀਆਂ ਘਰ-ਬਾਰੀ ਜੀਵਨ ਬਤੀਤ ਕਰਦਿਆਂ ਹੀ ਪ੍ਰਾਪਤ ਹੋ ਜਾਂਦੀ ਹੈ :

ਗੁਰਮੁਖਿ ਸੁਖ ਫਲ ਸਾਧ ਸੰਗੁ ਸਬਦ ਸੁਰਤਿ ਲਿਵ ਅਘੜ ਘੜਾਏ ॥
ਚਰਣਿ ਸਰਣਿ ਲਿਵਲੀਣੁ ਹੋਇ ਸੈਂਸਾਰੀ ਨਿਰੰਕਾਰੀ ਭਾਏ ॥
ਘਰਿ ਬਾਰੀ ਹੋਇ ਨਿਜ ਘਰਿ ਜਾਏ ॥[355]

ਦੇਹ ਰੂਪ ਵਿਚ ਵਿਚਰਦਿਆਂ ਦੈਵੀ ਗੁਣਾਂ ਦੇ ਧਾਰਨੀ ਅਜਿਹੇ ਵਿਅਕਤੀ ਦੀ ਸੰਗਿਆ ਹੀ ਜੀਵਨ ਮੁਕਤ ਹੈ ਜੋ ਕਿ ਗੁਰਸਿੱਖੀ ਦਾ ਆਦਰਸ਼ ਹੈ । ਇਥੇ ਜੀਵਨ ਅਤੇ ਮੌਤ ਦਾ ਭੇਦ ਅਲੋਪ ਹੋ ਜਾਂਦਾ ਹੈ :

